ਭਾਈ ਹਰਜਿੰਦਰ ਸਿੰਘ ਜਿੰਦਾ - ਭਾਈ ਸੁਖਦੇਵ ਸਿੰਘ ਸੁੱਖਾ

ਦੀਆਂ

# ਜੇਲ੍ਹ ਚਿੱਠੀਆਂ







ਲਾਹ ਦਿਓ ਗੁਲਾਮੀ ਦੇ ਨਕਾਬ, ਚੁੰਮ ਕੇ ਫ਼ਾਂਸੀ ਦੇ ਫੰਦੇ।

ਸੰਪਾਦਕ: ਚਰਨਜੀਤ ਸਿੰਘ

ਭਾਈ ਹਰਜਿੰਦਰ ਸਿੰਘ ਜਿੰਦਾ ਤੇ

ਭਾਈ ਸੁਖਦੇਵ ਸਿੰਘ ਸੁੱਖਾ ਦੀਆਂ

# ਜੇਲ੍ਹ ਚਿੱਠੀਆਂ

(ਇਕ ਇਤਿਹਾਸਕ ਦਸਤਾਵੇਜ)

ਸੰਪਾਦਕ :

ਚਰਨਜੀਤ ਸਿੰਘ

ਪ੍ਰਕਾਸ਼ਕ :-

ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ

ਸੰਗਰਾਵਾਂ।

ਪਹਿਲੀ ਐਡੀਸ਼ਨ : ਅਗਸਤ 2006

ਮੁੱਲ : 60-00

ਪ੍ਰਕਾਸ਼ਕ :-
ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ ਸੰਗਰਾਵਾਂ।
ਮੋਬਾਇਲ : 98141-98100, 98145-71274

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

# ਸੰਦੇਸ਼



ਸਿੱਖ ਕੌਮ ਦੇ ਕੁਰਬਾਨੀਆਂ ਭਰੇ ਇਤਿਹਾਸ ਵਿਚੋਂ ਭਾਈ ਸੁੱਖਾ ਸਿੰਘ ਜੀ ਤੇ ਭਾਈ ਮਹਿਤਾਬ ਸਿੰਘ ਜੀ ਦਾ ਨਾਮ ਬੜੇ ਹੀ ਪਿਆਰ ਸਤਿਕਾਰ ਨਾਲ ਲਿਆ ਜਾਂਦਾ ਹੈ ਭਾਈ ਸੁਖਾ ਸਿੰਘ ਜੀ ਅਤੇ ਭਾਈ ਮਹਿਤਾਬ ਸਿੰਘ ਜੀ ਨੇ ਜਿਸ ਪ੍ਰਕਾਰ ਸਿੱਖਾਂ ਦੀ ਰੂਹਾਨੀਅਤ ਦੇ ਸੋਮੇਂ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮਸਾ ਰੰਘੜ ਨੂੰ ਸੋਧਿਆ ਸੀ ਉਸੇ ਪ੍ਰਕਾਰ ਹੀ ਭਾਈ ਹਰਜਿੰਦਰ ਸਿੰਘ ਜੀ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਜੀ ਸੁੱਖਾ ਨੇ ਸ੍ਰੀ ਦਰਬਾਰ ਸਾਹਿਬ ਤੇ ਹਮਲਾਵਰ ਹੋ ਕੇ ਚੜ੍ਹ ਆਈਆਂ ਭਾਰਤੀ ਫੌਜਾਂ ਦੇ ਜਨਰਲ ਵੈਦਿਆ ਨੂੰ ਉਸ ਦੇ ਕੀਤੇ ਕੁਕਰਮ ਦੀ ਸਜਾ ਦੇ ਕੇ ਇਹ ਸਾਬਤ ਕਰ ਦਿੱਤਾ ਕਿ ਸਿੱਖ ਅਣਖ ਤੇ ਗੈਰਤ ਨਾਲ ਜਿਉਦੇਂ ਹਨ ਅਤੇ ਆਪਣੇ ਪ੍ਰਾਣਾਂ ਤੋਂ ਵੱਧ ਪਿਆਰੇ ਗੁਰਧਾਮਾਂ ਦੀ ਬੇਅਦਬੀ ਕਦੇ ਵੀ ਨਹੀਂ ਸਹਾਰ ਸਕਦੇ।

ਸਿੱਖ ਪੰਥ ਦੇ ਇਨ੍ਹਾਂ ਦੋ ਅਨਮੋਲ ਰਤਨਾ ਨੇ ਸਿੱਖ ਪੰਥ ਦਾ ਨਾ ਪੂਰੀ ਦੁਨੀਆਂ ਵਿਚ ਰੌਸ਼ਨ ਕੀਤਾ ਅਤੇ ਇਕ ਇਤਿਹਾਸਕ ਮਿਸਾਲ ਕਾਇਮ ਕੀਤੀ। ਭਾਈ ਹਰਜਿੰਦਰ ਸਿੰਘ ਜੀ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਜੀ ਸੁੱਖਾ ਕੌਮ ਦੇ ਦੋ ਮਹਾਨ ਹੀਰੇ ਹਨ। ਉਨ੍ਹਾਂ ਵੱਲੋਂ ਜੋ ਸਮੇਂ ਸਮੇਂ ਤੇ ਆਪਣੇ ਪ੍ਰੀਵਾਰ, ਸਨੇਹੀਆ ਨੂੰ ਪੱਤਰ ਲਿਖੇ ਅਤੇ ਜੋ ਉਸ ਸਮੇਂ ਦੇ ਦੇਸ਼ ਦੇ ਰਾਸ਼ਟਰਪਤੀ ਨੂੰ ਉਸ ਵੇਲੇ ਦੀ ਸਰਕਾਰ ਵੱਲੋਂ ਕੀਤੇ ਜਾ ਰਹੇ ਜ਼ੁਲਮਾਂ ਦਾ ਵੇਰਵਾ ਭੇਜਿਆ ਉਹ ਇਸ ਇਤਿਹਾਸਕ ਪੁਸਤਕ ਰਾਹੀਂ ਸਾਂਭਣ ਦਾ ਯਤਨ ਕੀਤਾ ਗਿਆ।

ਸਮੇਂ ਦਾ ਸੱਚ ਇਹ ਵੀ ਹੈ ਕਿ ਮੌਕੇ ਦੀਆਂ ਸਰਕਾਰਾਂ ਸੂਰਬੀਰ ਯੋਧਿਆਂ ਦੇ ਇਤਿਹਾਸ ਨੂੰ ਵਿਗਾੜਨ ਲਈ ਯਤਨਸ਼ੀਲ ਰਹਿੰਦੀਆਂ ਹਨ।

ਵੀਹਵੀਂ ਸਦੀ ਦੇ ਸਿੱਖ ਸੰਘਰਸ਼ ਨੂੰ ਚਲਾਉਣ ਵਾਲੀ ਦਮਦਮੀ ਟਕਸਾਲ ਨੇ ਮੌਜੂਦਾ ਸਿੱਖ ਸੰਘਰਸ਼ ਨਾਲ ਸੰਬੰਧਤ ਇਤਿਹਾਸ ਨੂੰ ਸਾਂਭਣ ਦਾ ਯਤਨ ਅਤੇ ਯੋਗ ਕਾਰਜ ਆਰੰਭ ਕਰ ਦਿੱਤਾ ਹੈ ਅਤੇ ਮੈਂ ਹਰ ਗੁਰਸਿੱਖ ਵੀਰ ਭੈਣ ਨੂੰ ਬੇਨਤੀ ਕਰਦਾ ਹਾਂ ਕਿ ਜੇ ਕਿਸੇ ਪਾਸ ਸਮੇਂ ਦੀ

ਜਾਬਰ ਸਰਕਾਰ ਨਾਲ ਟਕਰਾਉਣ ਵਾਲੇ ਸੂਰਬੀਰ ਬਹਾਦਰ ਯੋਧਿਆਂ ਦਾ ਇਤਿਹਾਸ ਜਾਂ ਕੋਈ ਵੀ ਇਤਿਹਾਸਕ ਦਸਤਾਵੇਜ ਹੋਵੇ ਤਾਂ ਉਹ ਦਮਦਮੀ ਟਕਸਾਲ ਦੇ ਹੈਡਕੁਆਟਰ ਵਿਖੇ ਪਹੁੰਚਾਉਣ ਦੀ ਖੇਚਲ ਕਰੇ ਤਾਂ ਕਿ ਯੋਗ ਸਿੰਘਾਂ ਦੀ ਸੇਵਾ ਲਾ ਕੇ ਉਸ ਇਤਿਹਾਸ ਨੂੰ ਸਾਂਭਿਆ ਜਾ ਸਕੇ।

ਰਾਮ ਸਿੰਘ (ਗਿ.)

ਮੁਖੀ ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ, ਸੰਗਰਾਵਾਂ

ਮੋਬਾਇਲ : 98141-98100, 98145-71274

ਖਾਲਸਾ ਪੰਥ ਤੇ ਹੋਏ

ਕਹਿਰੀ ਹਮਲਿਆਂ ਦਾ

ਬਦਲਾ ਲੈਣ ਵਾਲੇ

ਸਿਰਲੱਥ ਯੋਧਿਆਂ ਨੂੰ ਸਮਰਪਿਤ

—ਸੰਪਾਦਕ

## ਤਤਕਰਾ


ਸ਼ਹੀਦ ਭਾਈ ਹਰਜਿੰਦਰ ਸਿੰਘ ਜੀ ਜਿੰਦਾ ਤੇ ਭਾਈ ਸੁਖਦੇਵ ਸਿੰਘ ਜੀ ਸੁੱਖਾ ਵਲੋਂ ਵੈਦਿਆ ਦੇ ਕਤਲ ਤੋਂ ਲੈ ਕੇ ਫ਼ਾਂਸੀ ਤਕ ਦੀਆਂ ਘਟਨਾਵਾਂ ਦਾ ਵੇਰਵਾ 9
ਸਿੰਘਾਂ ਨੇ ਵੈਦਿਆ ਕਿਵੇਂ ਸੋਧਿਆ 11
ਮੈਂ ਖ਼ਾਲਿਸਤਾਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਾਂ.... 18
ਅੰਨ੍ਹੇ ਕਾਨੂੰਨ ਦੇ ਰਾਖਿਆਂ ਨੂੰ ਜਦ ਸਿੰਘਾਂ ਨੇ ਸਚੁ ਸੁਣਾਇਆ 25
ਮਾਤਾ ਜੀ ਤੁਹਾਡੇ ਪੁਤਰ ਜਿੰਦਗੀ ਦੇ ਅਸਲੀ ਇਮਤਿਹਾਨ ਵਿਚੋਂ ਪਾਸ ਹੋ ਗਏ ਹਨ 33
ਮੌਤ ਵਿਚ ਵੀ ਜ਼ਿੰਦਗੀ ਦੀ ਸ਼ਾਨ ਦਾ ਪਰਚਮ ਝੂਲਦਾ ਹੈ। 38
ਤੁਹਾਡੀ ਸਰਕਾਰ ਵਲੋਂ ਕੀਤੇ ਜਾਂਦੇ ਜ਼ੁਲਮਾਂ ਦੀ ਤਸਵੀਰ 53
ਇਤਿਹਾਸਕ ਯਾਦਗਾਰੀ ਪੱਤਰ ਇਕ ਸਨੇਹ ਭਰਿਆ ਪੱਤਰ 30
ਸ਼ਹੀਦ ਕੌਮ ਦਾ ਸਰਮਾਇਆ ਹਨ ਸ਼ਹੀਦ ਕੌਮਾ ਹੀ, ਇਤਿਹਾਸ ਬਣਾਉਂਦੀਆਂ ਹਨ 60
ਸ਼ਹੀਦ ਭਾਈ ਜਿੰਦਾ ਅਤੇ ਭਾਈ ਸੁੱਖਾ ਵਲੋਂ ਆਪਣੇ ਨਿੱਘੇ-ਮਿੱਤਰਾਂ ਨੂੰ..... 62
ਭਾਈ ਹਰਜਿੰਦਰ ਸਿੰਘ ਜਿੰਦਾ ਵਲੋਂ ਪ੍ਰਵਾਰ ਨੂੰ ਲਿਖੀ ਚਿੱਠੀ 66
ਅਸੀਂ ਕਿਹਾ, "ਅਖ਼ੀਰਲੇ ਦਿਨ ਦੇਖ ਲੈਣਾ ਇਹ ਇਸ ਤਰ੍ਹਾਂ ਹੀ ਹਸਦੇ ਰਹਿਣਗੇ।" 69
ਬਾਰ ਬਾਰ ਸਿੱਖਾਂ ਦੇ ਘਰ ਜਨਮ ਲੈ ਕੇ ਕੌਮ ਲਈ ਮਰਨਾ ਲੋਚਦੇ ਹਾਂ। 73
ਸਾਡਾ ਸੰਘਰਸ਼ ਸਦੀਵੀ ਹੈ। 75
ਅਸੀਂ ਚਾਹੁੰਦੇ ਹਾਂ ਕਿ ਸਾਨੂੰ ਦੁਨੀਆਂ ਦੇ ਸਾਹਮਣੇ ਫਾਂਸੀ ਦਿੱਤੀ ਜਾਵੇ 78
ਅਸੀਂ ਚੜ੍ਹਦੀ ਕਲਾ ਵਿਚ ਹਾਂ 79
ਸਾਡੀ ਸ਼ਹੀਦੀ ਤੇ ਕਿਸੇ ਨੇ ਗ਼ਮ ਦੇ ਅੱਥਰੂ ਨਹੀਂ ਕੇਰਨੇ 82
ਸਾਡੇ ਕਾਗਜ਼ ਤੇ ਪੈੱਨ ਵੀ ਇਨ੍ਹਾਂ ਨੂੰ ਏ.ਕੇ.੪੭ ਨਜ਼ਰ ਆਉਂਦੇ ਹਨ 85
ਭਾਈ ਹਰਜਿੰਦਰ ਸਿੰਘ ਵਲੋਂ ਲਿਖੀ ਪ੍ਰੀਵਾਰ ਨੂੰ ਚਿੱਠੀ 89
ਫਾਂਸੀ ਦੇ ਤਖ਼ਤੇ 'ਤੇ ਖੜੇ ਹੋ ਕੇ ਭਾਈ ਹਰਜਿੰਦਰ ਸਿੰਘ ਜਿੰਦਾ ਨੇ ਕਿਹਾ... 94
ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਦੀ ਸੰਖੇਪ ਜੀਵਨੀ 97
ਸ਼ਹੀਦ ਭਾਈ ਸੁਖਦੇਵ ਸਿੰਘ ਸੁੱਖਾ ਦੀ ਸੰਖੇਪ ਜੀਵਨੀ 98
ਇਤਿਹਾਸਕ ਲੇਖ 100
ਸੱਚੀ ਸੁੱਚੀ ਸ਼ਰਧਾਂਜਲੀ 114
ਭਾਈ ਜਿੰਦਾ ਤੇ ਭਾਈ ਸੁੱਖਾ ਜਾਮ-ਏ-ਸ਼ਹਾਦਤ ਪੀ ਗਏ 117
ਦੇਸ਼ ਦੀ ਵੰਡ ਉਤੇ ਦਸਤਖ਼ਤ 119
ਫਾਂਸੀ ਤੋਂ ਪਹਿਲਾਂ ਉਹਨਾਂ ਇਸ਼ਨਾਨ ਤੇ ਪਾਠ ਕੀਤੇ 121
ਭਾਈ ਸੁੱਖਾ ਤੇ ਭਾਈ ਜਿੰਦਾ ਨਿਆਂ-ਪਾਲਿਕਾ ਹੱਥੋਂ 'ਕਤਲ' ਹੋਏ..... 123
ਜਿੰਦਾ ਕੋਈ ਸਾਧਾਰਨ ਇਨਸਾਨ ਨਹੀਂ ਸੀ 126
ਜੁਝਾਰੂ ਯੋਧਿਆਂ ਦੀ ਵਾਰ 127
ਭਾਈ ਜਿੰਦਾ ਤੇ ਭਾਈ ਸੁੱਖਾ ਮੇਰੀ ਰੂਹ ਵਿਚ ਵਸੇ ਹੋਏ ਹਨ ਭਾਈ ਨਿਰਮਲ ਸਿੰਘ ਨਿੰਮਾ 129
ਬੀਬੀ ਰਵਿੰਦਰ ਕੌਰ ਦੀ ਜ਼ੁਬਾਨੀ 138
"ਜਿੰਦੇ ਹੁਰਾਂ ਕਿਹਾ ਸੀ ਇਹ ਫਾਂਸੀ ਨਹੀਂ, ਸਾਡਾ ਵਿਆਹ ਹੈ"..... 140


☆☆☆



# ਸ਼ਹੀਦ ਭਾਈ ਹਰਜਿੰਦਰ ਸਿੰਘ ਜੀ ਜਿੰਦਾ ਤੇ ਭਾਈ ਸੁਖਦੇਵ ਸਿੰਘ ਜੀ ਸੁੱਖਾ ਵਲੋਂ ਵੈਦਿਆ ਦੇ ਕਤਲ ਤੋਂ ਲੈ ਕੇ ਫ਼ਾਂਸੀ ਤਕ ਦੀਆਂ ਘਟਨਾਵਾਂ ਦਾ ਵੇਰਵਾ

**ਮਈ 3, 1986 :** ਇਕ ਸਬ-ਇੰਸਪੈਕਟਰ ਰਾਜਿਸਥਾਨ ਤੋਂ ਅਨੈਟਾਪ ਹਿੱਲ ਬੰਬਈ ਵਿਚ ਆਇਆ ਅਤੇ ਉਸਨੇ ਰਿਪੋਰਟ ਕੀਤੀ ਕਿ ਕਥਿਤ ਦੋਸ਼ੀ ਭਾਈ ਸੁੱਖਾ ਅਤੇ ਇਕ ਹੋਰ ਕਿਸੇ ਘਰ ਵਿਚ ਠਹਿਰ ਹੋਏ ਹਨ। ਫਿਰ ਵੀ ਭਾਈ ਸੁੱਖਾ ਅਤੇ ਉਸਦੇ ਨਾਲ ਦਾ ਇਕ ਸਿਪਾਹੀ ਨੂੰ ਕਮਰੇ ਵਿਚ ਬੰਦ ਕਰਕੇ ਇਥੋਂ ਬਚ ਨਿਕਲਣ ਵਿਚ ਸਫਲ ਹੋ ਗਏ।

**ਮਈ 6, 1986 :** ਦਲਜੀਤ ਸਿੰਘ ਉਰਫ ਬਿੱਟੂ ਵਲੋਂ ਸੰਜੀਵ ਗੁਪਤਾ ਦੇ ਨਾਂ ਹੇਠ ਇਕ ਮੋਟਰ ਸਾਈਕਲ ਖਰੀਦਿਆ ਗਿਆ, ਜਿਸਦਾ ਰਜਿਸਟਰੇਸ਼ਨ ਨੰ: ਐਮ.ਐਫ. ਕੇ. 7548 ਸੀ।

**ਜੂਨ 4, 1986 :** ਭਾਈ ਸੁੱਖਾ ਅਤੇ ਹੋਰਾਂ ਵਲੋਂ ਯੂਨੀਅਨ ਬੈਂਕ ਆਫ ਇੰਡੀਆਂ ਦੀ ਗਨੇਸ਼ਖਿੰਡ ਬਰਾਂਚ ਲੁੱਟਣ ਦੀ ਕੋਸ਼ਿਸ਼ ਕੀਤੀ ਗਈ ਅਤੇ ਦੌੜਦੇ ਸਮੇਂ ਇਕ ਸੇਵਾਦਾਰ ਨੂੰ ਗੋਲੀ ਮਾਰ ਦਿੱਤੀ।

**ਜੂਨ 29, 1986 :** ਸੁਖਮਿੰਦਰ ਸਿੰਘ ਉਰਫ ਸੁੱਖੀ ਅਤੇ ਬਲਜਿੰਦਰ ਸਿੰਘ ਉਰਫ ਰਾਜੂ ਪੂਨੇ ਆਏ ਅਤੇ ਉਨ੍ਹਾਂ ਨੇ ਰਿਹਾਇਸ਼ ਦੀ ਤਲਾਸ਼ ਵਾਸਤੇ ਕਿਸੇ ਏਜੰਟ ਨਾਲ ਸੰਪਰਕ ਸਥਾਪਤ ਕੀਤਾ। ਸੁਖਮਿੰਦਰ ਸਿਘ ਉਰਫ ਸੁੱਖੀ ਰਕੇਸ਼ ਸ਼ਰਮਾ ਦੇ ਨਾਂ ਹੇਠ ਇਥੇ ਪਹੁੰਚਿਆ।

**ਜੂਨ 30, 1986 :** ਭਾਈ ਸੁੱਖੀ ਅਤੇ ਜਸਵਿੰਦਰ ਕੌਰ ਅਮਰੀਕਾ ਚਲੇ ਗਏ, ਉਨ੍ਹਾਂ ਨੇ ਪ੍ਰਕਾਸ਼ ਰਾਏ ਅਤੇ ਸਵਿਤ੍ਰੀ ਸ਼ਰਮਾ ਦੇ ਨਾਂ ਹੇਠ ਸਫਲ ਕੀਤਾ।

**ਜੁਲਾਈ 18, 1986 :** ਭਾਈ ਸੁੱਖੇ ਨੇ ਬਚ ਨਿਕਲਣ ਵਾਸਤੇ ਕਿਸੇ ਹੋਰ ਦੇ ਨਾਂ ਪਾਸਪੋਰਟ ਪ੍ਰਾਪਤ ਕੀਤਾ।

**ਅਗਸਤ 3, 1986 :** ਭਾਈ ਸੁੱਖਾ ਪ੍ਰਦੀਪ ਕੁਮਾਰ ਦੇ ਨਾਂ ਹੇਠ ਭਾਈ ਨਿਰਮਲ ਸਿੰਘ ਉਰਫ ਨਿੰਮਾ ਸੰਦੀਪ ਕੁਮਾਰ ਦੇ ਨਾਂ ਹੇਠ ਅਤੇ ਭਾਈ ਹਰਜਿੰਦਰ ਸਿੰਘ ਸਿੰਘ ਉਰਫ ਜਿੰਦਾ ਰਵੀ ਕੁਮਾਰ ਗੁਪਤਾ ਦੇ ਨਾਂ ਹੇਠ ਮੱਧ ਪ੍ਰਦੇਸ਼ ਦੇ ਦੁਰਗ ਸ਼ਹਿਰ ਵਿਚ ਅਵਤਾਰ ਸਿੰਘ ਰੰਧਾਵਾ ਦੇ ਘਰ ਪਹੁੰਚੇ।

**ਅਗਸਤ 6, 1986 :** ਭਾਈ ਸੁੱਖਾ ਅਤੇ ਭਾਈ ਜਿੰਦਾ, ਭਾਈ ਨਿੰਮੇ ਨੂੰ ਦੁਰਗ ਵਿਖੇ ਛੱਡ ਕੇ ਬੰਬਈ ਪਹੁੰਚੇ।

**ਅਗਸਤ 7, 1986 :** ਭਾਈ ਸੁੱਖਾ ਤੇ ਭਾਈ ਜਿੰਦਾ ਪੂਨੇ ਪਹੁੰਚੇ।

**ਅਗਸਤ 9, 1986** : ਸ੍ਰੀਮਤੀ ਭਾਨੂਮਤੀ ਵੈਦਿਆ ਪਤਨੀ ਜਨਰਲ ਵੈਦਿਆ ਨੇ ਕੋਰੇਗਾਓਂ ਪਾਰਕ ਸਥਿਤ ਆਪਣੇ ਘਰ ਦੇ ਨੇੜੇ 2 ਨੌਜਵਾਨਾਂ ਨੂੰ ਵੇਖਿਆ (ਇਸਦਾ ਪ੍ਰਗਟਾਵਾ ਸ੍ਰੀਮਤੀ ਵੈਦਿਆ ਨੇ 11 ਅਗਸਤ ਨੂੰ ਜ਼ਖ਼ਮੀ ਹਾਲਤ ਵਿਚ ਮਜਿਸਟਰੇਟ ਸਾਹਮਣੇ ਦਿੱਤੇ ਬਿਆਨ ਵਿਚ ਕੀਤਾ)।

**ਅਗਸਤ 10, 1986** : ਜਨਰਲ ਵੈਦਿਆ ਨੂੰ ਦੋ ਮੋਟਰ-ਸਾਈਕਲ ਸਵਾਰਾਂ ਨੇ ਗੋਲੀ ਮਾਰ ਕੇ ਮਾਰ ਦਿਤਾ, ਜਦੋਂ ਉਹ ਬਜ਼ਾਰੋਂ ਖਰੀਦਦਾਰੀ ਕਰਕੇ ਵਾਪਸ ਪਰਤ ਰਹੇ ਸਨ।

**ਸਤੰਬਰ 7, 1986** : ਭਾਈ ਸੁੱਖਾ ਅਤੇ ਭਾਈ ਨਿੰਮਾ ਪੂਨੇ ਮੋਟਰ-ਸਾਈਕਲ ਉਤੇ ਹਥਿਆਰ ਲੈਣ ਲਈ ਆਏ ਅਤੇ ਵਾਪਸੀ 'ਤੇ ਉਹ ਹਾਦਸੇ ਦਾ ਸ਼ਿਕਾਰ ਹੋ ਗਏ।

**ਸਤੰਬਰ 24, 1986** : ਅਵਤਾਰ ਸਿੰਘ ਰੰਧਾਵਾ ਨੂੰ ਦੁਰਗ (ਐਮ.ਪੀ.) ਵਿਚ ਗ੍ਰਿਫਤਾਰ ਕਰਕੇ ਪੂਨੇ ਲਿਆਂਦਾ ਗਿਆ।

**ਸਤੰਬਰ 25, 1986** : ਯਾਦਵਿੰਦਰ ਸਿੰਘ ਪੀਰਜ਼ਾਦਾ ਨੂੰ ਕੋਦਾਈਕਨਾਲ ਵਿਖੇ ਗ੍ਰਿਫਤਾਰ ਕੀਤਾ ਗਿਆ ਤੇ ਪੂਨੇ ਲਿਆਂਦਾ ਗਿਆ।

**ਜਨਵਰੀ 14, 1988** : ਭਾਈ ਜਿੰਦੇ ਨੂੰ ਦਿੱਲੀ ਵਿਚ ਇਕ ਮੁਕਾਬਲੇ ਦੌਰਾਨ ਗ੍ਰਿਫਤਾਰ ਕਰਕੇ ਜ਼ਖ਼ਮੀ ਹਾਲਤ ਵਿਚ ਸਟਰੈਚਰ ਉਪਰ ਲਿਆਂਦਾ ਗਿਆ।

**ਸਤੰਬਰ 25, 1988** : ਭਾਈ ਸੁੱਖਾ, ਭਾਈ ਨਿੰਮਾ, ਯਾਦਵਿੰਦਰ ਸਿੰਘ, ਅਵਤਾਰ ਸਿੰਘ ਰੰਧਾਵਾ, ਭਾਈ ਜਿੰਦਾ ਅਤੇ ਭਗੌੜੇ ਦੋਸ਼ੀ ਸੁਖਵਿੰਦਰ ਸਿੰਘ ਤੇ ਜਸਵਿੰਦਰ ਕੌਰ ਵਿਰੁੱਧ ਦੋਸ਼ ਤਿਆਰ ਕੀਤੇ ਗਏ।

**ਸਤੰਬਰ 26, 1988** : ਭਾਈ ਸੁੱਖੇ ਨੇ ਵਿਸ਼ੇਸ਼ ਅਦਾਲਤ ਨੂੰ ਲਿਖੇ ਪੱਤਰ ਵਿਚ ਜਨਰਲ ਵੈਦਿਆ ਨੂੰ ਕਤਲ ਕਰਨ ਦਾ ਇਕਬਾਲ ਕੀਤਾ।

**ਨਵੰਬਰ 3, 1988** : ਵੈਦਿਆ ਕਤਲ ਕੇਸ ਦੀ ਸੁਣਵਾਈ ਆਰੰਭ।

**ਮਈ 17, 1989** : ਵਿਸ਼ੇਸ਼ ਅਦਾਲਤ ਦੇ ਜੱਜ ਵੀ.ਐਲ.ਰੁਈਕਾਰ ਨੇ ਰੰਧਾਵਾ ਤੇ ਪੀਰਜ਼ਾਦਾ ਨੂੰ ਬਰੀ ਕੀਤਾ।

**ਅਕਤੂਬਰ 21, 1989** : ਭਾਈ ਸੁੱਖੇ ਤੇ ਭਾਈ ਜਿੰਦੇ ਨੂੰ ਫਾਂਸੀ ਦੀ ਸਜ਼ਾ ਤੇ ਭਾਈ ਨਿੰਮਾ ਬਰੀ।

**ਜੁਲਾਈ 15, 1992** : ਸੁਪਰੀਮ ਕੋਰਟ ਵਲੋਂ ਮੌਤ ਦੀ ਸਜ਼ਾ ਦੀ ਪੁਸ਼ਟੀ।

**ਅਕਤੂਬਰ 8, 1992** : ਸੁਪਰੀਮ ਕੋਰਟ ਵਲੋਂ ਮੌਤ ਦੀ ਸਜ਼ਾ ਦੀ ਪੁਸ਼ਟੀ।

**ਅਕਤੂਬਰ 8, 1992** : ਸੁਪਰੀਮ ਕੋਰਟ ਵਲੋਂ ਸਜ਼ਾ ਉਤੇ ਮੁੜ ਵਿਚਾਰ ਕਰਨ ਵਾਲੀਆਂ ਸਾਰੀਆਂ ਪਟੀਸ਼ਨਾਂ ਰੱਦ ਕਰ ਦਿੱਤੀਆਂ ਗਈਆਂ।

**ਅਕਤੂਬਰ 9, 1992** : ਭਾਈ ਸੁੱਖਾ ਤੇ ਭਾਈ ਜਿੰਦਾ ਨੂੰ ਸਵੇਰੇ ਚਾਰ ਵਜੇ ਫਾਂਸੀ ਚਾੜ੍ਹ ਦਿੱਤਾ ਗਿਆ।



# ਸਿੰਘਾਂ ਨੇ ਵੈਦਿਆ ਕਿਵੇਂ ਸੋਧਿਆ

## ਕਾਂਡ 1—

ਜਦੋਂ ਅਸੀਂ ਦਿੱਲੀ ਰਹਿੰਦੇ ਸੀ ਉਦੋਂ ਹੀ ਅਸੀਂ ਬੰਬਈ ਵਿਚ ਇਕ ਘਰ ਕਿਰਾਏ 'ਤੇ ਲਿਆ ਹੋਇਆ ਸੀ। ਵੀਰ ਬਲਜਿੰਦਰ ਸਿੰਘ, ਦਲਜੀਤ ਸਿੰਘ ਸੰਧੂ ਅਤੇ ਮੈਂ ਚੰਡੀਗੜ੍ਹ ਤੋਂ ਪੂਨੇ ਆ ਗਏ। ਪੂਨੇ ਤੋਂ ਮੈਂ ਅਤੇ ਬਲਜਿੰਦਰ ਸਿੰਘ ਬੰਬੇ ਚਲੇ ਗਏ। ਦਲਜੀਤ ਸਿੰਘ ਅਤੇ ਸੰਧੂ ਵੀਰ ਪੂਨੇ ਰਹਿ ਗਏ। ਇਨ੍ਹਾਂ ਨੇ ਇਥੇ ਘਰ ਕਿਰਾਏ 'ਤੇ ਲਿਆ ਅਤੇ ਜਨਰਲ ਅਰੁਨ ਸ੍ਰੀ ਧਰ ਵੈਦਿਆ ਦਾ ਘਰ ਵੇਖਿਆ। ਇਸ ਤੋਂ ਬਾਅਦ ਇਹ ਵੀਰ ਵੀ ਸਾਡੇ ਕੋਲ ਬੰਬੇ ਆ ਗਿਆ। ਇਸੇ ਸਮੇਂ ਦੌਰਾਨ ਅਸੀਂ ਮਾਰਚ 1986 ਵਿਚ ਬੰਬੇ ਤੋਂ ਲੁਧਿਆਣਾ ਆ ਗਏ। ਹੁਣ ਅਸੀਂ ਅਹਿਮਦਾਬਾਦ ਜੇਲ੍ਹ ਤੋਂ ਵੀਰ ਹਰਜਿੰਦਰ ਸਿੰਘ ਨੂੰ ਛਡਾਉਣ ਵਾਸਤੇ ਸੋਚਣਾ ਸ਼ੁਰੂ ਕਰ ਦਿੱਤਾ। ਕਾਰ ਅਤੇ ਹਥਿਆਰਾਂ ਦਾ ਪ੍ਰਬੰਧ ਕਰ ਲਿਆ। ਅਸੀਂ ਅਜੇ ਬੰਬੇ ਹੀ ਸੀ ਤਾਂ ਹਰਜਿੰਦਰ ਸਿੰਘ ਬਾਰੇ ਚਾਰ ਅਪ੍ਰੈਲ, 1986 ਨੂੰ ਅਖਬਾਰਾਂ ਵਿਚ ਖ਼ਬਰ ਪੜ੍ਹੀ ਤਾਂ ਸਾਡੀਆਂ ਖੁਸ਼ੀਆਂ ਦੀ ਕੋਈ ਹਦ ਨਾ ਰਹੀ। ਹਰਜਿੰਦਰ ਸਿੰਘ ਕਿਵੇਂ ਫਰਾਰ ਹੋਇਆ, ਇਹ ਵੀਰ ਖ਼ੁਦ ਆਪ ਹੀ ਲਿਖੇਗਾ। ਕੁਝ ਦਿਨਾਂ ਬਾਅਦ ਵੀਰ ਸੰਧੂ ਤੇ ਦਲਜੀਤ ਸਿੰਘ ਬੰਬੇ ਤੋਂ ਪੰਜਾਬ ਚਲੇ ਗਏ। ਥੋੜ੍ਹੇ ਦਿਨਾਂ ਬਾਅਦ ਹੀ ਵੀਰ ਸੁਖਵਿੰਦਰ ਸਿੰਘ (ਕੇ.ਸੀ. ਸ਼ਰਮਾ), ਦਲਜੀਤ ਸਿੰਘ (ਬਿੱਟੂ) ਅਤੇ ਵੀਰ ਸੰਧੂ ਪੰਜਾਬ ਤੋਂ ਦੋ ਰਿਵਾਲਵਰ ਅਤੇ ਕਾਰ ਲੈ ਕੇ ਬੰਬੇ ਆ ਰਹੇ ਸੀ ਤਾਂ ਰਸਤੇ ਵਿਚ ਰਾਜਸਥਾਨ ਪੁਲਿਸ ਨੇ ਘੇਰ ਲਿਆ। ਪੁਲਿਸ ਵਾਲੇ ਤਕਰੀਬਨ ਇੱਕ ਸੌ ਅਤੇ ਇਹ ਤਿੰਨ ਵੀਰ ਹੀ ਸਨ। ਇਥੇ ਇਹਨਾਂ ਨੇ ਇਕ ਡੀ.ਐਸ.ਪੀ. ਅਤੇ ਤਿੰਨ ਸਿਪਾਹੀ ਸੋਧ ਦਿੱਤੇ। ਰਾਤ ਦਾ ਵਕਤ ਸੀ ਤੇ ਅੱਗੇ ਜਾ ਕੇ ਕਾਰ ਦਾ ਐਕਸੀਡੈਂਟ ਹੋ ਗਿਆ। ਕਾਰ ਬਾਜ਼ੀਆਂ ਖਾਂਦੀ ਇਕ ਡੂੰਘੇ ਹੋਏ ਵਿਚ ਡਿੱਗ ਪਈ। ਸਾਰਿਆਂ ਦੇ ਸੱਟਾਂ ਲੱਗ ਗਈਆਂ। ਤੁਰਿਆ ਵੀ ਨਹੀਂ ਸੀ ਜਾਂਦਾ। ਹਥਿਆਰ ਵੀ ਉਥੇ ਹੀ ਡਿੱਗ ਪਏ। ਬਹੁਤ ਲੱਭਣ ਦੀ ਕੋਸ਼ਿਸ਼ ਕੀਤੀ, ਪਰ ਹਨ੍ਹੇਰੇ ਕਾਰਨ ਨਾ ਲੱਭੇ। ਸੁਖਵਿੰਦਰ ਸਿੰਘ ਤੋਂ ਤੁਰਿਆ ਨਹੀਂ ਸੀ ਜਾਂਦਾ ਤਾਂ ਵੀਰ ਕਹਿੰਦਾ ਕਿ ਤੁਸੀਂ ਹਥਿਆਰ ਲੱਭੋ ਅਤੇ ਮੈਨੂੰ ਮਾਰ ਕੇ ਆਪ ਨਿਕਲ ਜਾਉ। ਅਗਰ ਹਥਿਆਰ ਨਹੀਂ ਮਿਲਦੇ ਤਾਂ ਕਿਸੇ ਹੋਰ ਤਰੀਕੇ ਨਾਲ ਮਾਰ ਦਿਓ। ਮੈਂ ਜਿਊਂਦੇ-ਜੀਅ ਦੁਸ਼ਮਣ ਦੇ ਹੱਥ ਨਹੀਂ ਆਉਣਾ ਚਾਹੁੰਦਾ। ਤਾਂ ਵੀਰਾਂ ਨੇ ਕਿਹਾ ਅਗਰ ਆਪਾਂ ਮਰਾਂਗੇ ਤਾਂ ਇਕੱਠੇ ਹੀ ਮਰਾਂਗੇ। ਨਾਂ ਹੀ ਅਸੀਂ ਤੈਨੂੰ ਮਾਰ ਸਕਦੇ ਹਾਂ ਅਤੇ ਨਾ ਹੀ ਅਸੀਂ ਤੈਨੂੰ ਇੱਥੇ ਛੱਡ ਕੇ ਜਾਵਾਂਗੇ। ਇਹਨਾਂ ਵੀਰਾਂ ਨੇ ਸੁਖਵਿੰਦਰ ਸਿੰਘ ਨੂੰ ਚੁੱਕ ਲਿਆ ਅਤੇ ਸੜਕ ਤੋਂ ਦੂਰ ਖੇਤਾਂ ਵਿਚ ਲੈ ਗਏ। ਇਸ ਤੋਂ ਬਾਅਦ ਇਹ ਸਾਰੇ ਵੀਰ ਇਕ ਸੜਕ

'ਤੇ ਆ ਗਏ ਅਤੇ ਇਕ ਟਰੱਕ ਰੁਕਵਾਇਆ। ਟਰੱਕ ਦਾ ਡਰਾਈਵਰ ਸਿੱਖ ਸੀ। ਇਹ ਸਾਰੇ ਟਰੱਕ ਉਤੇ ਚੜ੍ਹ ਗਏ ਅਤੇ ਥੋੜ੍ਹਾ ਜਿਹਾ ਟਰੱਕ ਵਾਲੇ ਨੂੰ ਦੱਸ ਦਿੱਤਾ ਕਿ ਸਾਡਾ ਪੁਲਿਸ ਵਾਲਿਆਂ ਨਾਲ ਪੰਗਾ ਪੈ ਗਿਆ ਸੀ। ਸਾਰਿਆਂ ਨੇ ਕੱਪੜੇ ਬਦਲ ਲਏ। ਸੁਖਵਿੰਦਰ ਸਿੰਘ ਨੂੰ ਉਪਰਲੀ ਸੀਟ 'ਤੇ ਲੰਮਾ ਪਾ ਦਿੱਤਾ ਅਤੇ ਟਰੱਕ ਦਾ ਮਾਲਕ ਬਣਾ ਦਿੱਤਾ। ਇਕ ਵੀਰ ਕੰਡਕਟਰ ਬਣ ਗਿਆ ਅਤੇ ਇਕ ਸਵਾਰੀ ਬਣ ਗਿਆ। ਰਸਤੇ ਵਿਚ ਬਹੁਤ ਜਗ੍ਹਾ 'ਤੇ ਪੁਲਿਸ ਨੇ ਨਾਕੇ ਲਗਾ ਰੱਖੇ ਸਨ। ਕਈ ਜਗ੍ਹਾ 'ਤੇ ਪੁੱਛਗਿੱਛ ਵੀ ਹੋਈ ਅਤੇ ਇਕ ਦੋ ਵਾਰੀ ਤਾਂ ਪੁਲਿਸ ਵਾਲਿਆਂ ਨੇ ਇਹ ਵੀ ਕਿਹਾ ਕਿ ਕਿਤੇ ਇਹ ਉਹ ਤਾਂ ਨਹੀਂ? ਪਰ ਪਰਮਾਤਮਾ ਨੇ ਇਕ ਤਰ੍ਹਾਂ ਨਾਲ ਪੁਲਿਸ ਵਾਲਿਆਂ ਦੀਆਂ ਅੱਖਾਂ ਹੀ ਬੰਦ ਕਰ ਦਿੱਤੀਆਂ ਸਨ। ਜ਼ਿਆਦਾ ਪੁਲਿਸ ਵੇਖ ਕੇ ਟਰੱਕ ਵਾਲਾ ਡਰ ਗਿਆ ਅਤੇ ਅੱਗੇ ਜਾ ਕੇ ਕਹਿੰਦਾ ਮੇਰੇ ਟਰੱਕ ਤੋਂ ਉਤਰ ਜਾਓ। ਇਹ ਸਾਰੇ ਧੰਨਵਾਦ ਕਹਿ ਕੇ ਉਤਰ ਗਏ ਅਤੇ ਉਸ ਨੂੰ ਕਾਫੀ ਸਾਰੇ ਪੈਸੇ ਵੀ ਦਿੱਤੇ। ਦਲਜੀਤ ਸਿੰਘ ਤਾਂ ਫਿਰ ਇਕ ਬਸ 'ਤੇ ਚੜ੍ਹ ਗਿਆ ਅਤੇ ਦੂਜੇ ਦੋਵੇਂ ਵੀਰ ਟਰੇਨ 'ਤੇ ਚੜ੍ਹ ਗਏ। ਇਸ ਤਰ੍ਹਾਂ ਇਹ ਸਾਰੇ ਪਰਮਾਤਮਾ ਦੀ ਅਪਾਰ ਕਿਰਪਾ ਸਦਕਾ ਬੰਬੇ ਪਹੁੰਚ ਗਏ। ਸੁਖਵਿੰਦਰ ਸਿੰਘ ਨੂੰ ਬੰਬੇ ਹਸਪਤਾਲ ਵਿਚ ਭਰਤੀ ਕਰਵਾ ਦਿੱਤਾ। ਡੇਢ ਕੁ ਮਹੀਨਾ ਬੰਬੇ ਹਸਪਤਾਲ ਵਿਚ ਰਿਹਾ ਅਤੇ ਫਿਰ ਪੰਜਾਬ ਲੈ ਗਏ। ਉਥੇ ਇਕ ਮਹੀਨਾ ਹਸਪਤਾਲ ਵਿਚ ਰਿਹਾ। ਦਲਜੀਤ ਸਿੰਘ, ਵੀਰ ਸੰਧੂ ਅਤੇ ਮੈਂ ਬੰਬੇ ਹੀ ਸੀ ਤਾਂ 4 ਮਈ, 1986 ਨੂੰ ਸਵੇਰੇ 10 ਕੁ ਵਜੇ ਦੋ ਪੁਲਿਸ ਵਾਲਿਆਂ ਨੇ ਸਾਡੇ ਘਰ ਦਾ ਦਰਵਾਜ਼ਾ ਆ ਖੜਕਾਇਆ। ਅਸੀਂ ਦੂਜੇ ਕਮਰੇ ਵਿਚ ਤਿਆਰ-ਬਰ-ਤਿਆਰ ਹੋ ਗਏ ਅਤੇ ਸੰਧੂ ਨੂੰ ਕਿਹਾ ਕਿ ਦਰਵਾਜ਼ਾ ਖੋਲ੍ਹ ਕੇ ਗੱਲ ਕਰ। ਸੰਧੂ ਨੇ ਦਰਵਾਜ਼ਾ ਖੋਲ੍ਹ ਕੇ ਦੋਹਾਂ ਪੁਲਿਸ ਵਾਲਿਆਂ ਨੂੰ ਅੰਦਰ ਬੁਲਾ ਲਿਆ। ਉਹ ਅੰਦਰ ਆ ਕੇ ਬੈਠ ਗਏ। ਉਹਨਾਂ ਨੇ ਕਾਫੀ ਪੁੱਛ-ਗਿੱਛ ਕੀਤੀ। ਉਹਨਾਂ ਨੇ ਸੰਧੂ ਨੂੰ ਕਿਹਾ ਕਿ ਆਪ ਜੀ ਨੂੰ ਸਾਡੇ ਨਾਲ ਪੁਲਿਸ ਸਟੇਸ਼ਨ ਜਾਣਾ ਪਏਗਾ। ਸੰਧੂ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਉਦਨਾ 'ਚੋਂ ਇਕ ਜਣਾ ਘਰ ਦੇ ਬਾਹਰ ਖੜ੍ਹਾ ਹੋ ਗਿਆ ਅਤੇ ਦੂਜਾ ਹੋਰ ਪੁਲਿਸ ਲੈਣ ਚਲਾ ਗਿਆ। ਸੰਧੂ ਨੇ ਸਾਨੂੰ ਆਵਾਜ਼ ਮਾਰੀ ਅਤੇ ਸਾਰੀ ਗੱਲ ਦੱਸੀ। ਮੈਂ ਬਾਹਰ ਖੜ੍ਹੇ ਪੁਲਿਸ ਵਾਲੇ ਨੂੰ ਕਿਹਾ ਕਿ ਆ ਜਾਉ, ਅੰਦਰ ਆ ਕੇ ਬੈਠ ਜਾਓ, ਤੁਹਾਨੂੰ ਚਾਹ ਪਿਆਉਂਦੇ ਹਾਂ। ਜਿਉਂ ਹੀ ਉਹ ਅੰਦਰ ਵੜਿਆ ਤਾਂ ਮੈਂ ਦਰਵਾਜ਼ਾ ਬੰਦ ਕਰ ਦਿੱਤਾ। ਅਸੀਂ ਹਥਿਆਰ ਕੱਢ ਲਏ ਤਾਂ ਉਸ ਨੂੰ ਕਿਹਾ ਕਿ ਛੇਤੀ ਦੱਸ, ਸਾਡੇ ਤਾਈਂ ਪੁਲਿਸ ਪਹੁੰਚੀ ਤਾਂ ਕਿਸ ਤਰ੍ਹਾਂ ਪਹੁੰਚੀ, ਨਹੀਂ ਤਾਂ ਅਸੀਂ ਤੈਨੂੰ ਗੋਲੀ ਮਾਰ ਦਿਆਂਗੇ। ਉਹ ਕਹਿੰਦਾ ਕਿ ਮੇਰੇ ਛੋਟੇ ਛੋਟੇ ਬੱਚੇ ਹਨ, ਮੈਨੂੰ ਮਾਰੋ ਨਾ। ਮੈਨੂੰ ਕੋਈ ਪਤਾ ਨਹੀਂ ਕਿ ਪੁਲਿਸ ਇਥੇ ਕਿਵੇਂ ਪਹੁੰਚੀ ਹੈ। ਇਹ ਰਾਜਸਥਾਨ ਪੁਲਿਸ ਦਾ ਥਾਣੇਦਾਰ ਹੈ, ਇਹ ਮੈਨੂੰ ਪੁਲਿਸ ਸਟੇਸ਼ਨ ਤੋਂ ਨਾਲ ਲੈ ਕੇ ਆਇਆ ਹੈ। ਫਿਰ ਅਸੀਂ ਉਸ ਦੇ ਹੱਥ ਪਿੱਛੇ ਬੰਨ੍ਹ ਕੇ ਬਾਥਰੂਮ ਵਿਚ ਬੰਦ ਕਰ ਦਿੱਤਾ। ਅਸੀਂ ਛੇ ਲੱਖ ਰੁਪਏ ਅਤੇ ਹਥਿਆਰ ਲੈ ਕੇ ਉਥੋਂ ਨਿਕਲ ਗਏ ਤੇ ਸਿੱਧੇ ਪੂਨੇ ਆ ਗਏ। ਸੰਧੂ ਨੂੰ ਅਸੀਂ ਸਾਢੇ ਚਾਰ ਲੱਖ ਦੇ ਕੇ ਪੰਜਾਬ ਭੇਜ ਦਿੱਤਾ। ਮੈਂ ਅਤੇ ਦਲਜੀਤ ਸਿੰਘ ਇਥੇ ਪੂਨੇ ਹੀ ਰਹਿ ਗਏ। ਫਿਰ ਅਸੀਂ ਜਨਰਲ ਵੈਦਿਆ ਨੂੰ ਸੋਧਣ ਵਾਸਤੇ ਇੰਡੋਸਜ਼ੂਕੀ ਮੋਟਰ ਸਾਈਕਲ ਖਰੀਦ ਲਿਆ। ਅਸੀਂ ਕਈ ਦਿਨ ਵੈਦਿਆ ਦੇ ਘਰ ਅੱਗੇ ਜਾਂਦੇ ਰਹੇ ਪਰ ਹਰ ਰੋਜ਼ ਉਸਦੇ ਗਾਰਡ ਹੀ ਖੜ੍ਹੇ



ਨਜ਼ਰ ਆਉਂਦੇ। ਉਹ ਕਦੀ ਨਜ਼ਰ ਨਾ ਆਇਆ। ਵੈਦਿਆ ਕੋਲ ਡੀ.ਆਈ.ਬੀ. 1437 ਮਾਰੂਤੀ ਕਾਰ ਸੀ। ਇਕ ਦਿਨ ਦਲਜੀਤ ਸਿੰਘ ਬੰਬੇ ਹਸਪਤਾਲ ਵਿਚ ਸੁਖਵਿੰਦਰ ਸਿੰਘ ਦਾ ਪਤਾ ਲੈਣਾ ਚਲਾ ਗਿਆ। ਉਸੇ ਦਿਨ ਹੀ ਮੈਂ ਮੋਟਰ ਸਾਈਕਲ 'ਤੇ ਬਾਜ਼ਾਰ ਵਿਚ ਦੀ ਜਾ ਰਿਹਾ ਸੀ ਤਾਂ ਵੈਦਿਆ ਦੀ ਕਾਰ ਨਜ਼ਰ ਆਈ। ਅੱਗੇ ਜਾ ਕੇ ਉਸ ਨੇ ਕਾਰ ਰੋਕ ਦਿੱਤੀ ਅਤੇ ਮੈਂ ਵੀ ਮੋਟਰ ਸਾਈਕਲ ਕੋਲ ਜਾ ਕੇ ਖੜ੍ਹਾ ਕਰ ਦਿੱਤਾ। ਚੰਗੀ ਤਰ੍ਹਾਂ ਵੇਖਿਆ ਤਾਂ ਉਹੋ ਹੀ ਸੀ ਅਤੇ ਗਾਰਡ ਨਾਲ ਸਨ। ਮੇਰੇ ਕੋਲ ਹਥਿਆਰ ਕੋਈ ਨਹੀਂ ਸੀ। ਮੈਂ ਉਸੇ ਵਕਤ ਹੀ ਘਰ ਹਥਿਆਰ ਲੈਣ ਗਿਆ ਤਾਂ ਵਾਪਸ ਆਉਂਦਿਆਂ ਨੂੰ ਉਹ ਜਾ ਚੁੱਕਾ ਸੀ।

ਦੂਜੇ ਦਿਨ ਦਲਜੀਤ ਸਿੰਘ ਵੀ ਆ ਗਿਆ। ਫਿਰ ਅਸੀਂ ਦੂਜੇ ਦਿਨ ਉਸਦੇ ਘਰ ਗਏ ਤਾਂ ਉਹ ਕਾਰ ਲੈ ਕੇ ਕਿਤੇ ਸੈਰ-ਸਪਾਟੇ 'ਤੇ ਚਲਾ ਗਿਆ ਸੀ ਅਤੇ ਕਈ ਦਿਨ ਆਇਆ ਹੀ ਨਹੀਂ। ਫਿਰ ਅਸੀਂ ਪੰਜਾਬ ਜਾਣ ਦੀ ਤਿਆਰੀ ਕਰ ਲਈ। ਜਦੋਂ ਦਾ ਹਰਜਿੰਦਰ ਸਿੰਘ ਵੀਰ ਅਹਿਮਦਾਬਾਦ ਤੋਂ ਫਰਾਰ ਹੋਇਆ ਸੀ, ਮੈਂ ਤਾਂ ਉਸ ਨੂੰ ਮਿਲਿਆ ਹੀ ਨਹੀਂ ਸੀ। ਮੈਂ ਕਿਹਾ ਵੀਰ ਨੂੰ ਜਾ ਕੇ ਮਿਲਦੇ ਹਾਂ ਅਤੇ ਫਿਰ ਵਾਪਸ ਪੂਨੇ ਆਵਾਂਗੇ। ਅਸੀਂ ਪੰਜਾਬ ਚਲੇ ਗਏ। ਉਥੇ ਜਾ ਕੇ ਵੀਰ ਨੂੰ ਮਿਲੇ ਅਤੇ ਫਿਰ ਅਸੀਂ ਪੂਨੇ ਆਉਣ ਦੀ ਤਿਆਰੀ ਕਰ ਲਈ। 3 ਅਗਸਤ ਨੂੰ ਮੈਂ ਹਰਜਿੰਦਰ ਸਿੰਘ ਅਤੇ ਇਕ ਹੋਰ ਪੰਜਾਬ ਤੋਂ ਦੁਰਗ 'ਮੱਧ ਪ੍ਰਦੇਸ਼' ਆ ਗਏ। ਫਿਰ ਮੈਂ ਅਤੇ ਹਰਜਿੰਦਰ ਸਿੰਘ ਪੂਨੇ ਆ ਗਏ। 17 ਅਗਸਤ, 1986 ਨੂੰ ਅਸੀਂ ਪੂਨੇ ਪਹੁੰਚ ਗਏ। ਅਸੀਂ ਸੋਚਿਆ ਕਿ ਹੁਣ ਇਸ ਦੇ ਘਰ ਜਾ ਕੇ ਪੁਛਣਾ ਚਾਹੀਦਾ ਹੈ ਕਿ ਵੈਦਿਆ ਕਿਥੇ ਗਿਆ ਹੈ। ਮੈਂ ਉਸ ਦੇ ਘਰ ਚਲਾ ਗਿਆ ਅਤੇ ਵੀਰ ਹਰਜਿੰਦਰ ਸਿੰਘ ਘਰ ਦੇ ਬਾਹਰ ਤਿਆਰ-ਬਰ-ਤਿਆਰ ਖੜ੍ਹਾ ਰਿਹਾ। ਉਹ ਮੇਜਰ ਜਨਰਲ ਤਾਂ ਘਰ ਮਿਲਿਆ ਨਹੀਂ, ਪਰ ਉਸ ਦਾ ਇਕ ਨੌਕਰ ਮਿਲਿਆ। ਮੈਂ ਉਸ ਨੌਕਰ ਨੂੰ ਵੈਦਿਆ ਬਾਰੇ ਪੁਛਿਆ। ਉਸ ਨੂੰ ਚੰਗੀ ਤਰ੍ਹਾਂ ਪਤਾ ਨਹੀਂ ਸੀ ਅਤੇ ਉਸ ਦੀ ਬੋਲੀ ਵੀ ਚੰਗੀ ਤਰ੍ਹਾਂ ਸਮਝ ਨਹੀਂ ਸੀ ਆਉਂਦੀ। ਉਸ ਨੇ ਥੋੜ੍ਹਾ ਜਿਹਾ ਦਸਿਆ ਕਿ ਅੱਗੇ ਇਕ ਪੁਲ ਆਏਗਾ ਅਤੇ ਪੁਲ ਦੇ ਪਰਲੇ ਪਾਸੇ ਇਕ ਕਲੋਨੀ ਹੈ, ਉਥੇ ਉਹ ਰਹਿੰਦਾ ਹੈ। ਅਸੀਂ ਇਸੇ ਤਰ੍ਹਾਂ ਹੀ ਕੀਤਾ। ਉਹ ਕਲੋਨੀ ਵੀ ਕਾਫੀ ਵੱਡੀ ਸੀ ਅਤੇ ਅੱਗੇ ਦੂਰ-ਦੂਰ ਖੇਤਾਂ ਵਿਚ ਬਹੁਤ ਸਾਰੀਆਂ ਕੋਠੀਆਂ ਬਣੀਆਂ ਹੋਈਆਂ ਸਨ। ਅਸੀਂ ਮੋਟਰ ਸਾਈਕਲ ਲੈ ਕੇ ਸਾਰੀ ਕਲੋਨੀ ਵਿਚ ਘੁੰਮਦੇ ਰਹੇ। ਆਖ਼ਰ ਕਾਫ਼ੀ ਘੁੰਮਣ ਤੋਂ ਬਾਅਦ ਸਾਨੂੰ ਇਕ ਘਰ ਵਿਚ ਮਾਰੂਤੀ ਕਾਰ ਖੜ੍ਹੀ ਨਜ਼ਰ ਆਈ, ਪਰ ਉਹ ਟੇਢੀ ਖੜ੍ਹੀ ਹੋਣ ਕਰਕੇ ਨੰਬਰ ਦਾ ਪਤਾ ਨਹੀਂ ਸੀ ਲਗਦਾ। ਵੈਦਿਆ ਨਜ਼ਰ ਨਾ ਆਇਆ। ਦੂਜੇ ਦਿਨ ਗਏ ਤਾਂ ਗਾਰਡ ਨਜ਼ਰ ਆਏ। ਮੈਂ ਕਿਹਾ, ਗਾਰਡ ਤਾਂ ਉਹੀ ਹਨ। ਤੀਜੇ ਦਿਨ 19 ਅਗਸਤ, 1986 ਨੂੰ ਅਸੀਂ ਸਵੇਰੇ ਤਕਰੀਬਨ 9.30 ਵਜੇ ਉਸ ਦੇ ਘਰ ਅੱਗੇ ਪਹੁੰਚ ਗਏ। ਘਰ ਅੱਗੇ ਕਈ ਚੱਕਰ ਲਗਾਏ ਪਰ ਉਹ ਨਜ਼ਰ ਨਾ ਆਇਆ। ਫਿਰ ਅਸੀਂ ਤਕਰੀਬਨ 11 ਵਜੇ ਉਸ ਦੇ ਘਰ ਅੱਗੇ ਪਹੁੰਚੇ। ਜਦੋਂ ਪਹੁੰਚੇ ਤਾਂ ਉਸ ਦੀ ਪਤਨੀ ਦੇ ਹੱਥ ਵਿਚ ਛੱਤਰੀ ਫੜੀ ਹੋਈ ਸੀ ਅਤੇ ਗਾਰਡ ਨਾਲ ਸਨ। ਅਸੀਂ ਛਤਰੀ ਵੇਖ ਕੇ ਸੋਚਿਆ ਕਿ ਹੁਣ ਇਹ ਘਰੋਂ ਬਾਹਰ ਨਿਕਲਣਗੇ। ਥੋੜ੍ਹੇ ਚਿਰ ਬਾਅਦ ਵੈਦਿਆ ਵੀ ਅੰਦਰੋਂ ਬਾਹਰ ਨਿਕਲਿਆ। ਸਾਰੇ ਕਾਰ ਵਿਚ ਬੈਠ ਗਏ। ਕਾਰ ਵੈਦਿਆ ਖੁਦ ਚਲਾ ਰਿਹਾ ਸੀ। ਅਸੀਂ

ਵੀ ਮੋਟਰ ਸਾਈਕਲ ਤੋਰ ਲਿਆ। ਬਾਜ਼ਾਰ ਜਾ ਕੇ ਉਸ ਨੇ ਕਾਰ ਰੋਕ ਦਿੱਤੀ ਅਤੇ ਇਕ ਦੁਕਾਨ ਵਿਚ ਜਾ ਕੇ ਖ਼੍ਰੀਦਦਾਰੀ ਕੀਤੀ। ਅਸੀਂ ਵੀ ਮੋਟਰ ਸਾਈਕਲ ਖੜ੍ਹਾ ਕਰ ਦਿੱਤਾ। ਮੋਟਰ ਸਾਈਕਲ ਥੋੜ੍ਹਾ ਖਰਾਬ ਸੀ। ਕਿੱਕ ਨਾਲ ਸਟਾਰਟ ਕਰਨਾ ਪੈਂਦਾ ਸੀ। ਉਧਰੋਂ ਪਾਰਕਿੰਗ ਵਾਲਾ ਆ ਗਿਆ। ਉਹ ਕਹਿੰਦਾ ਮੋਟਰ ਸਾਈਕਲ ਪਾਰਕ ਕਰੋ, ਇਸ ਤਰ੍ਹਾਂ ਖੜ੍ਹਾ ਨਹੀਂ ਕਰਨ ਦੇਵਾਂਗਾ। ਥੋੜ੍ਹੇ ਚਿਰ ਬਾਅਦ ਵੈਦਿਆ ਅਤੇ ਉਹ ਸਾਰੇ ਦੁਕਾਨ ਤੋਂ ਬਾਹਰ ਆ ਗਏ। ਉਨ੍ਹਾਂ ਨੇ ਕਾਰ ਤੋਰ ਲਈ ਅਤੇ ਅੱਗੇ ਜਾ ਕੇ ਫਿਰ ਸਬਜ਼ੀ ਖਰੀਦੀ ਅਤੇ ਘਰ ਨੂੰ ਚਲ ਪਏ। ਫਿਰ ਹਰਜਿੰਦਰ ਸਿੰਘ ਨੇ ਕਿਹਾ ਕਿ ਅੱਜ ਆਪਾਂ ਇਸ ਨੂੰ ਘਰ ਵਾਪਸ ਨਹੀਂ ਜਾਣ ਦੇਣਾ। ਹਰਜਿੰਦਰ ਸਿੰਘ ਮੋਟਰ ਸਾਈਕਲ ਚਲਾ ਰਿਹਾ ਸੀ। ਹਰਜਿੰਦਰ ਸਿੰਘ ਕਹਿੰਦਾ, ਕਰ ਦਿਆਂ ਫਿਰ ਬਰਾਬਰ। ਮੈਂ ਕਿਹਾ ਕਰ ਦੇ। ਜਦੋਂ ਮੋਟਰ ਸਾਈਕਲ ਬਰਾਬਰ ਗਿਆ ਤਾਂ ਗੋਲੀਆਂ ਵੱਜੀਆਂ ਤਾਂ ਉਸਦਾ ਮੂੰਹ ਸਟੇਰਿੰਗ 'ਤੇ ਵੱਜਾ। ਮੂੰਹ ਤੇ ਨੱਕ ਵਿਚ ਦੀ ਵੀ ਖ਼ੂਨ ਵਹਿ ਤੁਰਿਆ। ਸਾਨੂੰ ਪੂਰੀ ਤਸੱਲੀ ਹੋ ਗਈ ਤਾਂ ਅਸੀਂ ਜੈਕਾਰਾ ਗਜਾ ਦਿੱਤਾ। ਵੈਦਿਆ ਦੀ ਕਾਰ ਇਕ ਸਾਈਡ 'ਤੇ ਜਾ ਵੱਜੀ। ਜਿਥੇ ਵੈਦਿਆ ਨੂੰ ਸੋਧਿਆ, ਉਥੇ ਨਾਲ ਹੀ ਅਗਲੇ ਪਾਸੇ ਪੁਲਿਸ ਸਟੇਸ਼ਨ ਸੀ ਅਤੇ ਨਾਲ ਹੀ ਰਣਜੀਤ ਸਿੰਘ ਦਿਆਲ (ਲੈਫਟੀਨੈਂਟ ਜਨਰਲ) ਦਾ ਘਰ ਸੀ। ਉਥੇ ਵੀ ਕਾਫੀ ਗਾਰਡ ਖੜ੍ਹੇ ਸਨ। ਫਿਰ ਅਸੀਂ ਜਿਹੜਾ ਘਰ ਲਿਆ ਸੀ, ਉਥੇ ਚਲੇ ਗਏ। ਕੱਪੜੇ ਬਦਲੇ ਅਤੇ ਵੱਖਰੀ-ਵੱਖਰੀ ਬੱਸ 'ਤੇ ਚੜ੍ਹ ਕੇ ਬੰਬੇ ਚਲੇ ਗਏ। ਬੰਬੇ ਤੋਂ ਟਰੇਨ 'ਤੇ ਚੜ੍ਹ ਕੇ ਦੁਰਗ ਚਲੇ ਗਏ। ਇਕ ਰਾਤ ਦੁਰਗ ਰਹੇ ਅਤੇ ਫਿਰ ਅਸੀਂ ਕਲਕੱਤੇ ਚਲੇ ਗਏ।

ਥੋੜ੍ਹੇ ਦਿਨਾਂ ਬਾਅਦ ਹੀ ਮੈਂ ਅਤੇ ਇਕ ਹੋਰ ਵੀਰ ਪੂਨੇ ਹਥਿਆਰ ਲੈਣ ਆ ਗਏ। 7 ਸਤੰਬਰ, 1986 ਨੂੰ ਸਾਡੇ ਮੋਟਰ ਸਾਈਕਲ ਦਾ ਟਰੱਕ ਨਾਲ ਐਕਸੀਡੈਂਟ ਹੋ ਗਿਆ। ਅਸੀਂ ਕਾਫੀ ਜ਼ਖ਼ਮੀ ਹੋ ਗਏ ਅਤੇ ਉਸੇ ਦਿਨ ਹੀ ਪੂਨੇ ਫੜੇ ਗਏ। ਪੰਜ ਮਹੀਨੇ ਪੁਲਿਸ ਹਿਰਾਸਤ ਵਿਚ ਰਖਿਆ ਗਿਆ ਅਤੇ ਭਾਰੀ ਤਸ਼ੱਦਦ ਕੀਤਾ ਗਿਆ। ਜੇਲ੍ਹ ਵਿਚ ਵੀ ਢਾਈ ਸਾਲ ਲਗਾਤਾਰ ਡੰਡਾ ਬੇੜੀਆਂ ਲਗਾ ਕੇ ਸੈੱਲ ਵਿਚ ਬੰਦ ਰਖਿਆ ਗਿਆ। ਸਾਡੇ ਤੋਂ ਤਕਰੀਬਨ ਇਕ ਸਾਲ ਬਾਅਦ ਹਰਜਿੰਦਰ ਸਿੰਘ ਅਤੇ ਸਤਿਨਾਮ ਸਿੰਘ ਬਾਵਾ (ਸ਼ਹੀਦ) ਦਿੱਲੀ ਫੜੇ ਗਏ ਹਰਜਿੰਦਰ ਸਿੰਘ ਦੀਆਂ ਲੱਤਾਂ ਵਿਚ ਗੋਲੀਆਂ ਮਾਰ ਕੇ ਦੋਵੇਂ ਲੱਤਾਂ ਤੋੜ ਦਿੱਤੀਆਂ ਗਈਆਂ। ਇਕ ਲੱਤ ਕੱਟਣ ਦੀ ਕੋਸ਼ਿਸ਼ ਕੀਤੀ ਗਈ। ਇਕ ਬੰਗਾਲੀ ਡਾਕਟਰ ਬਹੁਤ ਚੰਗਾ ਸੀ। ਉਸ ਨੇ ਇਸ ਤਰ੍ਹਾਂ ਨਹੀਂ ਹੋਣ ਦਿੱਤਾ। ਸਾਢੇ ਚਾਰ ਮਹੀਨੇ ਪੁਲਿਸ ਹਿਰਾਸਤ ਵਿਚ ਰਖਿਆ ਗਿਆ ਅਤੇ ਬਹੁਤ ਜ਼ਿਆਦਾ ਤਸ਼ੱਦਦ ਕੀਤਾ ਗਿਆ। ਉਸ ਤੋਂ ਬਾਅਦ ਹਰਜਿੰਦਰ ਸਿੰਘ ਨੂੰ ਪੂਨੇ ਲੈ ਆਏ ਅਤੇ ਸਤਿਨਾਮ ਸਿੰਘ ਨੂੰ ਪੰਜਾਬ ਪੁਲਿਸ ਲੈ ਗਏ।

ਹਰਜਿੰਦਰ ਸਿੰਘ ਨੂੰ ਪਹਿਲੇ ਦਿਨ ਸਾਡੇ ਸਾਹਮਣੇ ਗੱਡੇ ਵਿਚ ਰੱਖਿਆ ਗਿਆ ਅਤੇ ਵੀਰ ਦੇ ਸੈੱਲ ਦਾ ਰੋਸ਼ਨਦਾਨ ਸਾਡੇ ਵੱਲ ਸੀ। ਅਸੀਂ ਸ਼ਾਮ ਨੂੰ ਅਰਦਾਸ ਕਰਕੇ ਜੈਕਾਰ ਗੁੰਜਾਏ ਤਾਂ ਵੀਰ ਹਰਜਿੰਦਰ ਸਿੰਘ ਨੂੰ ਪਤਾ ਲੱਗ ਗਿਆ ਕਿ ਅਸੀਂ ਲਾਗੇ ਹੀ ਹਾਂ। ਵੀਰ ਨੇ ਵੀ ਜੈਕਾਰਾ ਗਜਾਇਆ, ਪਰ ਅਸੀਂ ਵੀਰ ਦੀ ਆਵਾਜ਼ ਨਾ ਪਛਾਣ ਕੇ। ਫਿਰ ਵੀਰ ਨੇ ਮੈਨੂੰ ਆਵਾਜ਼ ਮਾਰੀ। ਤਾਂ ਮੈਂ ਕਿਹਾ, ਕਿਵੇਂ ਭਾਈਆਂ। ਵੀਰ ਕਹਿੰਦਾ, ਕਿਹੜਾ ਭਾਈਆ? ਮੈਨੂੰ ਪਛਾਣਿਆ ਨਹੀਂ? ਫਿਰ ਮੈਨੂੰ ਪਤਾ



ਲੱਗਾ। ਸਾਡੇ ਸਾਹਮਣੇ ਵਾਲੇ ਗੱਡੇ ਵਿਚ ਪਹਿਲਾਂ ਹੋਰ ਕੈਦੀ ਰਹਿੰਦੇ ਸਨ ਅਤੇ ਉਹਨਾਂ ਵਿਚ ਭਾਈਆ ਨਾਮ ਦਾ ਇਕ ਪੰਜਾਬੀ ਹਿੰਦੂ ਸੀ। ਉਹ ਕਦੇ ਕਦੇ ਸਾਡੇ ਨਾਲ ਗੱਲਬਾਤ ਕਰਦਾ ਹੁੰਦਾ ਸੀ। ਮੈਂ ਸੋਚਿਆ ਸ਼ਾਇਦ ਉਸ ਨੇ ਹੀ ਜੈਕਾਰਾ ਗਜਾਇਆ ਹੈ। ਜਦੋਂ ਹਰਜਿੰਦਰ ਸਿੰਘ ਦਿੱਲੀ ਪੁਲਿਸ ਹਿਰਾਸਤ ਵਿਚ ਸੀ ਤਾਂ ਅਸੀਂ ਰੋਜ਼ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਸੀ ਕਿ ਵੀਰ ਨੂੰ ਸਾਡੇ ਕੋਲ ਪੂਨੇ ਭੇਜ ਦੇਣ। ਪਰਮਾਤਮਾ ਨੇ ਸਾਡੀ ਅਰਦਾਸ ਸੁਣ ਲਈ ਤੇ ਵੀਰ ਨੂੰ ਸਾਡੇ ਕੋਲ ਪੂਨੇ ਭੇਜ ਦਿੱਤਾ। ਦਸ ਕੁ ਦਿਨਾਂ ਬਾਅਦ ਹੀ ਵੀਰ ਨੂੰ ਨਾਸਿਕ 'ਚ ਜੇਲ੍ਹ ਬਦਲ ਦਿੱਤਾ ਗਿਆ। ਛੇ ਕੁ ਮਹੀਨੇ ਉਥੇ ਰਖਿਆ ਅਤੇ ਫਿਰ ਵਾਪਸ ਪੂਨੇ ਲੈ ਆਏ। ਸਾਨੂੰ ਇਕ ਵਾਰਡ ਵਿਚ ਲੈ ਕੇ ਗਏ ਸੀ। ਉਥੇ ਅਸੀਂ ਵਿਛੜੇ ਵੀਰਾਂ ਨੇ ਇਕ ਦੂਜੇ ਨੂੰ ਮਿਲ ਲਿਆ ਸੀ। ਵੈਦਿਆ ਕੇਸ ਦੀ ਸੁਣਵਾਈ ਸ਼ੁਰੂ ਹੋਈ ਤਾਂ *ਅਸੀਂ ਕੋਰਟ ਵਿਚ ਲਿਖ ਕੇ ਦੇ ਦਿੱਤਾ ਕਿ ਵੈਦਿਆ ਨੂੰ ਅਸੀਂ ਸੋਧਿਆ ਹੈ। ਜਦੋਂ ਸ੍ਰੀ ਦਰਬਾਰ ਸਾਹਿਬ ਜੀ ਉਤੇ ਹਮਲਾ ਕੀਤਾ ਗਿਆ ਤਾਂ ਇਹ ਆਰਮੀ ਦਾ ਚੀਫ ਸੀ। ਇਸ ਦੇ ਹੁਕਮ ਅਨੁਸਾਰ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਨੂੰ ਤੋਪਾਂ ਨਾਲ ਢਾਹਿਆ ਗਿਆ ਅਤੇ ਹੋਰ ਗੁਰਦੁਆਰਾ ਸਾਹਿਬ ਉਤੇ ਹਮਲੇ ਕੀਤੇ ਗਏ। ਬੀਬੀਆਂ, ਬੱਚਿਆਂ ਅਤੇ ਬਜ਼ੁਰਗਾਂ ਨੂੰ ਸ਼ਹੀਦ ਕੀਤਾ ਗਿਆ। ਸਾਰੀ ਸਿੱਖ ਕੌਮ ਉਤੇ ਜ਼ੁਲਮ ਢਾਇਆ ਗਿਆ। ਜ਼ਾਲਮਾਂ ਨੂੰ ਸੋਧਣਾ ਅਸੀਂ ਆਪਣਾ ਧਰਮ ਸਮਝਦੇ ਹਾਂ ਅਤੇ ਸਾਡੀ ਲੜਾਈ ਖਾਲਿਸਤਾਨ ਵਾਸਤੇ ਹੈ। ਅਸੀਂ ਖਾਲਿਸਤਾਨ ਲਈ ਹਰ ਤਰ੍ਹਾਂ ਤਿਆਰ ਹਾਂ। ਕਈ ਮਹੀਨੇ ਕੇਸ ਚਲਦਾ ਰਿਹਾ।*

ਥੋੜ੍ਹੇ ਦਿਨਾਂ ਬਾਅਦ ਜੱਜ ਨੇ ਵਕੀਲ ਨੂੰ ਭੇਜਿਆ ਕਿ ਉਹਨਾਂ ਨੂੰ ਕਹਿ ਦੇ ਕਿ ਫੈਸਲੇ ਵਾਲੇ ਦਿਨ ਕੋਰਟ ਵਿਚ ਖਾਲਿਸਤਾਨ ਜ਼ਿੰਦਾਬਾਦ ਦੇ ਨਾਅਰੇ ਨਾ ਲਾਉਣ ਅਤੇ ਹੋਰ ਵੀ ਕੋਈ ਖਾਲਿਸਤਾਨ ਦੀ ਗੱਲ ਨਾ ਕਰਨ ਤਾਂ ਮੈਂ ਫਾਂਸੀ ਦੀ ਸਜ਼ਾ ਨਹੀਂ ਸੁਣਾਵਾਂਗਾ। ਅਸੀਂ ਵਕੀਲ ਨੂੰ ਕਿਹਾ ਕਿ ਅਸੀਂ ਫਾਂਸੀ ਤੋਂ ਡਰਦੇ ਝੁਕਾਂਗੇ ਨਹੀਂ। ਜੋ ਸਾਡੇ ਦਿਲ ਵਿਚ ਹੈ ਉਹ ਅਸੀਂ ਕਹਿਣਾ ਹੀ ਹੈ 21-10-1989 ਨੂੰ ਸਾਨੂੰ ਤਕਰੀਬਨ ਗਿਆਰਾਂ ਵਜੇ ਕੋਰਟ ਵਿਚ ਲਿਜਾਇਆ ਗਿਆ। ਸਾਡੇ ਵਾਸਤੇ ਜੇਲ੍ਹ ਦੇ ਸਾਹਮਣੇ ਹੀ ਸਪੈਸ਼ਲ ਕੋਰਟ ਬਣਾਈ ਗਈ ਸੀ। ਚਾਰੇ ਪਾਸਿਉਂ ਪੁਲਿਸ ਨੇ ਮਸ਼ੀਨ ਗੰਨਾਂ ਫਿਟ ਕਰਕੇ ਘੇਰਿਆ ਹੋਇਆ ਸੀ। ਜਦੋਂ ਸਾਨੂੰ ਕੋਰਟ ਦੇ ਸਾਹਮਣੇ ਬੰਦ ਗੱਡੀ ਵਿਚੋਂ ਉਤਾਰਿਆ ਗਿਆ ਤਾਂ ਪੁਲਿਸ ਵਾਲਿਆਂ ਨੇ ਕਿਹਾ ਕਿ ਜੱਜ ਦਾ ਹੁਕਮ ਹੈ ਜੁੱਤੀਆਂ ਬਾਹਰ ਹੀ ਉਤਾਰ ਦਿਉ। ਅਸੀਂ ਕਿਹਾ ਜੁੱਤੀਆਂ ਤਾਂ ਅਸੀਂ ਉਤਾਰਨੀਆਂ ਨਹੀਂ। ਅਸੀਂ ਜੱਜ ਦੇ ਚਪੜਾਸੀ ਨੂੰ ਬੁਲਾ ਕੇ ਕਿਹਾ ਕਿ ਜੱਜ ਨੂੰ ਜਾ ਕੇ ਕਹਿ ਦੇ ਕਿ ਸਜ਼ਾ ਜੋ ਮਰਜ਼ੀ ਸੁਣਾਵੇ। ਇਹ ਦਿਲ ਵਿਚੋਂ ਹੀ ਕੱਢ ਦੇਵੇ ਕਿ ਅਸੀਂ ਉਸ ਦੇ ਜੁੱਤੀ ਲਾਹ ਕੇ ਮਾਰਾਂਗੇ। ਇਸ ਤਰ੍ਹਾਂ ਦੀ ਨੀਚ ਹਰਕਤ ਅਸੀਂ ਕਦੀ ਨਹੀਂ ਕਰ ਸਕਦੇ। ਫਿਰ ਜੱਜ ਨੇ ਸਾਨੂੰ ਅੰਦਰ ਬੁਲਾ ਲਿਆ। ਫਿਰ ਕੋਰਟ ਵਿਚ ਸਾਨੂੰ ਵਕੀਲ ਨੇ ਕਿਹਾ ਕਿ ਤੁਸੀਂ ਕੋਰਟ ਵਿਚ ਕੁਝ ਨਾ ਕਹੋ ਪਰ ਅਸੀਂ ਉਸਦੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਫਿਰ ਸਾਨੂੰ ਜੱਜ ਨੇ ਆਪਣੇ ਕੋਲ ਬੁਲਾਇਆ ਅਤੇ ਕਿਹਾ ਕਿ ਤੁਹਾਨੂੰ ਜਨਰਲ ਅਰੁਨ ਸ੍ਰੀ ਧਰ ਵੈਦਿਆ ਦੇ ਕਤਲ ਕੇਸ ਵਿਚ ਦੋਸ਼ੀ ਪਾਇਆ ਗਿਆ ਹੈ ਅਤੇ ਕਾਨੂੰਨ ਦੀਆਂ ਕਈ ਧਾਰਾਵਾਂ ਪੜ੍ਹ ਕੇ ਸੁਣਾ ਦਿੱਤੀਆਂ। ਫਿਰ ਕਿਹਾ ਕਿ ਤੁਸੀਂ ਸਜ਼ਾ ਬਾਰੇ ਕੁਝ

ਕਹਿਣਾ ਚਾਹੁੰਦੇ ਹੋ? ਅਸੀਂ ਕਿਹਾ ਕਿ ਹਾਂ। ਸਾਡੀ ਲੜਾਈ ਜ਼ੁਲਮ ਦੇ ਖਿਲਾਫ ਹੈ। ਖਾਲਿਸਤਾਨ ਵਾਸਤੇ ਇਕ ਤਾਂ ਕੀ, ਇਹੋ ਜਿਹੀਆਂ ਲੱਖਾਂ ਜਿੰਦੜੀਆਂ ਵਾਰ ਦੇਈਏ। ਸਿੱਖ ਮੌਤ ਤੋਂ ਨਹੀਂ ਡਰਦੇ। ਖਾਲਿਸਤਾਨ ਲਈ ਅਸੀਂ ਖੂਨ ਦਾ ਇਕ-ਇਕ ਕਤਰਾ ਵਹਾ ਦਿਆਂਗੇ। ਸਾਨੂੰ ਸਜ਼ਾ ਦੀ ਕੋਈ ਪਰਵਾਹ ਨਹੀਂ, ਸਜ਼ਾ ਤੁਸੀਂ ਕੋਈ ਵੀ ਸੁਣਾ ਸਕਦੇ ਹੋ। ਫਿਰ ਅਸੀਂ ਜੈਕਾਰ ਗੁਜਾਏ। ਖਾਲਿਸਤਾਨ ਜ਼ਿੰਦਾਬਾਦ ਅਤੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਜ਼ਿੰਦਾਬਾਦ ਦੇ ਨਾਅਰੇ ਲਗਾਏ। ਇਸ ਤੋਂ ਬਾਅਦ ਜੱਜ ਉਠ ਕੇ ਆਪਣੇ ਚੈਂਬਰ ਵਿਚ ਚਲਾ ਗਿਆ। ਇਸ ਤੋਂ ਬਾਅਦ ਜੱਜ ਤਕਰੀਬਨ ਸਵਾ ਦੋ ਵਜੇ ਆਇਆ ਅਤੇ ਸਾਨੂੰ ਫਾਂਸੀ ਦਾ ਇਨਾਮ ਦੇ ਦਿੱਤਾ। ਫਾਂਸੀ ਦਾ ਇਨਾਮ ਮਿਲਣ ਤੋਂ ਬਾਅਦ ਸਾਡਾ ਮਨ ਤਨ ਖਿੜ ਉਠਿਆ। ਅਸੀਂ ਕਿਹਾ ਕਿ ਜੱਜ ਸਾਹਿਬ ਅੱਜ ਸਾਡੇ ਵਾਸਤੇ ਬਹੁਤ ਖੁਸ਼ੀਆਂ ਭਰਿਆ ਦਿਨ ਹੈ। ਇਸ ਖੁਸ਼ੀ ਵਿਚ ਅਸੀਂ ਆਪ ਸਭ ਨੂੰ ਪਾਰਟੀ ਦੇਣਾ ਚਾਹੁੰਦੇ ਹਾਂ। ਕਿੰਨਾ ਚਿਰ ਜੱਜ ਦੇ ਮੂੰਹ ਵਿਚੋਂ ਕੋਈ ਗੱਲ ਨਾ ਨਿਕਲੀ ਅਤੇ ਫਿਰ ਕਹਿੰਦਾ, ਅਗਰ ਪੁਲਿਸ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ। ਜਦੋਂ ਜੱਜ ਫੈਸਲਾ ਸੁਣਾ ਰਿਹਾ ਸੀ ਤਾਂ ਉਸਦੀ ਆਵਾਜ਼ ਲੜਖੜਾ ਰਹੀ ਸੀ ਅਤੇ ਕਲਮ ਕੰਬ ਰਹੀ ਸੀ। ਕੋਰਟ ਖਚਾਖਚ ਭਰਿਆ ਹੋਇਆ ਸੀ। ਟੀ.ਵੀ. ਰੇਡੀਓ ਅਤੇ ਅਖ਼ਬਾਰਾਂ ਵਾਲੇ ਵੀ ਉਥੇ ਸਨ। ਅਸੀਂ ਜੱਜ ਨੂੰ ਕਿਹਾ ਕਿ ਅਸੀਂ ਇਹਨਾਂ ਨੂੰ ਮਿਲਣਾ ਚਾਹੁੰਦੇ ਹਾਂ ਤਾਂ ਜੱਜ ਕਹਿੰਦਾ, ਪਲੀਜ਼ ਅੱਜ ਰਹਿਣ ਦਿਉ, ਫਿਰ ਕਦੀ ਮਿਲ ਲੈਣਾ। ਜੱਜ ਉਠ ਕੇ ਚੈਂਬਰ ਵਿਚ ਚਲਾ ਗਿਆ। ਸਾਨੂੰ ਡੰਡਾ ਬੇੜੀਆਂ, ਹੱਥਕੜੀਆਂ ਅਤੇ ਰਸਿਆ ਨਾਲ ਬੰਨ੍ਹ ਕੇ ਵਾਪਸ ਜੇਲ੍ਹ ਵਿਚ ਲੈ ਆਏ। ਅਸੀਂ ਜੇਲ੍ਹ ਵਿਚ ਆ ਕੇ ਬਰਫੀ ਵੰਡੀ ਪਰ ਜਦੋਂ ਜੇਲ੍ਹ ਵਾਲਿਆਂ ਨੂੰ ਪਤਾ ਲੱਗਾ ਕਿ ਇਨ੍ਹਾਂ ਨੂੰ ਫਾਂਸੀ ਹੋਈ ਹੈ ਤਾਂ ਬਰਫੀ ਉਨ੍ਹਾਂ ਦੇ ਹੱਥਾਂ ਵਿਚ ਹੀ ਫੜੀ ਰਹਿ ਗਈ।

ਵੀਰ ਹਰਜਿੰਦਰ ਸਿੰਘ ਦੇ ਮਾਤਾ ਜੀ, ਵੀਰ ਭੁਪਿੰਦਰ ਸਿੰਘ ਅਤੇ ਹੋਰ ਰਿਸ਼ਤੇਦਾਰ ਇਥੇ ਹੀ ਸਨ। ਦੂਜੇ ਦਿਨ ਇਹ ਸਾਰੇ ਸਾਡੀ ਮੁਲਾਕਾਤ ਕਰਨ ਜੇਲ੍ਹ ਵਿਚ ਆਏ। ਮਾਤਾ ਜੀ ਹੋਰਾਂ ਨੂੰ ਗੁਰਦੁਆਰਾ ਸਾਹਿਬ ਜਾ ਕੇ ਅਖ਼ਬਾਰ ਵਾਲਿਆਂ ਨੇ ਦੱਸਿਆ ਕਿ ਆਪ ਜੀ ਦੇ ਪੁੱਤਰ ਫਾਂਸੀ ਹੋ ਗਈ ਹੈ। ਤਾਂ ਮਾਤਾ ਜੀ ਨੇ ਉਸੇ ਵੇਲੇ ਕਿਹਾ ਕਿ ਮੇਰੇ ਪੁੱਤਰਾਂ ਨੇ ਸ਼ੇਰਾਂ ਵਾਲਾ ਕੰਮ ਕੀਤਾ ਹੈ। ਮੇਰੇ ਪੁੱਤਰ ਸ਼ੇਰ ਹਨ। ਸਾਨੂੰ ਖੁਸ਼ੀ ਹੈ ਕਿ ਸਾਡੇ ਪੁੱਤਰ ਕੌਮ ਲਈ ਫਾਂਸੀ ਚੜ੍ਹ ਰਹੇ ਹਨ। ਇਹ ਅਗਲੇ ਦਿਨ ਅਖ਼ਬਾਰਾਂ ਵਿਚ ਵੀ ਆਇਆ ਤਾਂ ਜੇਲ੍ਹ ਵਾਲਿਆਂ ਨੇ ਅਖ਼ਬਾਰ ਪੜ੍ਹ ਕੇ ਕਿਹਾ ਕਿ ਤੁਹਾਡੀ ਮਾਤਾ ਜੀ ਬਹੁਤ ਦਲੇਰ ਹਨ। ਅਸੀਂ ਅੱਜ ਤਕ ਇਸ ਤਰ੍ਹਾਂ ਦੇ ਮਾਤਾ ਜੀ ਨਹੀਂ ਵੇਖੇ। ਦੂਜੇ ਦਿਨ ਮਾਤਾ ਜੀ ਅਤੇ ਹੋਰ ਸਾਰੇ ਮੁਲਾਕਾਤ ਉਤੇ ਹਾਰ ਅਤੇ ਬਰਫੀ ਲੈ ਕੇ ਆਏ। ਆਉਂਦਿਆਂ ਹੀ ਮਾਤਾ ਜੀ ਨੇ ਜੈਕਾਰਾ ਗੁਜਾਇਆ ਅਤੇ ਸਾਰੇ ਹੀ ਬਹੁਤ ਖੁਸ਼ ਨਜ਼ਰ ਆ ਰਹੇ ਸਨ।

ਤੀਜੇ ਦਿਨ ਹੀ ਸਾਨੂੰ ਫਿਰ ਹੋਰ ਕੇਸ ਲਈ ਕੋਰਟ ਵਿਚ ਲੈ ਕੇ ਗਏ ਤਾਂ ਵਕੀਲਾਂ ਨੇ ਕਿਹਾ ਕਿ ਫੈਸਲੇ ਵਾਲੀ ਰਾਤ ਸਾਨੂੰ ਜੱਜ ਨੇ ਕਈ ਵਾਰ ਫੋਨ ਕੀਤਾ ਕਿ ਮੈਨੂੰ ਨੀਂਦ ਨਹੀਂ ਆ ਰਹੀ। ਮੈਂ ਫਾਂਸੀ ਨਹੀਂ ਸੀ ਦੇਣਾ ਚਾਹੁੰਦਾ ਪਰ ਮੈਂ ਮਜ਼ਬੂਰ ਸੀ। ਮੈਂ ਅੱਜ ਤਕ ਕਿਸੇ ਨੂੰ ਵੀ ਫਾਂਸੀ ਨਹੀਂ ਦਿੱਤੀ।



ਫਾਂਸੀ ਦਾ ਇਨਾਮ ਮਿਲਣ ਤੋਂ ਬਾਅਦ ਜੇਲ੍ਹ ਸੁਪ੍ਰਿੰਟੈਂਡੰਟ ਨੇ ਸਾਨੂੰ ਬਹੁਤ ਵਾਰ ਕਿਹਾ ਕਿ ਤੁਸੀਂ ਸੁਪਰੀਮ ਕੋਰਟ ਅਪੀਲ ਕਰੋ। ਅਸੀਂ ਕਿਹਾ ਇਸ ਤਰ੍ਹਾਂ ਕਦੀ ਹੋ ਨਹੀਂ ਸਕਦਾ ਤੇ ਵਾਰ ਵਾਰ ਤੁਸੀਂ ਸਾਨੂੰ ਨਾ ਕਿਹਾ ਕਰੋ। ਸਿੱਖ ਕਦੀ ਭੀਖ ਨਹੀਂ ਮੰਗਦੇ। ਤੁਸੀਂ ਇਸ ਤਰ੍ਹਾਂ ਕਿਉਂ ਕਹਿੰਦੇ ਹੋ? ਉਹ ਕਹਿੰਦੇ, ਕਾਨੂੰਨੀ ਤੌਰ ਉਤੇ ਅਤੇ ਇਨਸਾਨੀਅਤ ਦੇ ਨਾਤੇ ਅਸੀਂ ਇਸ ਤਰ੍ਹਾਂ ਕਹਿਣਾ ਆਪਣਾ ਫਰਜ਼ ਸਮਝਦੇ ਹਾਂ।

ਥੋੜ੍ਹੇ ਦਿਨਾਂ ਬਾਅਦ ਹੀ ਗੰਗਾਨਗਰ ਤੋਂ ਮਾਤਾ ਜੀ, ਪਿਤਾ ਜੀ ਅਤੇ ਹੋਰ ਪਰਿਵਾਰ ਮੁਲਾਕਾਤ ਉਤੇ ਆਇਆ। ਮਾਤਾ ਜੀ ਨੇ ਆਉਂਦਿਆਂ ਹੀ ਜੈਕਾਰਾ ਗਜਾਇਆ ਅਤੇ ਕਹਿੰਦੇ ਕਿ ਪੁੱਤਰੋ ਸਾਨੂੰ ਕੋਈ ਪਰਵਾਹ ਨਹੀਂ। ਮਾਤਾ ਜੀ ਨੇ ਦਸਿਆ ਕਿ ਸਾਨੂੰ ਕਈ ਲੋਕਾਂ ਨੇ ਕਿਹਾ ਕਿ ਜਾ ਕੇ ਸੁਪਰੀਮ ਕੋਰਟ ਵਿਚ ਅਪੀਲ ਕਰੋ, ਪਰ ਅਸੀਂ ਇਹ ਜਵਾਬ ਦਿੱਤਾ ਕਿ ਇਸ ਤਰ੍ਹਾਂ ਅਸੀਂ ਕਦੀ ਨਹੀਂ ਕਰਾਂਗੇ, ਕਿਉਂਕਿ ਸਾਡੇ ਪੁੱਤਰ ਕੌਮ ਲਈ ਫਾਂਸੀ ਚੜ੍ਹ ਰਹੇ ਹਨ।.....

ਸ਼ਹੀਦ ਭਾਈ ਸੁਖਦੇਵ ਸਿੰਘ ਜੀ "ਸੁੱਖਾ ਦੇ

(ਇਕ ਖੱਤ ਵਿਚੋਂ)

## ਅੰਨੇ ਕਾਨੂੰਨ ਦੇ ਰਾਖਿਆਂ ਨੂੰ ਜਦ ਸਿੰਘਾਂ ਨੇ ਸੱਚ ਸੁਣਾਇਆ

ਭਾਗ-1

### ਸ਼ਹੀਦ ਭਾਈ ਸੁਖਦੇਵ ਸਿੰਘ ਜੀ ਸੁੱਖਾ ਦਾ ਅਦਾਲਤ ਵਿਚ ਦਿੱਤਾ ਬਿਆਨ

# ਮੈਂ ਖ਼ਾਲਿਸਤਾਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਾਂ....

ੴ ਸਤਿਗੁਰ ਪ੍ਰਸਾਦਿ॥

ਅਕਾਲ ਸਹਾਇ

ਸ੍ਰੀ ਮਾਨ ਜੱਜ ਸਾਹਿਬ
ਵੀ.ਐਲ.ਰੁਈਕਰ
ਡੈਜੀਗਨੇਟਡ ਕੋਰਟ
ਸ਼ਿਵਾ ਜੀ ਨਗਰ, ਪੂਨਾ
ਮਿਤੀ 26-6-88

ਸ੍ਰੀ ਮਾਨ ਜੱਜ ਜੀ,

ਮੈਂ ਸੁਖਦੇਵ ਸਿੰਘ ਪੁੱਤਰ ਸ੍ਰ: ਮਹਿੰਗਾ ਸਿੰਘ ਬਨਵੈਤ 16 ਐਫ.ਐਫ. ਕਰਨਪੁਰ (ਰਾਜਸਥਾਨ) ਦਾ ਰਹਿਣ ਵਾਲਾ ਹਾਂ। ਮੈਨੂੰ 7 ਸਤੰਬਰ, 1986 ਨੂੰ ਪਿੰਪਰੀ ਚਿਚਵੇੜ ਰੇਲਵੇ ਸਟੇਸ਼ਨ ਤੋਂ ਗ੍ਰਿਫਤਾਰ ਕੀਤਾ ਗਿਆ ਸੀ। ਉਦੋਂ ਤੋਂ ਮੈਂ ਯੇਰਵਾੜਾ ਜੇਲ੍ਹ ਵਿਚ ਬੰਦ ਹਾਂ। ਤੁਸੀਂ ਇਸ ਅਦਾਲਤ ਵਿਚ ਮੇਰੇ ਉਤੇ ਤਿੰਨ ਕੇਸ ਬਣਾ ਕੇ ਇਕ ਬਾਰੇ ਫੈਸਲਾ ਸੁਣਾਇਆ ਹੈ। ਤੁਸਾਂ ਦੁਸ਼ਟ ਵੈਦਿਆ ਕੇਸ ਵਿਚ ਮੇਰੇ ਉਤੇ ਅਤੇ ਕੁਝ ਹੋਰ ਵਿਅਕਤੀਆਂ 'ਤੇ 2 ਸਤੰਬਰ, 1988 ਨੂੰ ਦੋਸ਼ ਲਾਏ ਸਨ। ਤੁਸਾਂ ਸਾਨੂੰ ਇਹ ਸਵਾਲ ਪੁਛਿਆ ਸੀ ਕਿ ਸਰਕਾਰੀ ਵਕੀਲ ਨੇ ਸਾਡੇ ਉਪਰ ਜੋ ਦੋਸ਼ ਲਾਏ ਹਨ ਉਹ ਸਾਨੂੰ ਸਾਰਿਆਂ ਨੂੰ ਕਬੂਲ ਹਨ ਜਾਂ ਨਹੀਂ? ਮੈਂ ਉਸ ਸਮੇਂ 'ਨਹੀਂ' ਵਿਚ ਜੁਆਬ ਦਿੱਤਾ ਸੀ ਕਿਉਂਕਿ ਇਹਨਾਂ ਦੋਸ਼ਾਂ ਵਿਚ 90 ਫ਼ੀਸਦੀ ਝੂਠ ਹੈ। ਉਦੋਂ ਤੁਸਾਂ ਵਿਸਥਾਰ ਵਿਚ ਕੁਝ ਵੀ ਨਹੀਂ ਸੀ ਪੁੱਛਿਆ। ਮੈਂ ਤੁਹਾਨੂੰ ਸਾਰਾ ਕੁਝ ਉਸ ਸਮੇਂ ਦੱਸਣਾ ਚਾਹੁੰਦਾ ਸੀ, ਜਦੋਂ ਤੁਸਾਂ ਵਿਸਥਾਰ ਵਿਚ ਅਦਾਲਤ ਦੇ ਸਵਾਲ ਪੁੱਛਣੇ ਸਨ।



ਜਦੋਂ ਮੈਂ ਇਸ ਬਾਰੇ ਆਪਣੇ ਵਕੀਲ ਨਾਲ ਗੱਲ ਕੀਤੀ ਤਾਂ ਉਸਨੇ ਕੇਸ ਲੜਨ ਤੋਂ ਇਨਕਾਰ ਕਰ ਦਿੱਤਾ। ਮੈਂ ਵਕੀਲ ਇਸ ਲਈ ਕੀਤਾ ਸੀ ਕਿਉਂਕਿ ਪੁਲਿਸ ਨੇ ਮੇਰੇ ਖਿਲਾਫ ਝੂਠੇ ਕੇਸ ਬਣਾਏ ਹਨ ਅਤੇ ਝੂਠੇ ਗਵਾਹ ਖੜੇ ਕੀਤੇ ਹਨ। ਇਹਨਾਂ ਵਿਚ ਪਿੰਪਰੀ ਕੇਸ ਵੀ ਸ਼ਾਮਲ ਹੈ। ਮੈਂ ਚਾਹੁੰਦਾ ਸੀ, ਵਕੀਲ ਇਹਨਾਂ ਦੇ ਖਿਲਾਫ਼ ਅਦਾਲਤ ਵਿਚ ਲੜੇ ਅਤੇ ਜੋ ਮੈਂ ਕੀਤਾ ਹੈ ਉਸ ਬਾਰੇ ਮੈਂ ਸੱਚ-ਸੱਚ ਬੋਲਾਂ, ਪਰ ਇਸ ਗੱਲ ਨਾਲ ਮੇਰਾ ਵਕੀਲ ਸਹਿਮਤ ਨਹੀਂ ਹੋਇਆ। ਜੇ ਮੇਰਾ ਵਕੀਲ ਮੇਰੇ ਮੁਤਾਬਕ ਕੇਸ ਲੜਨ ਲਈ ਤਿਆਰ ਹੈ ਤਾਂ ਠੀਕ ਹੈ। ਫਿਰ ਉਹ ਹੁਣ ਵੀ ਕੇਸ ਲੜ ਸਕਦਾ ਹੈ।

ਦੁਸ਼ਟ ਜਨਰਲ ਵੈਦਿਆ ਨੂੰ ਮੈਂ (ਸੁਖਦੇਵ ਸਿੰਘ) ਅਤੇ ਹਰਵਿੰਦਰ ਸਿੰਘ ਉਰਫ ਮਥਰਾ ਸਿੰਘ ਪੁੱਤਰ ਸ੍ਰ: ਗੁਰਦੀਪ ਸਿੰਘ ਨਿਵਾਸੀ ਚੌੜਾ ਮਥਰਾ, ਗੁਰਦਾਸਪੁਰ (ਪੰਜਾਬ) ਨੇ ਸੋਧਿਆ ਸੀ। ਉਸ ਸਮੇਂ ਹਰਵਿੰਦਰ ਸਿੰਘ ਉਰਫ਼ ਮਥਰਾ ਸਿੰਘ ਕਾਲੇ ਰੰਗ ਦਾ ਇੰਡੋ-ਸਜ਼ੂਕੀ ਮੋਟਰ ਸਾਈਕਲ ਚਲਾ ਰਿਹਾ ਸੀ। ਮੈਂ ਉਸ ਦੇ ਪਿੱਛੇ ਬੈਠਾ ਸੀ। ਮੈਂ ਦੁਸ਼ਟ ਜਨਰਲ ਵੈਦਿਆ ਉਤੇ ਚਾਰ ਗੋਲੀਆਂ ਦਾਗੀਆਂ। ਬਾਅਦ ਵਿਚ ਅਖ਼ਬਾਰਾਂ ਤੋਂ ਪਤਾ ਲਗਿਆ ਕਿ ਇਕ ਗੋਲ਼ੀ ਉਸ ਦੀ ਪਤਨੀ ਨੂੰ ਵੀ ਲੱਗੀ। ਮੇਰਾ ਉਸ ਦੀ ਪਤਨੀ ਨੂੰ ਮਾਰਨ ਦਾ ਕੋਈ ਇਰਾਦਾ ਨਹੀਂ ਸੀ, ਕਿਉਂਕਿ ਉਸਨੇ ਦੁਸ਼ਟ ਜਨਰਲ ਵੈਦਿਆ ਵਰਗਾ ਕੋਈ ਗੁਨਾਹ ਨਹੀਂ ਸੀ ਕੀਤਾ।

ਮੈਂ ਅਤੇ ਹਰਵਿੰਦਰ ਸਿੰਘ 8 ਅਗਸਤ, 1986 ਨੂੰ ਪੂਨੇ ਆਏ ਸੀ। ਗੁਰਦੁਆਰਾ ਸਾਹਿਬ ਵਿਚ ਠਹਿਰੇ ਸੀ। 9 ਅਗਸਤ ਨੂੰ ਅਸਾਂ ਬਾਜ਼ਾਰ ਵਿਚੋਂ ਕਾਲੇ ਰੰਗ ਦਾ ਇੰਡੋ-ਸਜ਼ੂਕੀ ਚੁਕਿਆ। ਅਸੀਂ ਦੋਵੇਂ 10 ਅਗਸਤ ਨੂੰ ਦੁਸ਼ਟ ਜਨਰਲ ਵੈਦਿਆ ਅਤੇ ਦੁਸ਼ਟ ਲੈਫਟੀਨੈਂਟ ਜਨਰਲ ਦਿਆਲ ਨੂੰ ਸੋਧਣ ਨਿਕਲੇ। ਪਹਿਲਾਂ ਅਸਾਂ ਦੁਸ਼ਟ ਦਿਆਲ ਦੇ ਘਰ ਦੇ ਚੱਕਰ ਲਾਏ। ਫਿਰ ਅਸੀਂ ਦੁਸ਼ਟ ਵੈਦਿਆ ਦੇ ਘਰ ਦੇ ਸਾਹਮਣੇ ਗਏ ਤਾਂ ਉਸਦੀ ਕਾਰ ਘਰੋਂ ਨਿਕਲ ਰਹੀ ਸੀ। ਮੈਂ ਅਤੇ ਮਥਰਾ ਸਿੰਘ ਨੇ ਉਸਦੀ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਫੋਟੋ ਵੇਖੀ ਸੀ। ਅਸਾਂ ਦੋਹਾਂ ਨੇ ਉਸਨੂੰ ਪਛਾਣ ਲਿਆ ਅਤੇ ਕਾਰ ਦਾ ਪਿਛਾ ਕਰਕੇ ਸੋਧ ਦਿੱਤਾ।

ਦੁਸ਼ਟ ਵੈਦਿਆ ਭਾਰਤ ਦੀ ਫੌਜ ਦਾ ਮੁਖੀ ਸੀ ਅਤੇ ਦੁਸ਼ਟ ਦਿਆਲ ਲੈਫਟੀਨੈਂਟ ਜਨਰਲ। ਇਹਨਾਂ ਨੇ ਸਾਡੇ ਸ੍ਰੀ ਦਰਬਾਰ ਸਾਹਿਬ ਅਤੇ 40 ਹੋਰ ਗੁਰਧਾਮਾਂ ਉਤੇ ਹਮਲਾ ਕੀਤਾ ਸੀ। ਹਜ਼ਾਰਾਂ ਨਿਰਦੋਸ਼ ਸਿੱਖਾਂ ਨੂੰ ਸ਼ਹੀਦ ਕੀਤਾ ਅਤੇ ਗੁਰੂ ਘਰ ਦੀ ਮਰਿਆਦਾ ਭੰਗ ਕੀਤੀ ਸੀ। ਟੈਕਾਂ ਅਤੇ ਤੋਪਾਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਾਹਿਆ ਸੀ। ਹਜ਼ਾਰਾਂ ਸਿੰਘ, ਸਿੰਘਣੀਆਂ ਅਤੇ ਬੱਚੇ ਬੇਰਹਿਮੀ ਨਾਲ ਸ਼ਹੀਦ ਕੀਤੇ ਸਨ। ਸਰਕਾਰ ਦੀ ਲੜਾਈ ਸਿਰਫ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਖਿਲਾਫ ਹੀ ਨਹੀਂ, ਸਗੋਂ ਸਾਰੀ ਸਿੱਖ ਕੌਮ ਦੇ ਖਿਲਾਫ ਕੀਤੀ ਸੀ ਅਤੇ ਕਰ ਰਹੀ ਹੈ। ਇਸੇ ਵਜ੍ਹਾ ਕਾਰਨ ਮੈਂ ਅਤੇ ਮਥਰਾ ਸਿੰਘ ਨੇ ਦੁਸ਼ਟ ਵੈਦਿਆ ਨੂੰ ਸੋਧਿਆ ਅਤੇ ਨੌਕਰੀ ਮਿਲਣ ਉਤੇ ਇਥੇ ਰਹਿ ਕੇ ਦੁਸ਼ਟ ਦਿਆਲ ਨੂੰ ਸੋਧਣਾ ਸੀ।

ਇਸ ਕੇਸ ਨੂੰ ਇਕ ਬਹੁਤ ਵੱਡੀ ਸਾਜਿਸ਼ ਬਣਾਉਣ ਲਈ ਸੀ.ਬੀ.ਆਈ ਨੇ ਸਰਕਾਰ ਦੇ ਕਹਿਣ 'ਤੇ ਕਈ ਨਿਰਦੋਸ਼ ਵਿਅਕਤੀਆਂ ਨੂੰ ਝੂਠਾ ਹੀ ਫਸਾ ਦਿੱਤਾ ਹੈ ਉਹਨਾਂ ਉਪਰ ਆਮ ਸਾਜਿਸ਼,

ਦੁਸ਼ਟ ਵੈਦਿਆ ਨੂੰ ਮਾਰਨ ਦੀ ਸਾਜਿਸ਼, ਮਦਦ ਕਰਨ ਅਤੇ ਪਨਾਹ ਦੇਣ ਦਾ ਦੋਸ਼ ਲਾਇਆ ਗਿਆ ਹੈ।

ਹਰਜਿੰਦਰ ਸਿੰਘ ਉਰਫ ਜਿੰਦਾ, ਬਲਵਿੰਦਰ ਸਿੰਘ ਉਰਫ ਬਿੰਦਾ, ਨਿਰਮਲ ਸਿੰਘ ਉਰਫ ਨਿੰਮਾ, ਅਵਤਾਰ ਸਿੰਘ ਰੰਧਾਵਾ, ਯਾਦਵਿੰਦਰ ਸਿੰਘ ਪੀਰਜਾਦਾ ਅਤੇ ਕਈ ਹੋਰ ਵਿਅਕਤੀ ਜਿਨ੍ਹਾਂ ਦੇ ਨਾਂ ਨਹੀਂ ਜਾਣਦਾ (ਮੇਰੀ ਚਾਰਜਸ਼ੀਟ ਵਕੀਲ ਕੋਲ ਪਈ ਹੈ, ਨਹੀਂ ਤਾਂ ਮੈਂ ਉਸਨੂੰ ਪੜ੍ਹ ਕੇ ਉਹਨਾਂ ਦੇ ਨਾਂ ਲਿਖ ਦੇਂਦਾ।) ਨਾਲ ਮੇਰਾ ਇਸ ਕੇਸ ਵਿਚ ਜਾਂ ਦੂਸਰੇ ਕਿਸੇ ਵੀ ਕੇਸ ਵਿਚ ਕਿਸੇ ਤਰ੍ਹਾਂ ਦਾ ਨਾ ਕੋਈ ਸੰਬੰਧ ਹੈ ਅਤੇ ਨਾ ਹੀ ਸੀ। ਨਾਂ ਮੈਂ ਇਹਨਾਂ ਨੂੰ ਜਾਣਦਾ ਸੀ ਅਤੇ ਨਾ ਹੀ ਕਦੇ ਪਹਿਲਾਂ ਦੇਖਿਆ ਸੀ। ਚਾਰਜਸ਼ੀਟ ਵਿਚ ਜੋ ਅਣਪਛਾਤੇ ਵਿਅਕਤੀ ਲਿਖੇ ਹਨ, ਉਹਨਾਂ ਵਿਚੋਂ ਮੈਂ ਸਿਰਫ਼ ਹਰਵਿੰਦਰ ਸਿੰਘ ਉਰਫ਼ ਮਥਰਾ ਸਿੰਘ ਨੂੰ ਜਾਣਦਾ ਹਾਂ। ਹੋਰ ਕਿਸੇ ਵੀ ਆਦਮੀ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ।

ਮੈਂ ਨਿਰਮਲ ਸਿੰਘ ਨੂੰ ਸਭ ਤੋਂ ਪਹਿਲਾਂ ਪਿੰਪਰੀ ਪੁਲਿਸ ਠਾਣੇ ਵਿਚ ਹੀ ਵੇਖਿਆ ਸੀ। ਦੂਸਰੇ ਯੇਰਵਾੜਾ ਜੇਲ੍ਹ ਵਿਚ ਹੀ ਪਹਿਲੀ ਵਾਰ ਮਿਲੇ ਸਨ।

ਤੁਸਾਂ ਮੈਨੂੰ ਪਿੰਪਰੀ ਕੇਸ ਵਿਚ ਸਤ ਸਾਲ ਦੀ ਸਜ਼ਾ ਸੁਣਾਈ ਸੀ। ਝੂਠੇ ਗਵਾਹਾਂ ਕਾਰਨ ਤੁਹਾਨੂੰ ਇਹ ਸਜ਼ਾ ਦੇਣੀ ਪਈ। ਝੂਠੀ ਗਵਾਹੀ ਤਾਂ ਫਾਂਸੀ ਵੀ ਦਿਵਾ ਦੇਂਦੀ ਹੈ। ਮੈਨੂੰ ਇਸ ਸਜ਼ਾ ਦਾ ਕੋਈ ਗੁੱਸਾ ਗਿੱਲਾ ਨਹੀਂ ਹੈ। ਪਿੰਪਰੀ ਕੇਸ ਵਿਚ ਤੁਸਾ ਇਕਬਾਲੀਆ ਬਿਆਨ ਬਾਰੇ ਜੋ ਫੈਸਲਾ ਦਿੱਤਾ ਹੈ ਉਹ ਬਿਲਕੁਲ ਠੀਕ ਹੈ। ਮੈਂ ਮਜਿਸਟਰੇਟ ਐਸ.ਐਲ. ਖਟਾੜੇ ਨੂੰ ਕੋਈ ਇਕਬਾਲੀਆ ਬਿਆਨ ਨਹੀਂ ਦਿੱਤਾ ਅਤੇ ਨਾ ਹੀ ਕਿਸੇ ਪੁਲਿਸ ਅਫਸਰ ਦੇ ਸਾਹਮਣੇ ਦਿੱਤਾ ਹੈ। ਜਦੋਂ ਦੁਸ਼ਟ ਵੈਦਿਆ ਕੇਸ ਦੀ ਚਾਰਜਸ਼ੀਟ ਦਰਜ ਹੋਈ ਸੀ ਉਸ ਦੇ ਬਾਅਦ ਪਹਿਲੀ ਤਰੀਕ ਉਤੇ ਹੀ ਮੈਂ ਤੁਹਾਨੂੰ ਇਸ ਇਕਬਾਲੀਆ ਬਿਆਨ ਦੇ ਝੂਠੇ ਹੋਣ ਬਾਰੇ ਅਰਜ਼ੀ ਦੇ ਦਿੱਤੀ ਸੀ।

ਪੰਜਾਬ ਦੇ ਹਿੰਦੂਆਂ ਨੇ ਆਪਣੀ ਮਾਂ-ਬੋਲੀ ਪੰਜਾਬੀ ਨੂੰ ਛੱਡ ਕੇ ਹਿੰਦੀ ਨੂੰ ਅਪਣਾਇਆ ਹੈ ਅਤੇ ਉਹ ਵੀ ਪੰਜਾਬੀ ਵਿਚ ਬੋਲ ਕੇ ਕਹਿੰਦੇ ਹਨ ਕਿ ਸਾਡੀ ਮਾਂ-ਬੋਲੀ ਹਿੰਦੀ ਹੈ। ਪੰਜਾਬ ਦੇ ਲੋਕਾਂ ਦੀ ਮੰਗ ਨੂੰ ਸਿੱਖਾਂ ਦੀ ਮੰਗ ਸਮਝ ਕੇ ਉਸਦੀ ਵਿਰੋਧਤਾ ਕੀਤੀ ਅਤੇ ਅੱਜ ਤਕ ਵੀ ਵੱਖਵਾਦੀ ਕਹਿ ਕੇ ਵਿਰੋਧ ਕਰ ਰਹੇ ਹਨ। ਸ੍ਰੀ ਦਰਬਾਰ ਸਾਹਿਬ ਉਤੇ ਹਮਲੇ ਨੂੰ ਆਪਣੀ ਜਿੱਤ ਸਮਝ ਕੇ ਮਠਿਆਈ ਵੰਡੀ ਗਈ। ਜਿਨ੍ਹਾਂ ਧਾਰਮਿਕ ਅਸਥਾਨਾਂ ਨੂੰ ਢੱਠਾ ਅਤੇ ਲਾਸ਼ਾਂ ਨਾਲ ਭਰਿਆ ਵੇਖ ਕੇ ਹਿੰਦੂਆਂ ਨੇ ਖੁਸ਼ੀਆਂ ਮਨਾਈਆਂ, ਉਹਨਾਂ ਹੀ ਧਾਰਮਿਕ ਅਸਥਾਨਾਂ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਜਾ ਕੇ ਸ਼ਹੀਦੀ ਦਿੱਤੀ ਸੀ। ਹਿੰਦੂ ਜਿਨ੍ਹਾਂ ਸਿੱਖਾਂ ਦਾ ਵਿਰੋਧ ਕਰਦੇ ਆ ਰਹੇ ਹਨ ਉਨ੍ਹਾਂ ਸਿੱਖਾਂ ਨੇ ਦੇਸ਼ ਲਈ ਅਤੇ ਜ਼ੁਲਮ ਦੇ ਖਿਲਾਫ ਕਿੰਨੀਆਂ ਕੁਰਬਾਨੀਆਂ ਕੀਤੀਆਂ ਹਨ। ਭਾਰਤ ਦੀ ਆਜ਼ਾਦੀ ਲਈ 84 ਫ਼ੀਸਦੀ ਕੁਰਬਾਨੀਆਂ ਸਿੱਖਾਂ ਦੀਆਂ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵੀ ਇਕ ਹਿੰਦੂ-ਚੰਦੂ ਬ੍ਰਾਹਮਣ ਨੇ ਸ਼ਹੀਦ ਕਰਵਾਇਆ ਸੀ। ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਸਾਹਿਬਜ਼ਾਦਿਆਂ ਨੂੰ ਵੀ ਹਿੰਦੂ ਗੰਗੂ ਬ੍ਰਾਹਮਣ ਨੇ ਸ਼ਹੀਦ ਕਰਵਾਇਆ ਸੀ।



ਜ਼ਕਰੀਆ ਖ਼ਾਂ ਨੇ 1733 ਵਿਚ ਸਿੱਖਾਂ ਨੂੰ ਜੰਗਲਾਂ ਵਿਚ ਰਹਿਣ ਲਈ ਮਜ਼ਬੂਰ ਕਰ ਦਿੱਤਾ ਸੀ। ਜੜ੍ਹਾਂ-ਬੂਟੇ ਖਾ ਕੇ ਸਿੱਖਾਂ ਨੂੰ ਗੁਜ਼ਾਰਾ ਕਰਨਾ ਪੈਂਦਾ ਸੀ। ਜੀਉਂਦੇ ਸਿੱਖ ਫੜਾਉਣ ਵਾਲੇ ਨੂੰ 100 ਰੁਪਏ ਇਨਾਮ ਦਿੱਤਾ ਜਾਂਦਾ ਸੀ। ਉਸ ਸਮੇਂ ਹਿੰਦੂਆਂ ਅਤੇ ਮੁਸਲਮਾਨਾਂ ਨੇ ਇਨਾਮ ਹਾਸਲ ਕਰਨ ਲਈ ਵੱਡੀ ਪਧਰ ਉਤੇ ਸਿੱਖਾਂ ਨੂੰ ਫੜਾਇਆ ਅਤੇ ਸ਼ਹੀਦ ਕਰਵਾਇਆ। ਇਸੇ ਤਰ੍ਹਾਂ ਅੱਜ ਵੀ ਹਿੰਦੂ ਸਰਕਾਰ ਨੇ ਸਿੱਖਾਂ ਦੇ ਸਿਰਾਂ ਦੇ ਇਨਾਮ ਰੱਖੇ ਹਨ। ਇਸ ਨੇ ਤਾਂ ਹਰਵਿੰਦਰ ਸਿੰਘ ਉਰਫ ਮਥਰਾ ਸਿੰਘ ਦੇ ਸਿਰ ਦਾ ਲੱਖਾਂ ਰੁਪਏ ਇਨਾਮ ਰੱਖਿਆ ਸੀ।

ਜਦੋਂ ਅਹਿਮਦ ਸ਼ਾਹ ਅਬਦਾਲੀ, ਨਾਦਰਸ਼ਾਹ ਅਤੇ ਜ਼ਕਰੀਆ ਖ਼ਾਂ ਆਦਿ ਵਰਗੇ ਭਾਰਤ ਉਤੇ ਹਮਲੇ ਕਰਦੇ ਸਨ ਤਾਂ ਹਿੰਦੂਆਂ ਨੂੰ ਲੁੱਟ ਕੇ ਉਹਨਾਂ ਦੀਆਂ ਨੂੰਹਾਂ-ਧੀਆਂ ਨੂੰ ਚੁੱਕ ਕੇ ਲੈ ਜਾਂਦੇ ਸਨ, ਉਸ ਸਮੇਂ ਮੁੱਠੀ-ਭਰ ਸਿੱਖ ਪੰਜਾਬ ਵਿਚ ਉਹਨਾਂ 'ਤੇ ਹਮਲਾ ਕਰਕੇ ਲੁਟ ਦਾ ਮਾਲ ਖੋਹ ਲੈਂਦੇ ਸਨ ਅਤੇ ਨੂੰਹਾਂ-ਧੀਆਂ ਨੂੰ ਛੁਡਾ ਕੇ ਉਹਨਾਂ ਦੇ ਘਰ ਛੱਡ ਕੇ ਆਉਂਦੇ ਸਨ। ਹੁਣ ਉਹਨਾਂ ਹੀ ਹਿੰਦੂਆਂ ਨੇ ਦਿੱਲੀ ਅਤੇ ਭਾਰਤ ਦੇ ਹੋਰਨਾਂ ਹਿੱਸਿਆਂ ਅੰਦਰ 1984 ਤੋਂ ਲੈ ਕੇ ਅੱਜ ਤੱਕ ਸਿੱਖਾਂ 'ਤੇ ਜੋ ਕੁਝ ਕੀਤਾ ਹੈ ਉਹ ਵਰਨਣਯੋਗ ਵੀ ਨਹੀਂ ਹੈ।

ਜਦੋਂ ਸਿੱਖਾਂ ਨੇ ਨਾਦਰਸ਼ਾਹ ਤੋਂ ਉਸਦਾ ਲੁੱਟ ਦਾ ਮਾਲ ਖੋਹ ਲਿਆ ਤਾਂ ਉਸ ਨੇ ਜ਼ਕਰੀਆ ਖ਼ਾਂ ਤੋਂ ਪੁਛਿਆ ਕਿ ਇਹ ਕੌਣ ਹਨ। ਜ਼ਕਰੀਆ ਖਾਂ ਨੇ ਜਵਾਬ ਦਿੱਤਾ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਹਨ ਅਤੇ ਘੋੜਿਆਂ ਦੀਆਂ ਕਾਠੀਆਂ ਉਤੇ ਹੀ ਰਹਿੰਦੇ ਹਨ ਤੇ ਜ਼ੁਲਮ ਦੇ ਖਿਲਾਫ ਲੜਦੇ ਹਨ। ਜੇ ਇਹ ਮੇਰੇ ਨਾਲ ਸਮਝੌਤਾ ਕਰ ਲੈਣ ਤਾਂ ਮੈਂ ਇਹਨਾਂ ਨੂੰ ਪੰਜਾਬ ਦੀ ਗਵਰਨਰੀ ਦੇਣ ਨੂੰ ਤਿਆਰ ਹਾਂ। ਪਰ ਸਿੱਖਾਂ ਨੇ ਜ਼ਾਲਮਾਂ ਨਾਲ ਕੋਈ ਸਮਝੌਤਾ ਨਾ ਕੀਤਾ ਅਤੇ ਜ਼ੁਲਮ ਦੇ ਖਿਲਾਫ ਲੜਾਈ ਜਾਰੀ ਰੱਖੀ।

## ਸਾਡੀ ਲੜਾਈ ਕਿਸੇ ਧਰਮ ਜਾਂ ਜਾਤ ਦੇ ਖਿਲਾਫ ਨਹੀਂ ਹੈ।

ਸਾਡੀ ਲੜਾਈ ਸੱਚ ਲਈ ਹੈ। ਸਰਕਾਰ ਇਸ ਸੱਚ ਨੂੰ ਗੁਨਾਹ ਮੰਨਦੀ ਹੈ ਅੱਤਵਾਦੀ ਅਤੇ ਦਹਿਸ਼ਤਵਾਦੀ ਕਹਿ ਕੇ ਸਿੱਖਾਂ ਨੂੰ ਬਦਨਾਮ ਕਰਦੀ ਹੈ, ਹਾਲਾਂਕਿ ਸਰਕਾਰ ਖੁਦ ਦਹਿਸ਼ਤਵਾਦੀ ਹੈ, ਜਿਸਨੇ ਦੁਸ਼ਟ ਇੰਦਰਾ ਬਾਹਮਣੀ ਨੂੰ ਸੋਧੇ ਜਾਣ 'ਤੇ ਹਜ਼ਾਰਾਂ ਨਿਰਦੋਸ਼ ਸਿੱਖਾਂ ਨੂੰ ਮਾਰਿਆ ਅਤੇ ਮਰਵਾਇਆ ਸੀ। ਉਹਨਾਂ ਮਾਰਨ ਅਤੇ ਮਰਵਾਉਣ ਵਾਲਿਆਂ 'ਤੇ ਅਦਾਲਤ ਵਿਚ ਕੋਈ ਵੀ ਕੇਸ ਨਹੀਂ ਚਲਾਇਆ ਗਿਆ। ਸਰਕਾਰ ਨੇ ਆਪਣੇ ਏਜੰਟਾਂ ਰਾਹੀਂ ਸਿੱਖਾਂ ਵਿਚ ਦਹਿਸ਼ਤ ਫੈਲਾ ਰੱਖੀ ਹੈ। ਤਾਜ਼ਾ ਮਿਸਾਲ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਬਿਦਰ (ਕਰਨਾਟਕ) ਦੀ ਹੈ, ਜਿਥੇ ਸਿੱਖ ਵਿਦਿਆਰਥੀ ਮਾਰੇ ਗਏ ਅਤੇ ਅਨੇਕਾਂ ਜ਼ਖ਼ਮੀ ਕੀਤੇ ਗਏ। ਕਾਲਜ ਬੰਦ ਕਰਵਾ ਦਿੱਤਾ ਗਿਆ। ਅਖ਼ਬਾਰਾਂ ਵਾਲਿਆਂ ਨੇ ਵੀ ਚਾਰ-ਪੰਜ ਦਿਨ ਬਾਦ ਹੀ ਛੋਟੀ ਜਿਹੀ ਖਬਰ ਦਿੱਤੀ ਜਦੋਂ ਕਿ ਪੰਜਾਬ ਦੀਆਂ ਖਬਰਾਂ ਵਧਾ-ਚੜ੍ਹਾ ਕੇ ਦਿੱਤੀਆਂ ਜਾਂਦੀਆਂ ਹਨ। ਇਸ ਘਟਨਾ ਲਈ ਜ਼ਿੰਮੇਵਾਰ ਸਖਸ਼ਾਂ ਦੇ ਖਿਲਾਫ਼ ਅਜੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਮਹਾਰਾਸ਼ਟਰ ਵਿਚ ਵੀ ਸਿੱਖਾਂ ਦਾ ਸਮਾਜਿਕ

ਅਤੇ ਆਰਥਿਕ ਬਾਈਕਾਟ ਕਰਨ ਲਈ ਕਿਹਾ ਗਿਆ ਸੀ। ਅਜਿਹਾ ਕਹਿਣ ਅਤੇ ਕਰਨ ਵਾਲਿਆਂ 'ਤੇ ਕੋਈ ਵੀ ਕਾਨੂੰਨੀ ਕਾਰਵਾਈ ਨਹੀਂ ਕੀਤੀ ਗਈ। ਅਗਰ ਇਨ੍ਹਾਂ ਦੁਸ਼ਟਾਂ ਤੋਂ ਕੋਈ ਸਿੱਖ ਬਦਲਾ ਲੈਂਦਾ ਹੈ ਤਾਂ ਉਸਨੂੰ ਅੱਤਵਾਦੀ ਅਤੇ ਦਹਿਸ਼ਤਵਾਦੀ ਕਿਹਾ ਜਾਂਦਾ ਹੈ। ਸਿੱਖਾਂ ਨੂੰ ਆਪਣੀਆਂ ਜਾਇਜ਼ ਮੰਗਾਂ ਮੰਗਣ ਉਤੇ ਜੇਲ੍ਹਾਂ ਵਿਚ ਬੰਦ ਕੀਤਾ ਅਤੇ ਗੋਲੀਆਂ ਮਾਰੀਆਂ ਜਾਂਦੀਆਂ ਹਨ। ਸਰਕਾਰ ਨੇ ਸਾਨੂੰ ਹਥਿਆਰ ਚੁੱਕਣ 'ਤੇ ਮਜ਼ਬੂਰ ਕੀਤਾ ਹੈ।

ਇਸ ਦੇਸ਼ ਵਿਚ ਕੈਸਾ ਕਾਨੂੰਨ ਹੈ ਕਿ ਦੁਸ਼ਟ ਬਾਹਮਣੀ ਇੰਦਰਾ ਨੂੰ ਸੋਧਣ ਵਾਲਿਆਂ ਨੂੰ ਫਾਂਸੀ ਅਤੇ ਉਸੇ ਹੀ ਦਿਨ ਹਜ਼ਾਰਾਂ ਸਿੱਖਾਂ ਨੂੰ ਮਾਰਨ ਅਤੇ ਮਰਵਾਉਣ ਵਾਲਿਆਂ ਨੂੰ ਗੱਦੀਆਂ ਦਿੱਤੀਆਂ ਜਾਂਦੀਆਂ ਹਨ। ਕੀ ਇਹੀ ਹੈ ਭਾਰਤ ਦਾ ਸੰਵਿਧਾਨ ਜਿਸ ਤਹਿਤ ਸਿੱਖਾਂ 'ਤੇ ਏਨਾ ਜ਼ੁਲਮ ਢਾਹਿਆ ਜਾ ਰਿਹਾ ਹੈ? ਦੂਸਰੇ ਧਰਮਾਂ ਵਾਂਗੂੰ ਸਿਖ ਧਰਮ ਅਤੇ ਸਿਖ ਕੌਮ ਨੂੰ ਕੋਈ ਮਾਨਤਾ ਨਹੀਂ ਦਿੱਤੀ ਗਈ, ਜਦੋਂ ਕਿ ਸਿੱਖ ਧਰਮ ਅਤੇ ਸਿੱਖ ਕੌਮ ਇਕ ਅਲੱਗ ਧਰਮ ਤੇ ਇਕ ਅਲੱਗ ਕੌਮ ਹੈ। ਸਿੱਖਾਂ ਲਈ ਇਸ ਸੰਵਿਧਾਨ ਵਿਚ ਕੋਈ ਵੀ ਸੁਰੱਖਿਆ ਨਹੀਂ ਹੈ।

ਭੈਰਉ ਮਹਲਾ ੫ ॥

ਵਰਤ ਨ ਰਹਉ ਨ ਮਹ ਰਮਦਾਨਾ॥
ਤਿਸੁ ਸੇਵੀ ਜੋ ਰਖੈ ਨਿਦਾਨਾ॥ ੧॥
ਏਕੁ ਗੁਸਾਈ ਅਲਹੁ ਮੇਰਾ ॥
ਹਿੰਦੂ ਤੁਰਕ ਦੁਹਾਂ ਨਬੇਰਾ॥ ੧ ॥ ਰਹਾਉ॥
ਹਜ ਕਾਬੈ ਜਾਉ ਨ ਤੀਰਥ ਪੂਜਾ॥
ਏਕੋ ਸੇਵੀ ਅਵਰੁ ਨ ਦੂਜਾ॥ ੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥
ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥ ੩॥
ਨਾ ਹਮ ਹਿੰਦੂ ਨ ਮੁਸਲਮਾਨ॥
ਅਲਹ ਰਾਮ ਕੇ ਪਿੰਡੁ ਪਰਾਨ॥ ੪॥
ਕਹੁ ਕਬੀਰ ਇਹੁ ਕੀਆ ਵਖਾਨਾ॥
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥ ੫॥ ੩॥

(ਅੰਗ ੧੧੩੬)

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸ਼ਾਹਿਬ ਵਿਚ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਿਖਿਆ



ਹੈ। ਇਸ ਸ਼ਬਦ ਦਾ ਕੇਂਦਰੀ-ਵਿਚਾਰ (ਸੈਂਟਰਲ ਆਡੀਆ) ਹੈ- ਨਾ ਹੀ ਅਸੀਂ ਹਿੰਦੂ ਹਾਂ ਅਤੇ ਨਾ ਹੀ ਮੁਸਲਮਾਨ। ਹਿੰਦੁਸਤਾਨ ਦੀ ਸਰਕਾਰ ਅਤੇ ਹਿੰਦੂ, ਸਿੱਖਾਂ ਨੂੰ ਹਿੰਦੂ ਹੀ ਮੰਨਦੇ ਹਨ। ਸਿੱਖ ਧਰਮ ਅਤੇ ਸਿੱਖ ਕੌਮ ਨੂੰ ਅਲੱਗ ਨਹੀਂ ਮੰਨਦੇ। ਇਹ ਸ਼ਬਦ ਪੜ੍ਹਕੇ ਹਿੰਦੁਸਤਾਨ ਦੀ ਸਰਕਾਰ ਅਤੇ ਹਿੰਦੂਆਂ ਨੂੰ ਪਤਾ ਲੱਗ ਜਾਵੇਗਾ ਕਿ ਸਿੱਖ ਕੀ ਹਨ। ਇਸ ਤਰ੍ਹਾਂ ਦੀਆਂ ਮਿਸਾਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਹਨ।

ਅੰਗਰੇਜ਼ਾਂ ਦੇ ਰਾਜ ਵਿਚ ਅੰਗਰੇਜ਼ਾਂ ਨੇ ਰੋਲਟ ਐਕਟ ਬਣਾਇਆ ਸੀ। ਉਸਦਾ ਕਾਂਗਰਸ ਨੇ ਬਹੁਤ ਭਾਰੀ ਵਿਰੋਧ ਕੀਤਾ ਸੀ। ਹੁਣ ਉਸੇ ਹੀ ਕਾਂਗਰਸ ਦੀ ਸਰਕਾਰ ਨੇ 'ਟਾਡਾ' ਬਣਾਇਆ ਹੈ ਜੋ ਸੌ ਰੋਲਟ ਐਕਟ ਦੇ ਬਰਾਬਰ ਹੈ। ਇਸ ਦੇ ਖ਼ਿਲਾਫ਼ ਕਿਸੇ ਨੇ ਆਵਾਜ਼ ਨਹੀਂ ਉਠਾਈ।

ਅੰਗਰੇਜ਼ਾਂ ਨੇ 1877 ਵਿਚ ਗਵਾਹੀ-ਕਾਨੂੰਨ (ਐਵੀਡੈਂਸ ਐਕਟ) ਵਿਚ ਤਬਦੀਲੀ ਕੀਤੀ ਸੀ। ਤਬਦੀਲੀ ਵਿਚ ਕਿਹਾ ਸੀ ਕਿ ਭਾਰਤ ਦੇ ਪੁਲਿਸ ਅਫਸਰਾਂ ਦੀ ਅਦਾਲਤ ਵਿਚ ਗਵਾਹੀ ਨਹੀਂ ਮੰਨੀ ਜਾਣੀ ਚਾਹੀਦੀ। ਉਹ ਕਿਸੇ ਵੀ ਨਿਰਦੋਸ਼ ਵਿਅਕਤੀ ਨੂੰ ਝੂਠਾ ਫਸਾ ਸਕਦੇ ਹਨ। ਹੁਣ ਇਸ ਸਰਕਾਰ ਨੇ ਪੁਲਿਸ ਅਫਸਰਾਂ ਨੂੰ ਗਵਾਹੀ ਦੇਣ ਦਾ ਅਧਿਕਾਰ ਦੇ ਦਿੱਤਾ ਹੈ ਕਿ ਅਦਾਲਤ ਇਨ੍ਹਾਂ ਦੀ ਗਵਾਹੀ ਮੰਨੇ। ਅਗਰ ਇਨ੍ਹਾਂ ਕੋਲੋਂ 'ਭਲੇ' (ਗੁੱਡ ਫੇਥ) ਵਿਚ ਕੋਈ ਗਲਤੀ ਵੀ ਹੋ ਜਾਵੇ ਤਾਂ ਇਨ੍ਹਾਂ 'ਤੇ ਅਦਾਲਤ ਵਿਚ ਕੋਈ ਵੀ ਕਾਰਵਾਈ ਨਹੀਂ ਕੀਤੀ ਜਾ ਸਕਦੀ।

ਹੁਣ ਤਾਂ ਇਸ ਦੇਸ ਦੇ ਪਹਿਲੇ ਦਰਜੇ ਦੇ ਮਜਿਸਟਰੇਟ ਵੀ ਅਦਾਲਤ ਵਿਚ ਝੂਠੀ ਗਵਾਹੀ ਦੇ ਦਿੰਦੇ ਹਨ। ਜਿਸ ਤਰ੍ਹਾਂ ਮੈਂ ਤੁਹਾਨੂੰ ਪਹਿਲਾਂ ਹੀ ਦਸ ਚੁਕਾ ਹਾਂ ਅਤੇ ਤੁਸਾਂ ਪਿੰਪਰੀ ਕੇਸ ਦਾ ਫੈਸਲਾ ਕਰਨ ਸਮੇਂ ਸਾਬਤ ਵੀ ਕਰ ਦਿੱਤਾ ਹੈ।

ਲਾਰਡ ਜੀਲੀਕੋਈ ਨੇ ਆਪਣੇ "ਰੀਵਿਊ ਆਫ਼ ਦੀ ਓਪਰੇਸ਼ਨ ਆਫ਼ ਦੀ ਪਰੇਵੈਨ ਆਫ਼ ਟੈਰੋਰਿਸਟ ਐਕਟ 1976 (ਇੰਗਲੈਂਡ)" ਵਿਚ ਕਿਹਾ ਹੈ, "ਇਸ ਤਰ੍ਹਾਂ ਦਾ ਕਾਨੂੰਨ ਦਹਿਸ਼ਤਵਾਦੀਆਂ ਦੀ ਜਿੱਤ ਦਾ ਪ੍ਰਤੀਕ ਹੈ।"

ਹਰ ਸਰਕਾਰ ਆਜ਼ਾਦੀ ਲਈ ਲੜ ਰਹੇ ਇਨਕਲਾਬੀਆਂ ਨੂੰ "ਦਹਿਸ਼ਤਵਾਦੀ" ਕਹਿੰਦੀ ਹੈ। ਭਾਰਤ ਨੂੰ ਆਜ਼ਾਦ ਕਰਾਉਣ ਵਾਲੇ ਇਨਕਲਾਬੀਆਂ ਨੂੰ ਅਜੇ ਤਕ ਦਹਿਸ਼ਤਪਸੰਦ ਹੀ ਕਿਹਾ ਜਾਂਦਾ ਹੈ। (**One man's terrorist is another's freedom fighter** ਕਿਸੇ ਲਈ ਜੋ ਦਹਿਸ਼ਤਪਸੰਦ ਹੁੰਦਾ ਹੈ, ਹੋਰਨਾਂ ਲਈ ਉਹ ਆਜ਼ਾਦੀ ਘੁਲਾਟੀਆ ਹੁੰਦਾ ਹੈ)।

ਡਾ: ਅੰਬੇਦਕਰ ਨੇ, ਜੋ ਸੰਵਿਧਾਨ ਦੀ ਖਰੜਾ-ਕਮੇਟੀ ਦੇ ਚੇਅਰਮੈਨ ਸਨ, 25 ਨਵੰਬਰ 1949 ਕਿਹਾ ਸੀ : **People who are called to work it happened to be a bad lot.** (ਜਿਨ੍ਹਾਂ ਵਿਅਕਤੀਆਂ ਨੂੰ ਸੰਵਿਧਾਨ ਤਿਆਰ ਕਰਨ ਲਈ ਕਿਹਾ ਗਿਆ ਹੈ, ਉਹ ਬੁਰੇ ਸਾਬਤ ਹੋਏ)।

**There is no crueler tyranny than that which is perpitrated under**

the shield of law and in the name opf justice- B.D. Montisquin (ਇਨਸਾਫ਼ ਦੇ ਨਾਂ 'ਤੇ ਕਾਨੂੰਨ ਦੀ ਢਾਲ ਵਰਤ ਕੇ ਕੀਤੇ ਜ਼ੁਲਮ ਨਾਲੋਂ ਵੱਧ ਭੈੜਾ ਜ਼ੁਲਮ ਹੋਰ ਕੋਈ ਨਹੀਂ ਹੋ ਸਕਦਾ।"

ਖ਼ਾਲਿਸਤਾਨ ਦੀ ਮੰਗ ਉਹਨਾਂ ਅਤਿਆਚਾਰਾਂ ਦੀ ਦੇਣ ਹੈ ਜੋ ਸਿਖਾਂ ਉਤੇ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ। ਜਦ ਤਕ ਖ਼ਾਲਿਸਤਾਨ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਤਦ ਤਕ ਦੁਸ਼ਟਾਂ ਦੇ ਖਿਲਾਫ਼ ਲੜਾਈ ਜਾਰੀ ਰਹੇਗੀ।

ਅਸੀਂ ਸਵੇਰੇ-ਸ਼ਾਮ ਵਾਹਿਗੁਰੂ ਕੋਲ ਅਰਦਾਸ ਕਰਦੇ ਹਾਂ :

*ਰਾਜ ਕਰੇਗਾ ਖਾਲਸਾ,*
*ਆਕੀ ਰਹੇ ਨਾ ਕੋਈ॥*

ਦਾ ਅਰਥ ਹੈ ਕਿ ਪਵਿੱਤਰ ਆਦਮੀ ਰਾਜ ਕਰੇ ਅਤੇ ਉਸਦੇ ਰਾਜ ਵਿਚ ਦੁਖੀ ਕੋਈ ਨਾ ਰਹੇ। ਜਿਸ ਦੇਸ਼ ਵਿਚ ਸਿੱਖ ਨੌਜਵਾਨਾਂ ਨੂੰ ਜੇਲ੍ਹਾਂ ਵਿਚੋਂ ਕੱਢ ਕੇ ਸ਼ਹੀਦ ਕੀਤਾ ਜਾ ਰਿਹਾ ਹੈ, ਝੂਠੇ ਪੁਲਿਸ ਮੁਕਾਬਲੇ ਬਣਾ ਕੇ ਸ਼ਹੀਦ ਕੀਤਾ ਜਾ ਰਿਹਾ ਹੈ, ਝੂਠੇ ਕੇਸ ਬਣਾ ਕੇ ਹਜ਼ਾਰਾਂ ਸਿੱਖ ਜੇਲ੍ਹਾਂ ਵਿਚ ਬੰਦ ਕੀਤੇ ਹੋਏ ਹਨ, ਧਾਰਮਿਕ ਅਸਥਾਨਾਂ ਦੀ ਬੇਅਦਬੀ ਕੀਤੀ ਜਾ ਰਹੀ ਹੈ, ਉਸ ਦੇਸ਼ ਵਿਚ ਗੁਰੂ ਦੇ ਸਿਖ ਕਿਵੇਂ ਰਹਿ ਸਕਦੇ ਹਨ ?

*ਰਾਜ ਬਿਨਾ ਨਾ ਧਰਮ ਚਲੇ ਹੈਂ॥*
*ਧਰਮ ਬਿਨਾਂ ਸਭ ਦਲੇ ਮਲੇ ਹੈਂ॥*

ਮੈਂ ਖ਼ਾਲਿਸਤਾਨ ਲਈ ਅਤੇ ਸਿੱਖ ਕੌਮ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਨੂੰ ਤਿਆਰ ਹਾਂ।

ਖ਼ਾਲਿਸਤਾਨ ਜ਼ਿੰਦਾਬਾਦ

ਸੁਖਦੇਵ ਸਿੰਘ

26-9-88



## ਅੰਨ੍ਹੇ ਕਾਨੂੰਨ ਦੇ ਰਾਖਿਆਂ ਨੂੰ ਜਦ ਸਿੰਘਾਂ ਨੇ ਸਚੁ ਸੁਣਾਇਆ ਭਾਗ- II

## ਭਾਈ ਹਰਜਿੰਦਰ ਸਿੰਘ ਜੀ ਜਿੰਦਾ ਦਾ ਅਦਾਲਤੀ ਬਿਆਨ

ੴ ਸਤਿਗੁਰ ਪ੍ਰਸਾਦਿ॥

ਅਕਾਲ-ਸਹਾਏ

*ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ, ਕਬਹੂੰ ਨ ਛਾਡੈ ਖੇਤੁ॥*

ਸ੍ਰੀ ਮਾਨ ਜੱਜ ਸਾਹਿਬ,

ਵੀ.ਐਲ.ਭੂਈਕਰ, ਸਪੈਸ਼ਲ ਕੋਰਟ, ਪੂਨਾ।

ਮਿਤੀ 14-8-89

ਮੈਂ ਹਰਜਿੰਦਰ ਸਿੰਘ 'ਜਿੰਦਾ' ਪੁੱਤਰ ਸ੍ਰ: ਗੁਲਜ਼ਾਰ ਸਿੰਘ ਗਦਲੀ 'ਅੰਮ੍ਰਿਤਸਰ' ਦਾ ਰਹਿਣ ਵਾਲਾ ਹਾਂ।

10-8-86 ਨੂੰ ਮੈਂ ਤੇ ਸੁਖਦੇਵ ਸਿੰਘ 'ਖ਼ਾਲਿਸਤਾਨੀ' ਪੁੱਤਰ ਸ੍ਰ: ਮਹਿੰਗਾ ਸਿੰਘ ਪਿੰਡ 16 ਐਫ.ਐਫ. ਕਰਨਪੁਰ (ਰਾਜਿਸਥਾਨ) ਨੇ ਜਨਰਲ ਅਰੁਨ ਸ੍ਰੀ ਧਰ ਵੈਦਿਆ ਨੂੰ ਮਾਰਿਆ ਸੀ। ਮੈਂ ਉਸ ਵਕਤ ਕਾਲੇ ਰੰਗ ਦੀ ਇੰਡੋ-ਸਜ਼ੂਕੀ ਮੋਟਰ-ਸਾਈਕਲ ਚਲਾ ਰਿਹਾ ਸੀ। ਸੁਖਦੇਵ ਸਿੰਘ ਮੇਰੇ ਪਿਛੇ ਬੈਠਾ ਸੀ। ਸੁਖਦੇਵ ਸਿੰਘ ਨੇ ਵੈਦਿਆ ਨੂੰ ਗੋਲੀਆਂ ਮਾਰੀਆਂ। ਮੈਂ ਅਤੇ ਸੁਖਦੇਵ ਸਿੰਘ ਪਹਿਲਾਂ ਲੈਫਟੀਨੈਂਟ ਜਨਰਲ ਰਣਜੀਤ ਦਿਆਲ ਦੇ ਘਰ ਸਾਹਮਣੇ ਗਏ। ਉਸਨੂੰ ਵੀ ਸਾਡਾ ਮਾਰਨ ਦਾ ਇਰਾਦਾ ਸੀ, ਕਿਉਂਕਿ ਸ੍ਰੀ ਦਰਬਾਰ ਸਾਹਿਬ ਜੀ ਦੇ ਉਪਰ ਕੀਤੇ ਗਏ ਹਮਲੇ ਵਿਚ ਇਸ ਦਾ ਵੀ ਬਹੁਤ ਵੱਡਾ ਹੱਥ ਸੀ। ਉਸਤੋਂ ਬਾਅਦ ਜਦ ਅਸੀਂ ਵੈਦਿਆ ਦੇ ਘਰ ਦੇ ਸਾਹਮਣੇ ਗਏ ਤਾਂ ਉਹ ਆਪਣੀ ਕਾਰ ਚਲਾਉਂਦਾ ਹੋਇਆ ਆਪਣੇ ਘਰੋਂ ਨਿਕਲ ਰਿਹਾ ਸੀ। ਅਸੀਂ ਦੋਵਾਂ ਨੇ ਉਸ ਦੀ ਕਾਰ ਦਾ ਪਿਛਾ ਕਰਕੇ ਵੈਦਿਆ ਨੂੰ ਮਾਰ ਦਿੱਤਾ।

ਵੈਦਿਆ ਭਾਰਤ ਦੀ ਆਰਮੀ ਦਾ ਚੀਫ਼ ਸੀ। ਇਸ ਨੇ ਸ੍ਰੀ ਦਰਬਾਰ ਸਾਹਿਬ ਅਤੇ ਹੋਰ 40 ਗੁਰਦੁਆਰਾ ਸਾਹਿਬਾਨ ਉਤੇ ਹਮਲਾ ਕੀਤਾ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਟੈਂਕਾਂ ਅਤੇ ਤੋਪਾਂ ਨਾਲ ਢਾਹਿਆ ਸੀ। ਬੇਰਹਿਮੀ ਨਾਲ ਹਜ਼ਾਰਾਂ ਨਿਰਦੋਸ਼ ਸਿੱਖ ਨੌਜਵਾਨਾਂ, ਬੱਚਿਆਂ, ਬਜ਼ੁਰਗਾਂ ਅਤੇ

ਔਰਤਾਂ ਨੂੰ ਸ਼ਹੀਦ ਕੀਤਾ ਸੀ। ਇਸੇ ਅਤਿਆਚਾਰ ਦਾ ਬਦਲਾ ਅਸੀਂ ਵੈਦਿਆ ਨੂੰ ਮਾਰ ਕੇ ਲਿਆ।

ਕੁਝ ਦਿਨ ਪਹਿਲਾਂ 'ਸਿੱਖਾਂ ਦਾ ਕਾਤਲ' ਜੇ.ਐਫ. ਰਿਬੇਰੋ ਬੰਬਈ ਆਇਆ ਸੀ ਅਤੇ ਉਸ ਨੇ ਪੇਪਰ ਵਾਲਿਆਂ ਨੂੰ ਬਿਆਨ ਦਿੱਤਾ ਸੀ ਕਿ ਅਸੀਂ ਪੰਜਾਬ ਵਿਚ ਝੂਠੇ ਪੁਲਿਸ ਮੁਕਾਬਲੇ ਬਣਾਉਂਦੇ ਹਾਂ। ਪੁਲਿਸ ਨੇ ਸਾਨੂੰ ਵੀ ਡਰਾਉਣ ਦੀ ਧਮਕੀ ਦਿੱਤੀ ਸੀ ਕਿ ਤੁਹਾਨੂੰ ਵੀ ਪੰਜਾਬ ਲਿਜਾ ਕੇ ਝੂਠਾ ਮੁਕਾਬਲਾ ਬਣਾ ਦੇਵਾਂਗੇ ਜਾਂ ਝੂਠਾ ਮੁਕਾਬਲਾ ਬਣਾ ਕੇ ਇਹ ਕਹਿ ਦੇਵਾਂਗੇ ਕਿ ਪੁਲਿਸ ਹਿਰਾਸਤ ਵਿਚੋਂ ਭੱਜ ਗਏ। ਸਰਕਾਰ ਦੇ ਇਨ੍ਹਾਂ ਪਾਲਤੂਆਂ ਨੂੰ ਪਤਾ ਨਹੀਂ ਕਿ ਸਿਖ ਮੌਤ ਕੋਲੋਂ ਨਹੀਂ ਡਰਦੇ। ਮੌਤ ਨੂੰ ਤਾਂ ਸਿੱਖ ਪਿਆਰ ਕਰਦੇ ਹਨ। ਬੰਬਈ ਵਿਚ ਅਤੇ ਭਾਰਤ ਦੇ ਅੰਦਰ ਅਨੇਕਾਂ ਸਮਾਜ ਸੇਵਕ ਬੈਠੇ ਹਨ, ਜੋ ਆਪਣੇ ਆਪ ਨੂੰ ਕਹਿੰਦੇ ਹਨ ਕਿ ਅਸੀਂ ਲੋਕਾਂ ਦੇ ਅਧਿਕਾਰਾਂ ਲਈ ਲੜਦੇ ਹਾਂ ਪਰ ਇਸ ਜ਼ਾਲਮ ਰਿਬੇਰੋ ਦੇ ਖਿਲਾਫ ਇਕ ਵੀ ਸ਼ਬਦ ਨਹੀਂ ਬੋਲ ਸਕੇ, ਜਿਸਨੇ ਕਾਨੂੰਨ ਦੀਆਂ ਸ਼ਰੇਆਮ ਧੱਜੀਆਂ ਉਡਾ ਦਿੱਤੀਆਂ। ਲਾਹਨਤ ਹੈ ਅਜਿਹੇ ਸਮਾਜ ਸੇਵਕਾਂ ਦੇ ਜੋ ਕੁਰਸੀਆਂ ਤੇ ਲੀਡਰੀਆਂ ਦੇ ਭੁੱਖੇ ਹਨ ਅਤੇ ਸਰਕਾਰ ਦੀ ਕਠਪੁਤਲੀ ਬਣਦੇ ਜਾ ਰਹੇ ਹਨ।

ਸਰਕਾਰ ਸਿੱਖਾਂ ਉਤੇ ਅਤਿਆਚਾਰ ਕਰਦੀ ਹੈ। ਇਸ ਦੇ ਪੋਲ ਪੁਲਿਸ ਅਫ਼ਸਰ ਚਮਨ ਲਾਲ ਨੇ ਵੀ ਖੋਲ੍ਹ ਦਿੱਤੇ ਸਨ। ਸਰਕਾਰ ਨੇ ਅਤੇ ਉਸਦੇ ਵੱਡੇ ਅਫ਼ਸਰਾਂ ਨੇ ਉਸਨੂੰ ਸਿੱਖਾਂ ਵਿਚ ਦਹਿਸ਼ਤ ਫੈਲਾਅ ਦੇਣ ਦੇ ਆਦੇਸ਼ ਦਿੱਤੇ। ਚਮਨ ਲਾਲ ਨੇ ਅਜਿਹੇ ਗਲਤ ਆਦੇਸ਼ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਸਰਕਾਰ ਦੀਆਂ ਕਾਲੀਆਂ ਕਰਤੂਤਾਂ ਦਾ ਲੋਕਾਂ ਸਾਹਮਣੇ ਪਰਦਾਫਾਸ਼ ਕਰ ਦਿੱਤਾ। ਇਸ ਤੋਂ ਜ਼ਾਹਰ ਹੈ ਕਿ ਪੰਜਾਬ ਵਿਚ ਸਰਕਾਰ ਸਿੱਖਾਂ ਉਤੇ ਅਤਿਆਚਾਰ ਕਰ ਰਹੀ ਹੈ। ਪ੍ਰੈਸ ਨੇ ਵੀ ਸਰਕਾਰ ਦੇ ਹੱਕ ਵਿਚ ਗੱਲ ਕੀਤੀ ਅਤੇ ਚਮਨ ਲਾਲ ਦੀ ਨਿੰਦਾ ਕੀਤੀ। ਇਸ ਵਕਤ, ਦੁਸ਼ਟ ਕੇ.ਪੀ.ਐਸ. ਗਿੱਲ ਪੰਜਾਬ ਪੁਲਿਸ ਦੇ ਡੀ.ਜੀ.ਪੀ. ਨੇ ਇਕ ਆਈ.ਏ.ਐਸ. ਔਰਤ ਦੀ ਇੱਜ਼ਤ ਲੁਟਣ ਦੀ ਕੋਸ਼ਿਸ਼ ਕੀਤੀ। ਸਭ ਤੋਂ ਵੱਡੇ ਪੁਲਿਸ ਅਫਸਰ ਦਾ ਇਹ ਹਾਲ ਹੈ ਤਾਂ ਉਸ ਤੋਂ ਥੱਲੇ ਵਾਲੇ ਕੀ ਨਹੀਂ ਕਰਦੇ ਹੋਣਗੇ। ਪੁਲਿਸ ਖੁਦ ਔਰਤਾਂ ਦੀ ਇੱਜ਼ਤ ਲੁੱਟ ਰਹੀ ਹੈ ਤਾਂ ਕਿ ਪੰਜਾਬ ਦੀ ਸਿੱਖ-ਜਨਤਾ ਜੁਝਾਰੂ ਸਿੰਘਾਂ ਦੇ ਖਿਲਾਫ ਹੋ ਜਾਵੇ। ਗੁਰੂ ਦੇ ਸਿੱਖਾਂ ਨੂੰ ਪਤਾ ਹੈ ਕਿ ਗੁਰੂ ਦੇ ਸਿੱਖ ਕਦੇ ਅਜਿਹਾ ਕੰਮ ਨਹੀਂ ਕਰਦੇ। ਸਿੱਖਾਂ ਦਾ ਬੱਚਾ-ਬੱਚਾ ਸਰਕਾਰ ਦੀਆਂ ਕਾਲੀਆਂ ਕਰਤੂਤਾਂ ਨੂੰ ਜਾਣਦਾ ਹੈ, ਹੁਣ ਸਿੱਖ ਕਦੇ ਵੀ ਇਸ ਜ਼ਾਲਮ ਸਰਕਾਰ ਦੇ ਜਾਲ ਵਿਚ ਨਹੀਂ ਫਸ ਸਕਦੇ। ਪ੍ਰੈਸ ਵੀ ਸਰਕਾਰ ਦੇ ਹੱਕ ਵਿਚ ਗੱਲ ਕਰਦੀ ਹੈ। ਲਾਹਨਤ ਹੈ ਅਜਿਹੀ ਪ੍ਰੈਸ ਦੇ ਜੋ ਸਰਕਾਰ ਦੇ ਹੱਥਾਂ ਦਾ ਖਿਲੌਣਾ ਬਣ ਚੁੱਕੀ ਹੈ ਅਤੇ ਸਿੱਖਾਂ ਨੂੰ ਬਦਨਾਮ ਕਰ ਰਹੀ ਹੈ।

ਸਰਕਾਰ ਸਿੱਖਾਂ 'ਤੇ ਅਤਿਆਚਾਰ ਕਰਕੇ ਸਿੱਖਾਂ ਨੂੰ ਦਬਾਅ ਨਹੀਂ ਸਕਦੀ। ਹਿਟਲਰ ਨੇ ਵੀ ਸੱਤ ਲੱਖ ਤੋਂ ਜ਼ਿਆਦਾ ਯਹੂਦੀਆਂ ਨੂੰ ਬੇਰਹਿਮੀ ਨਾਲ ਮਾਰਿਆ ਸੀ। ਹਿਟਲਰ ਖਤਮ ਹੋ ਗਿਆ ਪਰ ਯਹੂਦੀ ਅੱਜ ਇਸਰਾਈਲ ਵਿਚ ਰਾਜ ਕਰ ਰਹੇ ਹਨ। ਇਸ ਤਰ੍ਹਾਂ ਸਿੱਖ ਵੀ ਕਦੇ ਖਤਮ ਨਹੀਂ ਹੋਣਗੇ। ਇਕ ਦਿਨ ਦਿੱਲੀ ਦੇ ਤਖ਼ਤ 'ਤੇ ਕੇਸਰੀ ਨਿਸ਼ਾਨ ਲਹਿਰਾਏਗਾ। ਖੂਨ ਦਾ ਇਕ ਇਕ ਕਤਰਾ ਵਹਾ ਕੇ ਵੀ ਸਿੱਖ ਚੈਨ ਨਾਲ ਨਹੀਂ ਬੈਠਣਗੇ।



ਜਦੋਂ ਤਕ ਖ਼ਾਲਿਸਤਾਨ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਤਦ ਤਕ ਇਨ੍ਹਾਂ ਹਿਟਲਰ ਵਰਗੇ ਜ਼ਾਲਮਾਂ ਦੇ ਖਿਲਾਫ਼ ਲੜਾਈ ਜਾਰੀ ਰਹੇਗੀ।

ਚਮਨ ਲਾਲ ਨੇ ਸਰਕਾਰ ਦੀ ਕਾਲੀ ਕਰਤੂਤ ਦਾ ਪਰਦਾਫਾਸ਼ ਕਰਕੇ ਸਾਬਤ ਕਰ ਦਿੱਤਾ ਹੈ ਕਿ ਦਹਿਸ਼ਤਵਾਦੀ ਸਰਕਾਰ ਹੈ, ਸਿਖ ਨਹੀਂ। ਰਿਬੇਰੋ ਦੇ ਬਿਆਨ ਤੋਂ ਵੀ ਸਾਫ਼ ਜ਼ਾਹਰ ਹੈ ਕਿ ਸਰਕਾਰ ਖੁਦ ਦਹਿਸ਼ਤਵਾਦੀ ਹੈ।

ਅੰਗਰੇਜ਼ਾਂ ਦੇ ਰਾਜ ਵਿਚ ਉਨ੍ਹਾਂ ਨੇ ਰੌਲਟ ਐਕਟ ਬਣਾਇਆ ਸੀ। ਉਸਦਾ ਕਾਂਗਰਸ ਨੇ ਬਹੁਤ ਭਾਰੀ ਵਿਰੋਧ ਕੀਤਾ ਸੀ। ਅੱਜ ਉਸੇ ਕਾਂਗਰਸ ਦੀ ਸਰਕਾਰ ਨੇ ਟਾਡਾ (ਦਹਿਸ਼ਤਵਾਦੀ ਕਾਰਵਾਈ ਤੇ ਗੜਬੜ ਵਾਲਾ ਖੇਤਰ ਐਕਟ) ਬਣਾਇਆ ਹੈ। ਇਸਦੇ ਮੁਕਾਬਲੇ ਰੌਲਟ ਐਕਟ ਕੁਝ ਵੀ ਨਹੀਂ ਸੀ। ਅਗਰ ਅਜਿਹੇ ਸੌ ਰੌਲਟ ਐਕਟ ਬਣਾ ਦੇਈਏ ਤਾਂ ਇਕ ਟਾਡਾ ਐਕਟ ਬਣਦਾ ਹੈ।

ਭਾਰਤ ਦੇ ਤਾਂ ਮੈਜਿਸਟ੍ਰੇਟ ਵੀ ਝੂਠੀ ਗਵਾਹੀ ਦਿੰਦੇ ਹਨ ਫਿਰ ਵੀ ਪੁਲਿਸ ਅਫ਼ਸਰਾਂ ਨੂੰ ਅਦਾਲਤ ਵਿਚ ਗਵਾਹੀ ਦੇਣ ਦਾ ਅਧਿਕਾਰ ਦੇ ਦਿੱਤਾ ਗਿਆ ਹੈ ਕਿ ਅਦਾਲਤ ਇਹਨਾਂ ਦੀ ਗਵਾਹੀ ਮੰਨੇ। ਪੁਲਿਸ ਅਫਸਰ ਤਾਂ ਕੇ.ਪੀ.ਐਸ.ਗਿੱਲ ਵਰਗੇ ਹੀ ਹਨ, ਜੋ ਔਰਤਾਂ ਦੀ ਇੱਜ਼ਤ ਲੁਟਣਾ ਅਤੇ ਨਿਰਦੋਸ਼ ਲੋਕਾਂ ਨੂੰ ਮਾਰਨਾ ਆਪਣੀ ਸ਼ਾਨ ਸਮਝਦੇ ਹਨ। ਉਂਜ ਹੀ ਨਹੀਂ, ਸਗੋਂ ਕਾਨੂੰਨ ਦੀ ਆੜ ਵਿਚ ਵੀ ਅੱਜ ਸਿੱਖਾਂ ਉਤੇ ਅਤਿਆਚਾਰ ਕੀਤਾ ਜਾ ਰਿਹਾ ਹੈ।

ਅਤਿਆਚਾਰ ਦੀ ਕਹਾਣੀ ਇਥੇ ਹੀ ਖਤਮ ਨਹੀਂ ਹੁੰਦੀ। ਜੇਲ੍ਹਾਂ ਵਿਚ ਵੀ ਸਿੱਖਾਂ 'ਤੇ ਅਤਿਆਚਾਰ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ। ਪੰਜਾਬ ਦੀ ਸੰਗਰੂਰ ਜੇਲ੍ਹ ਵਿਚ ਦਿਨ-ਦਿਹਾੜੇ ਕਈ ਨਿਰਦੋਸ਼ ਸਿੱਖਾਂ ਨੂੰ ਬੇਰਹਿਮੀ ਨਾਲ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਸੁਖਦੇਵ ਸਿੰਘ ਅਤੇ ਨਿਰਮਲ ਸਿੰਘ ਨੂੰ ਜੇਲ੍ਹ ਵਿਚ ਢਾਈ ਸਾਲ ਤਕ ਬੇੜੀਆਂ ਲਾਈਆਂ ਗਈਆਂ ਅਤੇ ਪੰਜ ਮਹੀਨੇ ਤਕ ਚੌਵੀ ਘੰਟੇ ਹੱਥ ਪਿਛੇ ਬੰਨ੍ਹ ਕੇ ਕਾਲ ਕੋਠੜੀਆਂ ਵਿਚ ਬੰਦ ਰਖਿਆ ਗਿਆ। ਪੁਲਿਸ ਹਿਰਾਸਤ ਵਿਚ ਵੀ ਜੋ ਅਤਿਆਚਾਰ ਕੀਤਾ ਗਿਆ ਉਹ ਤਾਂ ਕਹਿਣ ਦੇ ਯੋਗ ਹੀ ਨਹੀਂ ਹੈ। ਬਲਵਿੰਦਰ ਸਿੰਘ ਦਾ ਵੀ ਇਹੋ ਹਾਲ ਕੀਤਾ ਗਿਆ। ਪੁਲਿਸ ਹਿਰਾਸਤ ਵਿਚ ਵੀ ਸਿੱਖਾਂ ਉਤੇ ਅਤਿਆਚਾਰ ਕੀਤਾ ਜਾਂਦਾ ਹੈ। ਅਜਮੇਰ ਸਿੰਘ ਪ੍ਰਧਾਨ ਅਤੇ ਉਸ ਦੇ ਸਾਰੇ ਭਰਾਵਾਂ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ ਹੈ। ਇਨ੍ਹਾਂ ਦੇ। ਸਰੀਰ ਦਾ ਇਕ ਇਕ ਅੰਗ ਕੱਟ ਕੇ ਇਹਨਾਂ ਦੇ ਪਿਤਾ ਜੀ ਨੂੰ ਦਿਖਾਇਆ ਗਿਆ। ਇਨ੍ਹਾਂ ਦੇ ਪਿਤਾ ਉਪਰ ਵੀ ਬਹੁਤ ਤਸ਼ੱਦਦ ਕੀਤਾ ਗਿਆ ਤੇ ਬਾਅਦ ਵਿਚ ਉਸਨੂੰ ਜੇਲ੍ਹ ਭੇਜ ਦਿੱਤਾ ਗਿਆ। ਮਥਰਾ ਸਿੰਘ ਨੂੰ ਵੀ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਪੁਲਿਸ ਉਸ ਤੋਂ ਉਸਦਾ ਨਾਂ ਤਕ ਨਹੀਂ ਪੁਛ ਸਕੀ। ਸ਼ਹੀਦ ਹੋਣ ਤੋਂ ਬਾਅਦ ਪਤਾ ਲਗਿਆ ਕਿ ਉਹ ਤਾਂ ਮਥਰਾ ਸਿੰਘ ਸੀ। ਅਨੋਖ ਸਿੰਘ ਬੱਬਰ, ਜਨਰਲ ਲਾਭ ਸਿੰਘ, ਚਰਨਜੀਤ ਸਿੰਘ ਤਲਵੰਡੀ ਅਤੇ ਗੁਰਦੇਵ ਸਿੰਘ ਸਤਿਆਵਲੀ ਆਦਿ ਕਈ ਸਿੱਖ ਨੂੰ ਬੇਰਹਿਮੀ ਨਾਲ ਸ਼ਹੀਦ ਕੀਤਾ ਗਿਆ। ਇਨ੍ਹਾਂ ਦੇ ਸਰੀਰ ਨੂੰ ਗਰਮ ਸਲਾਖਾਂ ਨਾਲ ਕੋਹਿਆ ਗਿਆ ਅਤੇ ਸਰੀਰ ਦਾ ਇਕ ਇਕ ਅੰਗ ਤੋੜ ਦਿੱਤਾ ਗਿਆ। ਨਿਰਮਲ ਸਿੰਘ ਦਾ ਸਾਰਾ ਪਰਿਵਾਰ ਬਿਨਾਂ ਕਿਸੇ ਵਜ੍ਹਾ ਤੋਂ ਢਾਈ ਸਾਲ ਤਕ ਜੇਲ੍ਹ ਵਿਚ ਬੰਦ ਰਖਿਆ। ਇਸਦੀ ਭੈਣ ਸਮੇਤ,

ਭੈਣ ਦਾ ਸਾਰਾ ਪਰਿਵਾਰ ਅਜੇ ਤਕ ਜੇਲ੍ਹ ਵਿਚ ਬੰਦ ਹੈ। ਇਸ ਅਤਿਆਚਾਰ ਦਾ ਬਦਲਾ ਲੈਣ ਲਈ ਇਸਦੇ ਭਾਣਜਿਆਂ ਨੂੰ ਹਥਿਆਰ ਉਠਾਉਣੇ ਪਏ ਤੇ ਦੁਸ਼ਟਾਂ ਖਿਲਾਫ ਲੜਦੇ ਹੋਏ ਸ਼ਹੀਦੀ ਦਾ ਜਾਮ ਪੀਣਾ ਪਿਆ। ਇਕ ਨਹੀਂ ਪਤਾ ਨਹੀਂ ਕਿੰਨੇ ਪਰਿਵਾਰ ਜੇਲ੍ਹਾਂ ਵਿਚ ਬੰਦ ਹਨ ਅਤੇ ਕਿੰਨੇ ਪਰਿਵਾਰ ਸ਼ਹੀਦ ਕਰ ਦਿੱਤੇ ਗਏ ਹਨ। ਸਰਕਾਰ ਅਜਿਹੇ ਅਤਿਆਚਾਰ ਕਰਕੇ ਸਿੱਖਾਂ ਨੂੰ ਦਬਾਅ ਨਹੀਂ ਸਕਦੀ। ਕਿਸ ਤਰ੍ਹਾਂ ਭੁੱਲ ਜਾਣ ਸਿਖ ਅਜਿਹੇ ਜ਼ੁਲਮ ਨੂੰ ? ਸਿੱਖ ਇਕ ਇਕ ਜ਼ੁਲਮ ਅਤੇ ਕੀਤੇ ਗਏ ਅਤਿਆਚਾਰ ਦਾ ਬਦਲਾ ਲੈਣਗੇ। ਅਜੇ ਤਾਂ ਬਦਲੇ ਦੀ ਅੱਗ ਸਿਰਫ ਸੁਲਘ ਰਹੀ ਹੈ। ਲੇਕਿਨ ਇਹ ਅੱਗ ਇਕ ਦਿਨ ਤੂਫਾਨ ਦਾ ਰੂਪ ਧਾਰਨ ਕਰੇਗੀ ਫਿਰ ਇਸ ਅੱਗ ਨੂੰ ਕੋਈ ਬੁਝਾ ਨਹੀਂ ਸਕੇਗਾ। ਫਿਰ ਤਾਂ ਬਸ ਜ਼ਾਲਮ ਸਰਕਾਰ ਦਾ ਅੰਤ ਹੀ ਹੋਵੇਗਾ।

ਸਰਕਾਰ ਦੇ ਅਤਿਆਚਾਰ ਨਾਲ ਤਾਂ ਸਾਡੇ ਹੌਸਲੇ ਬੁਲੰਦ ਹੁੰਦੇ ਹਨ ਅਤੇ ਚਟਾਨ ਦੀ ਤਰ੍ਹਾਂ ਮਜ਼ਬੂਤ। ਜਦ ਪਹਾੜ ਨਾਲ ਆਵਾਜ਼ ਟਕਰਾਉਂਦੀ ਹੈ ਤਾਂ ਗੂੰਜਦੀ ਹੈ, ਇਸੇ ਤਰ੍ਹਾਂ ਸਾਡੀ ਆਵਾਜ਼ ਦੀ ਗੂੰਜੇਗੀ। ਫਿਰ ਹਰ ਸਿੱਖ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ ਖ਼ਾਲਿਸਤਾਨ ਹੋਵੇਗਾ। ਫਿਰ ਇਹ ਗੂੰਜ ਜ਼ਾਲਮ ਸਰਕਾਰ ਨੂੰ ਹਿਲਾ ਕੇ ਰੱਖ ਦੇਵੇਗੀ। ਇਸਦਾ ਨਤੀਜਾ ਖ਼ਾਲਿਸਤਾਨ ਹੋਵੇਗਾ।

ਜਦ ਵੀ ਕੌਮ ਨੂੰ ਖੂਨ ਦੀ ਲੋੜ ਪਈ,
ਹਾਮੀ ਹੱਸਬ-ਹੱਸ ਕੇ ਭਰੀ ਖ਼ਾਲਸੇ ਨੇ।
ਜਦ ਵੀ ਜ਼ੁਲਮ ਦੀ ਨਦੀ ਵਿਚ ਕਾਗ ਆਈ,
ਪਹਿਲ ਹੱਸਕੇ ਭਰੀ ਖ਼ਾਲਸੇ ਨੇ।
ਦੋਹ-ਪਾਸਿਆਂ ਤੋਂ ਕਿਧਰੇ ਆ ਜਾਏ ਗੋਲੀ,
ਪਹਿਲਾਂ ਛਾਤੀ ਤੇ ਜ਼ਰੀ ਖ਼ਾਲਸੇ ਨੇ।
ਦੁਨੀਆਂ ਵਿਚ ਇਕ ਧਰਤ ਪੰਜਾਬ ਦੀ ਵੇ,
ਜਿਹਦੀ ਮੌਤ ਦੀ ਹਿੱਸਕ ਤੇ ਵੱਸਦੀ ਏ।
ਇਕੋ ਹੀ ਮਾਂ ਖ਼ਾਲਸੇ ਦੀ ਜੋ ਕੰਮ ਬਦਲੇ,
ਆਪਣੇ ਪੁੱਤ ਮਰਵਾ ਕੇ ਹੱਸਦੀ ਏ।

ਅੱਜ ਜੋ ਸਿੱਖਾਂ ਦੇ ਖੂਨ ਦਾ ਕਤਰਾ-ਕਤਰਾ ਬਹਾਇਆ ਜਾ ਰਿਹਾ ਹੈ, ਇਹੋ ਖੂਨ ਦਾ ਕਤਰਾ-ਕਤਰਾ ਇਕ ਦਿਨ ਨਦੀ ਦਾ ਰੂਪ ਧਾਰਨ ਕਰੇਗਾ। ਫਿਰ ਇਸ ਜ਼ਾਲਮ ਸਰਕਾਰ ਦਾ ਅੰਤ ਇਸ ਖੂਨ ਦੀ ਨਦੀ ਵਿਚ ਡੁੱਬ ਕੇ ਹੋਵੇਗਾ। ਕਿਸੇ ਨੇ ਕਿੰਨਾ ਸੋਹਣਾ ਕਿਹਾ ਹੈ :

ਸਿਖਾਂ ਨੂੰ ਪਤਾ ਹੈ ਸਿਰਾਂ ਦੇ ਮੁੱਲ ਪੈਣੇ,
ਇਕ ਵਾਰੀ ਇਤਿਹਾਸ ਦੁਹਰਾਅ ਦੇਣਗੇ।
ਸੀਸ ਲਗਦਾ ਤੇ ਲੱਗੇ ਲੱਖ ਵਾਰੀ,
ਗਲੋਂ ਸੰਗਲ ਗੁਲਾਮੀ ਦੇ ਲਾਹ ਦੇਣਗੇ।



ਜਿਸ ਰੂਹਾਨੀ ਜੰਗ ਮਾਰਗ ਉਪਰ ਅਸੀਂ ਚੱਲੇ ਹਾਂ ਇਹ ਮਾਰਗ ਅਮਰ ਹੈ। ਇਹ ਮਾਰਗ ਹੀ ਸਾਡਾ ਜੀਵਨ ਹੈ। ਇਸ ਮਾਰਗ ਦੇ ਪਾਂਧੀ (ਰਾਹੀ) ਬਣਨ ਲਈ, ਅਸੀਂ ਇਹੋ ਜਿਹੀਆਂ ਕਈ ਜ਼ਿੰਦਗੀਆਂ ਵਾਰ ਸੁੱਟੀਏ। ਸਾਡੀ ਮੌਤ ਨਾਲ ਸਾਡਾ ਸਫ਼ਰ ਖਤਮ ਨਹੀਂ ਹੋ ਜਾਂਦਾ ਬਲਕਿ ਇਸ ਤਰ੍ਹਾਂ ਤਾਂ ਇਕ ਪਾਸਾ ਹੀ ਪਲਟਦਾ ਹੈ। ਸਾਡਾ ਸਫ਼ਰ ਤਾਂ ਮੌਤ ਦੇ ਦੇਸ਼ ਤੋਂ ਅੱਗੇ ਵੀ ਆਪਣੇ ਚਾਨਣ ਨੂੰ ਬਿਖੇਰ ਰਿਹਾ ਹੈ।

ਸਾਡੀ ਲੜਾਈ ਕਿਸੇ ਧਰਮ ਜਾਂ ਜਾਤੀ ਦੇ ਖਿਲਾਫ਼ ਨਹੀਂ ਹੈ। ਸਾਡੀ ਲੜਾਈ ਸੱਚ ਦੇ ਲਈ ਹੈ ਅਤੇ ਜ਼ੁਲਮ ਦੇ ਖਿਲਾਫ਼ ਹੈ। ਪੰਜਾਬ ਵਿਚ ਜੋ ਵੀ ਗਲਤ ਕੰਮ ਹੋ ਰਹੇ ਹਨ, ਜਿਸ ਤਰ੍ਹਾਂ ਸਿੱਖਾਂ ਤੋਂ ਪੈਸਾ ਲੁੱਟਣਾ ਅਤੇ ਪੈਸੇ ਦੇ ਬਦਲੇ ਸਿੱਖਾਂ ਨੂੰ ਮਾਰ ਦੇਣਾ, ਅਜਿਹੇ ਗਲਤ ਕੰਮ ਸਰਕਾਰ ਦੇ ਏਜੰਟ ਕਰ ਰਹੇ ਹਨ। ਇਹ ਸਰਕਾਰ ਦੀ ਜੁਝਾਰੂ ਸਿੰਘਾਂ ਨੂੰ ਬਦਨਾਮ ਕਰਨ ਦੀ ਇਕ ਬਹੁਤ ਵੱਡੀ ਚਾਲ ਹੈ। ਗੁਰੂ ਦੇ ਸਿੰਘ ਅਜਿਹੇ ਗਲਤ ਕੰਮ ਨਹੀਂ ਕਰਦੇ, ਗੁਰੂ ਦੇ ਸਿੰਘ ਤਾਂ ਗੁਰਮਤਿ ਦੇ ਅਨੁਸਾਰ ਹੀ ਚਲਦੇ ਹਨ ਅਤੇ ਦੁਸ਼ਟਾਂ ਦੇ ਖਿਲਾਫ਼ ਲੜਦੇ ਹਨ। ਸਰਕਾਰ ਸਿੱਖਾਂ ਨੂੰ ਅੱਤਵਾਦੀ ਅਤੇ ਦਹਿਸ਼ਤਵਾਦੀ ਕਹਿ ਕੇ ਬਦਨਾਮ ਕਰਦੀ ਹੈ ਹਾਲਾਂਕਿ ਸਰਕਾਰ ਖੁਦ ਦਹਿਸ਼ਤਵਾਦੀ ਹੈ।

ਸਾਨੂੰ ਆਪਣੇ ਇਤਿਹਾਸ ਉਤੇ ਫ਼ਖ਼ਰ ਹੈ। ਸਾਡੇ ਗੁਰੂਆਂ, ਜਥੇਦਾਰਾਂ, ਸੰਤਾਂ-ਮਹਾਂਪੁਰਸ਼ਾਂ ਨੇ ਇਸ ਇਤਿਹਾਸ ਨੂੰ ਜਿਊਂਦਿਆਂ ਰੱਖਣ ਲਈ ਇਸਦੀਆਂ ਬੁਨਿਆਦਾਂ (ਨੀਹਾਂ) ਵਿਚ ਖੂਨ ਡੋਲ੍ਹਿਆ ਹੈ।

ਇਸ ਸਮੇਂ ਸਿਖਾਂ ਉਤੇ ਜੋ ਜ਼ੁਲਮ ਹੋਏ ਤੇ ਹੋ ਰਹੇ ਹਨ, ਕਥਨ ਕਰਦਿਆਂ ਕਲਮ ਕੰਬਦੀ ਹੈ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਸਿੱਖ ਕੌਮ ਦਾ ਬੱਚਾ-ਬੱਚਾ ਆਪਣੇ ਉਤੇ ਹੋਏ ਜ਼ੁਲਮ ਦਾ ਬਦਲਾ ਲੈਣ ਲਈ ਤਿਆਰ ਹੋ ਗਿਆ ਹੈ।

ਸਰਕਾਰ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਬਹੁਤ ਯਤਨ ਕੀਤੇ ਪਰ ਉਹ "ਜਬੈ ਬਾਣ ਲਾਗੈ, ਤਬੈ ਰੋਸ ਜਾਗੈ' ਦੇ ਗੁਰਵਾਕ ਅਨੁਸਾਰ ਅੱਗੇ ਤੋਂ ਵੀ ਵੱਧ ਜੋਸ਼-ਖਰੋਸ਼ ਨਾਲ ਮੌਤ ਨੂੰ ਜੱਫੀਆਂ ਪਾਉਣ ਲੱਗੇ ਹਨ।

ਹੁਣ ਤਾਂ ਸਾਡਾ ਮੁਖ ਮਨੋਰਥ ਇਹੀ ਹੈ ਕਿ ਇਸ ਕੌਮੀ ਲੜਾਈ ਨੂੰ ਜਿਤਣਾ ਜਾਂ ਸ਼ਹੀਦ ਦੀ ਮੌਤ ਮਰ ਜਾਣਾ।

ਕਿਸੇ ਕਵੀ ਨੇ ਇਨ੍ਹਾਂ ਦਾ ਕਿੰਨਾ ਸੋਹਣਾ ਆਤਮ-ਦ੍ਰਿਸ਼ ਚਿਤਰਿਆ ਹੈ ਅਤੇ ਅਣਖ ਨੂੰ ਝੰਜੋੜਦਾ ਹੋਇਆ ਕਹਿੰਦਾ ਹੈ :

ਲਾਹ ਦਿਉ ਗੁਲਾਮੀ ਦੇ ਨਕਾਬ,
ਚੁੰਮ ਕੇ ਫਾਂਸੀ ਦੇ ਫੰਦੇ।

ਕਿਉਂਕਿ ਫਰਜੰਦ ਗੁਰੂ ਦੀ ਲਾਸਾਨੀ ਤਵਾਰੀਖ ਦਾ ਪੰਨਾ ਗਵਾਹ ਹੈ, ਦਸਮ ਪਿਤਾ ਨੇ ਆਪਣੀ ਇਲਾਹੀ ਛਾਪ ਲਾ ਕੇ ਸਾਨੂੰ ਸਰਦਾਰੀਆਂ ਤੇ ਮਹਾਨ ਰੁਤਬੇ ਬਖਸ਼ੇ। ਪਤਾ ਨਹੀਂ ਗੁਰੂ ਜੀ ਨੇ ਕਿੰਨੇ ਫ਼ਖ਼ਰ ਨਾਲ ਉਦੋਂ ਆਖਿਆ ਹੋਵੇਗਾ :

*ਇਨ ਗਰੀਬ ਸਿਖਨ ਕੋ ਦੀਉ ਪਾਤਿਸ਼ਾਹੀ,*
*ਯਾਦ ਕਰਹਿ ਹਮਰੀ ਗੁਰਿਆਈ।*
*ਖ਼ਾਲਸਾ ਮੇਰੋ ਰੂਪ ਹੈ ਖਾਸ,*
*ਖ਼ਾਲਸੇ ਮਹਿ ਹਉ ਕਰਉ ਨਿਵਾਸ।*

ਇਥੇ ਹੀ ਬਸ ਨਹੀਂ, ਜਦੋਂ ਚੋਜੀ ਪ੍ਰੀਤਮ ਨੂੰ ਮਾਤਾ ਜੀਤੋ ਜੀ ਨੇ ਭਰੇ ਦੀਵਾਨ ਵਿਚ ਪੁਛਿਆ, ਮੇਰੇ ਲਾਲ ਕਿਥੇ ਨੇ, ਨਜ਼ਰ ਨਹੀਂ ਆਉਂਦੇ, ਉਸ ਵੇਲੇ ਸਤਿਗੁਰਾਂ ਪਤਾ ਹੈ ਸਾਡੇ ਉਤੇ ਕਿੰਨਾ ਮਾਣ ਕੀਤਾ ਸੀ। ਮਾਤਾ ਜੀਤੋ ਜੀ ਨੂੰ ਜੁਆਬ ਵਿਚ ਆਖਿਆ ਸੀ :

*ਇਨ ਪੁਤਰਨ ਕੇ ਸੀਸ ਪਰ, ਵਾਰ ਦੀਏ ਸੁਤ ਚਾਰ,*
*ਚਾਰ ਮੂਏ ਤੋ ਕਿਆ ਹੂਆ, ਜੀਵਤ ਕਈ ਹਜ਼ਾਰ।*

ਸਾਡਾ ਤਾਂ ਇਤਿਹਾਸ ਹੀ ਕੁਰਬਾਨੀਆਂ ਦਾ ਭਰਿਆ ਹੋਇਆ ਹੈ। ਦਸਮ ਪਿਤਾ ਜੀ ਨੇ ਇਸ ਸਿੱਖੀ ਦੇ ਮਹਿਲ ਨੂੰ ਉਸਾਰਨ ਲਗਿਆਂ, ਇਸ ਦੀਆਂ ਨੀਆਂ ਵਿਚ ਦੋ ਛੋਟੀਆਂ ਕੋਮਲ ਜਿੰਦਾਂ ਨੂੰ ਲਾ ਕੇ ਇਸ ਮਹਿਲ ਦੀ ਉਸਾਰੀ ਕੀਤੀ। ਜ਼ੁਲਮ ਤੇ ਜ਼ਬਰ ਦੀਆਂ ਤੂਫ਼ਾਨੀ ਹਨ੍ਹੇਰੀਆਂ ਇਸ ਸਿੱਖੀ ਦੇ ਮਹਿਲ ਦਾ ਕੁਝ ਨਾ ਵਿਗਾੜ ਸਕੀਆਂ, 1699 ਈਸਵੀ ਤੋਂ ਲੈ ਕੇ ਅੱਜ ਤਕ ਇਸ ਮਹਿਲ ਨੂੰ ਨੇਸਤੋ-ਨਾਬੂਦ ਕਰਨ ਦੀਆਂ ਕਈ ਸਾਜ਼ਿਸ਼ਾਂ ਰਚੀਆਂ ਜਾਂਦੀਆਂ ਰਹੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬੰਦਾ ਸਿੰਘ ਬਹਾਦਰ, ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਦੀਪ ਸਿੰਘ ਜੀ, ਭਾਈ ਮਨੀ ਸਿੰਘ ਜੀ ਅਤੇ ਹੋਰ ਅਨੇਕਾਂ ਸਿੰਘਾਂ ਨੇ ਆਪਣੀ ਰੱਤ, ਮਿਝ ਦੇ ਕੇ ਅਤੇ ਹੱਡੀਆਂ ਦੀ ਵਰਤੋਂ ਕਰਕੇ ਇਸ ਮਹਿਲ ਨੂੰ ਡਿੱਗਣ ਨਾ ਦਿੱਤਾ।

ਫਿਰ ਮੱਸੇ ਰੰਗੜ ਨੇ ਇਸ ਸ਼ਾਨ-ਮਈ ਮਹਿਲ ਨੂੰ ਕਲੰਕਿਤ ਕਰਨ ਦੀ ਕੋਸ਼ਿਸ਼ ਕੀਤੀ। ਤੁਹਾਨੂੰ ਪਤਾ ਹੈ ਕਿ ਉਸ ਵੇਲੇ ਬੁੱਢਾ ਜੌੜ ਦੇ ਛੰਬ ਵਿਚੋਂ ਦੋ ਸਿੰਘਾਂ ਨੇ ਨਵਾਬ ਕਪੂਰ ਸਿੰਘ ਦੇ ਹੁਕਮ ਨੂੰ ਮੰਨ ਕੇ ਅਰਦਾਸੇ ਸੋਧ, ਦੁਸ਼ਟ ਨੂੰ ਸੋਧਣ ਲਈ ਕਮਰਕੱਸੇ ਕਰ ਲਏ ਤੇ ਸਿੰਘਾਂ ਨੇ ਮੱਸੇ ਰੰਗੜ ਦਾ ਸਿਰ ਧੜ ਨਾਲੋਂ ਵੱਖ ਕੀਤਾ ਤੇ ਨੇਜ਼ਿਆਂ ਉਤੇ ਸਿਰ ਟੰਗ ਕੇ ਪੰਜਾਬ ਦੇ ਜਵਾਨ, ਦਸਮੇਸ਼ ਦੇ ਫਰਜ਼ੰਦ ਅਕਾਲ ਦੇ ਨਾਅਰੇ ਲਾਉਂਦੇ ਅਲੋਪ ਹੋ ਗਏ। ਫਿਰ ਇਹ ਸਿੱਖੀ ਦਾ ਮਹਿਲ ਉਸਦਰਾ, ਵੱਧਦਾ ਫੁਲਦਾ ਆਪਣੀਆਂ ਸਿਖਰਾਂ ਨੂੰ ਛੋਹਣ ਲਗਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤੋਂ ਬਾਅਦ ਦਰਜਾ-ਬਾ-ਦਰਜਾ ਸਮੇਂ ਸਮੇਂ ਉਠੇ ਮਰਜੀਵੜਿਆਂ ਨੇ ਇਸ ਦੀ ਸ਼ਾਨ ਬਹਾਲ ਰੱਖੀ।

ਫਿਰ ਇਕ ਫ਼ਖ਼ਰੇ ਕੌਮ, ਸ਼ਾਂਤੀ ਤੇ ਕ੍ਰਾਂਤੀ ਦੀ ਮੂਰਤ (ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ) ਦਮਦਮੀ ਟਕਸਾਲ ਵਿਚ ਪੈਦਾ ਹੋਈ, ਜਿਸ ਨੇ ਸਿੱਖਾਂ ਦੀ ਮਰਦੀ ਜਾ ਰਹੀ ਜ਼ਮੀਰ ਨੂੰ ਹਲੂਣਿਆਂ ਅਤੇ ਆਪਣੇ ਵਿਰਸੇ ਨੂੰ ਸੰਭਾਲਣ ਲਈ ਵੰਗਾਰਿਆ। ਇਤਿਹਾਸ ਦੇ ਪੰਨਿਆਂ ਨੇ ਆਪਣੇ ਆਪ ਨੂੰ ਇਕ ਵਾਰ ਫਿਰ ਦੁਹਰਾਇਆ। ਸ੍ਰੀ ਹਰਿਮੰਦਰ ਸਾਹਿਬ ਉਤੇ ਹਮਲਾ ਹੋਇਆ। ਫਿਰ ਦਿੱਲੀ ਵਿਚ ਸਿੰਘਾਂ ਦੀਆਂ (ਸ਼ਹੀਦ ਸਤਵੰਤ ਸਿੰਘ, ਸ਼ਹੀਦ ਬੇਅੰਤ ਸਿੰਘ) ਟਾਪਾਂ ਗੂੰਜੀਆਂ। ਤਵਾਰੀਖ ਦੁਹਰਾਈ ਗਈ। ਸਿੰਘਾਂ ਨੇ



ਜ਼ਾਲਮ ਇੰਦਰਾ ਦੀਆਂ ਧੁਰ ਦੀਆਂ ਟਿਕਟਾਂ ਕੱਟ ਕੇ ਜਮਪੁਰ ਪਹੁੰਚਾ ਦਿੱਤਾ।

ਹੁਣ ਹਮਲਾ ਕਰਨ ਅਤੇ ਵਿਉਂਤ ਬਨਾਉਣ ਵਾਲੇ ਦੁਸ਼ਟ ਜਨਰਲ ਵੈਦਿਆ ਦੀ ਵਾਰੀ ਆ ਗਈ। ਇਸਨੇ ਬਚਣ ਲਈ ਬੜੇ ਦਾਅ-ਪੇਚ ਵਰਤੇ। ਅਖੀਰ ਲੁਕਣ-ਮੀਟੀ ਖੇਡਦਾ ਦੁਸ਼ਟ, ਮਾਸੂਮ ਬਚਿਆਂ ਦਾ ਕਾਤਲ, ਪੂਨੇ ਆ ਵਸਿਆ। ਕਾਲ ਦੀਆਂ ਘੜੀਆਂ ਇਸ ਦੇ ਸਿਰ ਕੂਕੀਆਂ। ਬਸ ਫਿਰ ਕੀ ਸੀ, ਪਲ ਵਿਚ ਦੁਸ਼ਟ ਨੂੰ ਸਦਾ ਦੀ ਨੀਂਦ ਸਵਾ ਦਿੱਤਾ। ਸਾਡੀ ਲਹਿਰ ਭਾਵੇਂ ਲੰਬੀ ਜ਼ਰੂਰ ਹੈ, ਪਰ ਇਸਦਾ ਸਿੱਟਾ ਉਹੀ ਹੈ, ਜੋ ਸਾਡੇ ਦਿਲਾਂ ਦੀਆਂ ਕੰਧਾਂ ਉਤੇ ਉਕਰਿਆ ਹੈ।

ਦਰਅਸਲ ਮਨੁੱਖ ਦੀ ਸੰਸਾਰਕ ਯਾਤਰਾ ਤਦ ਹੀ ਸਫਲ ਹੁੰਦੀ ਹੈ, ਜੇ ਗੁਰੂ ਦੇ ਲੇਖੇ ਲੱਗੇ। ਗੁਰੂ ਮਹਾਰਾਜ ਨੇ ਇਲਾਹੀ ਬਾਣੀ ਵੱਲ ਇਸ਼ਾਰਾ ਕੀਤਾ ਹੈ :

*ਪਹਿਲਾ ਮਰਣੁ ਕਬੂਲਿ, ਜੀਵਣੁ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣਕਾ, ਤਉ ਆਉ ਹਮਾਰੇ ਪਾਸ॥*

ਇਸੇ ਕਰਕੇ ਗੁਰੂ ਮਹਾਰਾਜ ਨੇ ਫੁਰਮਾਇਆ ਹੈ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥*

ਇਸ ਤਰ੍ਹਾਂ ਗੁਰਸਿੱਖਾਂ ਨੇ ਮਰਨਾ ਹੱਸ ਕੇ ਕਬੂਲ ਕੀਤਾ ਤੇ ਹਰ ਸੁਆਸ ਕਹਿੰਦੇ, "ਪੰਥ ਵਸੈ, ਮੈਂ ਉਜੜਾਂ"।

ਡੋਲਣਾ ਤੇ ਥਿੜਕਣਾ ਸਿੱਖੀ ਸੁਭਾਅ ਦੇ ਅਨੁਕੂਲ ਨਹੀਂ ਹੈ। ਜਿਸ ਦੇ ਵੱਲ ਉਹ ਪਰਮਾਤਮਾ ਹੁੰਦਾ ਹੈ, ਉਸਦਾ ਜ਼ਾਲਮ, ਹਕੂਮਤਾਂ ਅਤੇ ਮੁਤੱਸਵੀ ਲੋਕ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

*ਜਿਸ ਕਾ ਸਾਹਿਬ ਡਾਢਾ ਹੋਇ॥ ਤਿਸ ਕੋ ਮਾਰਿ ਨਾ ਸਕੈ ਕੋਇ॥*

*ਜਾ ਤੂੰ ਮੇਰੇ ਵਲਿ ਹੈ, ਤਾਂ ਕਿਆ ਮੁਹਛੰਦਾ॥*

*ਤੁਧੁ ਸਭੁ ਕਿਛ ਮੈਨੂੰ ਸੌਪਿਆ, ਜਾ ਤੇਰਾ ਬੰਦਾ॥*

ਗੁਰੂ ਸਾਹਿਬ ਨੇ 'ਜਿਸ ਜਨ ਉਪਰ ਤੇਰੀ ਕ੍ਰਿਪਾ, ਤਿਸ ਨੋ ਬਿਪ ਨਾ ਭਾਖੈ॥' ਵਾਲੀ ਤੁਕ ਲਿਖ ਕੇ ਗੱਲ ਹੀ ਮੁਕਾ ਦਿੱਤੀ ਕਿ ਜਿਨ੍ਹਾਂ 'ਤੇ ਪ੍ਰਭੂ ਮਿਹਰਵਾਨ ਹੁੰਦਾ ਹੈ, ਉਹਨਾਂ ਨੂੰ ਦੁੱਖ ਤਕਲੀਫਾਂ ਨਹੀਂ ਸਤਾਉਂਦੇ। ਸੋ ਸਤਿਗੁਰ ਜੀ ਦਾ ਹੁਕਮ ਹੈ :

*"ਮਰਨਾ ਮੁਨਸਾ ਸੂਰਿਆ ਹੱਕ ਹੈ, ਜੇ ਹੋਇ ਮਰਨ ਪ੍ਰਵਾਣੋ।"*

ਸੂਰਮੇ ਤੇ ਬਹਾਦਰਾਂ ਦੀ ਜ਼ਿੰਦਗੀ ਭਾਵੇਂ ਸੀਮਤ ਹੁੰਦੀ ਹੈ, ਪਰ ਅਸਲ ਜੀਵਨ ਉਹਨਾਂ ਦਾ ਹੀ ਹੈ, ਜੋ ਅਣਖ ਤੇ ਧਰਮ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਹਨ। ਤਾਂ ਹੀ ਤੇ ਕਿਸੇ ਨੇ ਆਖਿਆ ਹੈ :

ਜਨਨੀ ਜਨੈ ਤ ਭਗਤ ਜਨ, ਕੈ ਦਾਤਾ ਕੈ ਸੂਰ।
ਨਹੀਂ ਤ ਜਨਨੀ ਬਾਂਝ ਰਹੇ, ਕਾਹੇ ਗਵਾਵੈ ਨੂਰ।

ਸ਼ਹਾਦਤ ਅਮੁਲ ਹੈ ਅਤੇ ਇਸਦਾ ਰੁਤਬਾ ਅਟੱਲ ਹੈ। ਦੇਵਤੇ ਤੇ ਅਵਤਾਰ ਵੀ ਇਸਨੂੰ ਲੋਚਦੇ ਹਨ ਪਰ ਇਹ ਤਾਂ ਕਿਸੇ ਵਡਭਾਗੀ ਨੂੰ ਹੀ ਮਿਲਦੀ ਹੈ। ਗੁਰਸਿਖ ਜਿਥੇ ਬਹਾਦਰ ਹੈ, ਅਣਖੀ ਹੈ, ਉਥੇ ਨਾਲ-ਨਾਲ ਧੀਰਜਵਾਨ ਵੀ ਹੈ। ਗੁਰਬਾਣੀ ਸਾਡੇ ਸਿਦਕ ਦੀ ਸ਼ਕਤੀ ਨੂੰ ਮਜ਼ਬੂਤ ਕਰਦੀ ਹੈ ਜਿਸ ਨਾਲ "ਤੇਰਾ ਭਾਣਾ ਮੀਠਾ ਲਾਗੈ" ਦੀ ਅਵਸਥਾ ਬਣ ਜਾਂਦੀ ਹੈ। ਫਿਰ ਮਨੁੱਖ ਦੀ ਬਿਰਤੀ ਦੁੱਖ-ਸੁੱਖ ਵਿਚ ਸਮਾਂਨੰਤਰ ਰਹਿੰਦੀ ਹੈ। *'ਦੁਖ ਸੁਖ ਦੋਨੋ ਸਮ ਕਰ ਜਾਨੈ'*, *'ਦੁਖ ਸੁਖ ਦੋਇ ਕਰਿ ਕਪੜੇ।'* ਅਤੇ *'ਜੇ ਰਾਜ ਬਹਾਲੇ ਤਾਂ ਤੇਰੀ ਉਪਮਾ, ਜੇ ਘਾਸ ਬੁਡਾਵੈ ਤਾਂ ਕਿਆ ਘਟ ਜਾਈ॥'* ਵਾਲੀ ਅਵਸਥਾ ਸਰਬ ਰੋਗ ਦਾ ਅਉਖਧ ਨਾਮ ਹੈ ਅਤੇ ਇਹ ਉਹ ਕਲਪ ਬ੍ਰਿਛ ਤੇ ਦੁਖ-ਹਰਨੀ ਰਸਾਇਣ ਜਿਸ ਨਾਲ ਮਨ, ਬੁੱਧੀ ਤੇ ਸੰਕਲਪ, ਆਤਮਿਕ ਅਤੇ ਸਰੀਰਕ ਦੁੱਖ ਸਦਾ ਲਈ ਖਤਮ ਹੋ ਜਾਂਦੇ ਹਨ। ਬਾਣੀ ਗੁਰਸਿਖਾਂ ਦਾ ਜੀਵਨ ਹੈ, ਭੋਜਨ ਹੈ। ਜਿਸ ਤਰ੍ਹਾਂ ਸਰੀਰਕ ਭੁੱਖ ਭੋਜਨ ਤੋਂ ਬਗੈਰ ਨਹੀਂ ਮਿਟਦੀ ਇਸੇ ਤਰ੍ਹਾਂ ਆਤਮਿਕ ਸ਼ਾਂਤੀ ਵੀ ਗੁਰਬਾਣੀ ਤੋਂ ਬਗੈਰ ਨਹੀਂ ਮਿਲਦੀ। ਨਾਮ ਜਪਣ ਨਾਲ ਮਰਨ ਜੀਵਨ ਦਾ ਡਰ ਖਤਮ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰਸਿਖ ਨੇਕ ਧਰਮੀ ਤੇ ਭਲਾਈ ਦੇ ਕੰਮ ਕਰਦੇ ਸੰਸਾਰ ਤੋਂ ਵਿਦਾ ਹੁੰਦੇ ਹਨ।

ਸਮੇਂ ਦੀ ਜ਼ਾਲਮ ਸਰਕਾਰ ਨੇ ਸਾਨੂੰ ਗੁਲਾਮੀ ਦੇ ਪਿੰਜਰਿਆਂ ਵਿਚ ਸੁਟਿਆ ਹੈ। ਕੋਈ ਗੱਲ ਨਹੀਂ, ਇਕ ਦਿਨ ਇਹਨਾਂ ਪਿੰਜਰਿਆਂ ਦੀਆਂ ਸੀਖਾਂ ਤਾੜ-ਤਾੜ ਕਰਕੇ ਟੁੱਟ ਜਾਣਗੀਆਂ। ਫਿਰ ਆਜ਼ਾਦੀ ਦੀ ਦੁਲਹਨ ਸਾਡੇ ਵਿਹੜੇ ਦਾ ਸ਼ਿੰਗਾਰ ਬਣੇਗੀ। ਫਿਰ ਸਿੰਘਾਂ ਦਾ ਲੂਸ ਲੂਸ ਕਰਦੇ ਜਵਾਨ ਜਿਸਮਾਂ ਵਿਚ ਜ਼ਾਲਮ ਸਰਕਾਰ ਦੀਆਂ ਹੱਥਕੜੀਆਂ ਅਤੇ ਬੇੜੀਆਂ ਨਹੀਂ ਧੱਸਣਗੀਆਂ।

ਅਖੀਰ "ਕਿਰਪਾ ਅਕਾਲ ਤੇਰੀ, ਭਈ ਜੀਤ ਮੇਰੀ" ਦਾ ਭਾਣਾ ਇਕ ਦਿਨ ਜ਼ਰੂਰ ਵਾਪਰੇਗਾ। ਕੌਮ ਦੇ ਬਾਬੇ, ਤੀਰ ਵਾਲੇ, ਦੇ ਕਹਿਣ ਮੁਤਾਬਕ ਰਹਿਨੁਮਾ ਸਾਹਮਣੇ ਆਵੇਗਾ। *"ਆਵਨ ਅਠਤਰੇ, ਜਾਣ ਸਤਾਨਵੇਂ, ਹੋਰ ਭੀ ਉਠਸੀ ਮਰਦ ਕਾ ਚੇਲਾ"* ਗੁਰਬਾਣੀ ਦਾ ਫੁਰਮਾਣ ਹੈ। ਰਸਤਾ ਔਖਾ ਹੈ, ਪਰ ਫਤਹਿ ਆਖਰ ਸੱਚ ਦੀ ਹੀ ਹੋਣੀ ਹੈ। ਕੋਈ ਟਾਲ ਨਹੀਂ ਸਕਦਾ। ਕੇਸਰੀ ਨੇ ਤਖ਼ਤ ਅਤੇ ਤਾਜ਼ ਦੀ ਸ਼ਾਨ ਨਾਲ ਝੁਲਣਾ ਹੀ ਹੈ। ਫਿਰ ਦਿੱਲੀ ਦੇ ਤਖ਼ਤ ਉਤੇ ਬਹੇਗੀ ਗੁਰੂ ਦੀ ਫੌਜ। ਰਾਜ ਕਰੇਗੀ ਬਹੁਤ, ਬਹੁਤ ਕਰੇਗੀ ਮੌਜ ਅਤੇ *'ਰਾਜ ਕਰੇਗਾ ਖਾਲਸਾ, ਆਕੀ ਰਹੈ ਨ ਕੋਇ।'* ਵਾਲਾ ਸਾਡਾ ਸੰਕਲਪ ਜ਼ਰੂਰ ਪੂਰਾ ਹੋਵੇਗਾ।

ਖਾਲਿਸਤਾਨ ਜ਼ਿੰਦਾਬਾਦ।

(ਸਹੀ)
ਹਰਜਿੰਦਰ ਸਿੰਘ ਜਿੰਦਾ (ਨਜ਼ਰਬੰਦ)
ਯੇਰਵਾੜਾ ਮੱਧਵਰਤੀ ਜੇਲ੍ਹ
ਪੂਨਾ (ਮਹਾਂਰਾਸ਼ਟਰ)



ਮਰਦ-ਏ-ਮੁਜਾਹਿਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ



ਅਮਰ ਸ਼ਹੀਦ ਭਾਈ ਅਮਰੀਕ ਸਿੰਘ ਜੀ
ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ



ਦਮਦਮੀ ਟਕਸਾਲ ਦੇ ਕਰਜਕਾਰੀ ਮੁੱਖੀ ਬਾਬਾ ਠਾਕੁਰ ਸਿੰਘ ਜੀ ਅਤੇ ਸਰਦਾਰ-ਏ-ਆਜ਼ਮ ਭਾਈ ਹਰਜਿੰਦਰ ਸਿੰਘ ਜਿੰਦਾ
ਦੇ ਪਿਤਾ ਸ੍ਰ: ਗੁਲਜ਼ਾਰ ਸਿੰਘ ਜੀ ਅਤੇ ਮਾਤਾ ਗੁਰਨਾਮ ਕੌਰ ਜੀਅਤੇ ਭਾਈ ਨਿਰਮਲ ਸਿੰਘ ਜੀ ਨਿੰਮਾ



ਸਰਦਾਰ-ਏ-ਆਜ਼ਮ ਭਾਈ ਸੁਖਦੇਵ ਸਿੰਘ ਜੀ ਸੁੱਖਾ ਦੇ
ਪਿਤਾ ਸ੍ਰ: ਮਹਿੰਗਾ ਸਿੰਘ ਜੀ ਅਤੇ ਮਾਤਾ ਸੁਰਜੀਤ ਕੌਰ ਜੀ


ਇਕ ਪੁਰਾਣੀ ਯਾਦ



ਭਾਈ ਹਰਜਿੰਦਰ ਸਿੰਘ ਜੀ ਜਿੰਦਾ ਦਾ ਆਪਣੇ ਮਾਤਾ ਜੀ ਨੂੰ ਖੱਤ :-

## ਮਾਤਾ ਜੀ ਤੁਹਾਡੇ ਪੁਤਰ ਜਿੰਦਗੀ ਦੇ ਅਸਲੀ ਇਮਤਿਹਾਨ ਵਿਚੋਂ ਪਾਸ ਹੋ ਗਏ ਹਨ

21-10-89 ਦਾ ਦਿਨ ਖਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਸੀ। ਉਸ ਦਿਨ ਸਾਨੂੰ 11 ਵਜੇ ਜੇਲ੍ਹ ਵਿਚੋਂ ਅਦਾਲਤ ਤਕ ਬੰਦ ਗੱਡੀ ਵਿਚ ਲਿਜਾਇਆ ਗਿਆ। ਅਦਾਲਤ ਪਹੁੰਚੇ ਤਾਂ ਅਸੀਂ ਅਜੇ ਗੱਡੀ ਦੇ ਵਿਚ ਹੀ ਸੀ ਕਿ ਜੱਜ ਨੇ ਪੁਲਿਸ ਨੂੰ ਕਿਹਾ ਕਿ ਸਾਨੂੰ ਜੁੱਤੀਆਂ ਉਤਾਰ ਕੇ ਅਦਾਲਤ ਵਿਚ ਪੇਸ਼ ਕੀਤਾ ਜਾਵੇ। ਅਸੀਂ ਜੁੱਤੀਆਂ ਉਤਾਰਨ ਤੋਂ ਇਨਕਾਰ ਕਰ ਦਿੱਤਾ। ਜੱਜ ਸੋਚਦਾ ਸੀ ਕਿ ਕਿਤੇ ਅਸੀਂ ਜੱਜ ਨੂੰ ਜੁੱਤੀ ਉਤਾਰ ਕੇ ਨਾ ਮਾਰ ਦੇਈਏ। ਅਸੀਂ ਜੱਜ ਨੂੰ ਸੁਨੇਹਾ ਭੇਜਿਆ ਕਿ ਅਸੀਂ ਇਹੋ-ਜਿਹੀ ਕਮੀਨੀ ਹਰਕਤ ਨਹੀਂ ਕਰਾਂਗੇ। ਅਗਰ ਫਿਰ ਵੀ ਤੁਹਾਨੂੰ ਸ਼ੱਕ ਹੈ ਤਾਂ ਤੁਸੀਂ ਸਾਨੂੰ ਹੱਥਕੜੀਆਂ ਲਗਾ ਸਕਦੇ ਹੋ, ਪਰ ਅਸੀਂ ਜੁੱਤੀਆਂ ਨਹੀਂ ਉਤਾਰਾਂਗੇ। ਜੱਜ ਨੇ ਸਾਡੀ ਗੱਲ ਮੰਨ ਲਈ ਅਤੇ ਹੱਥਕੜੀਆਂ ਵੀ ਨਾ ਲਗਾਈਆਂ। ਸਾਨੂੰ ਕੋਰਟ ਵਿਚ ਪੇਸ਼ ਕੀਤਾ ਗਿਆ। ਜੱਜ ਨੇ ਬੈਠਦਿਆਂ ਹੀ ਨਿਰਮਲ ਸਿੰਘ ਵੀਰ ਨੂੰ ਰਿਹਾਅ ਹੋਣ ਦਾ, ਫੈਸਲਾ ਸੁਣਾਇਆ। ਫਿਰ ਜੱਜ ਨੇ ਸਾਨੂੰ ਕਿਹਾ ਕਿ ਤੁਹਾਨੂੰ 'ਜਨਰਲ ਵੈਦਿਆ' ਕੇਸ ਵਿਚ ਦੋਸ਼ੀ ਪਾਇਆ ਜਾਂਦਾ ਹੈ। ਸਾਡੇ ਵਕੀਲਾਂ ਨੂੰ ਜੱਜ ਨੇ ਸਜ਼ਾ ਘੱਟ ਕਰਾਉਣ ਬਾਰੇ ਪੁਛਿਆ ਪਰ ਅਸੀਂ ਪਹਿਲਾਂ ਹੀ ਵਕੀਲਾਂ ਨੂੰ ਮਨ੍ਹਾ ਕੀਤਾ ਸੀ ਕਿ ਤੁਸੀਂ ਸਜ਼ਾ ਘੱਟ ਕਰਾਉਣ ਬਾਰੇ ਕੁਝ ਨਹੀਂ ਕਹਿਣਾ। ਫਿਰ ਵਕੀਲ ਸਾਡੇ ਕੋਲੋਂ ਪੁਛਣ ਆਏ ਕਿ ਅਸੀਂ (ਵਕੀਲ) ਜੱਜ ਨੂੰ ਸਜ਼ਾ ਘੱਟ ਦੇਣ ਲਈ ਅਪੀਲ ਕਰ ਦੇਈਏ। ਅਸੀਂ ਕਿਹਾ ਕਿ ਨਹੀਂ। ਅਸੀਂ ਖੁਦ ਇਸ ਬਾਰੇ ਕਹਾਂਗੇ। ਫਿਰ ਸੁਖਦੇਵ ਸਿੰਘ ਵੀਰ ਨੂੰ ਜੱਜ ਨੇ ਕਟਹਿਰੇ ਵਿਚ ਬੁਲਾਇਆ। ਜੱਜ ਨੇ ਸੁਖਦੇਵ ਸਿੰਘ ਵੀਰ ਨੂੰ ਕਿਹਾ ਕਿ ਤੈਨੂੰ ਇਸ ਕੇਸ ਵਿਚ ਦੋਸ਼ੀ ਪਾਇਆ ਗਿਆ, ਸਜ਼ਾ ਬਾਰੇ ਕੁਝ ਕਹਿਣਾ ਹੈ। ਤਾਂ ਸੁਖਦੇਵ ਸਿੰਘ ਵੀਰ ਨੇ ਕਿਹਾ, "ਜਿਸ ਦਿਨ ਜ਼ਾਲਮ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਉਤੇ ਹਮਲਾ ਕੀਤਾ ਸੀ, ਉਸੇ ਦਿਨ ਹੀ ਅਸੀਂ ਸੋਚ ਲਿਆ ਸੀ ਕਿ ਜ਼ਿੰਦਗੀ ਤੇ ਇਹ ਜਾਨ ਪੰਥ ਦੀ ਹੈ, ਚਾਹੇ ਅੱਜ ਚਲੀ ਜਾਏ ਚਾਹੇ ਕੱਲ੍ਹ ਚਲੀ ਜਾਵੇ। ਉਸੇ ਸਮੇਂ ਹੀ ਅਸੀਂ ਸੋਚ ਲਿਆ ਸੀ ਕਿ ਜਦੋਂ ਤਕ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦਾ ਬਦਲਾ ਨਹੀਂ ਲੈ ਲੈਂਦੇ ਅਤੇ ਖਾਲਿਸਤਾਨ ਦੀ ਪ੍ਰਾਪਤੀ ਨਹੀਂ ਕਰ ਲੈਂਦੇ, ਉਨ੍ਹਾਂ ਚਿਰ ਚੈਨ ਨਾਲ ਨਹੀਂ ਬੈਠਾਂਗੇ। ਜਦੋਂ ਇਹ ਜਾਨ ਹੀ ਪੰਥ ਦੀ ਹੈ, ਫਿਰ ਸਜ਼ਾ ਦੀ ਕੀ ਪ੍ਰਵਾਹ। ਸਜ਼ਾ ਆਪ ਕੋਈ ਵੀ ਸੁਣਾ ਸਕਦੇ ਹੋ।" ਫਿਰ ਵੀਰ ਨੇ ਜੈਕਾਰਾ ਛੱਡ ਕੇ ਖਾਲਿਸਤਾਨ ਦੇ ਨਾਅਰੇ ਲਗਾਏ।

ਫਿਰ ਜੱਜ ਨੇ ਮੈਨੂੰ ਬੁਲਾਇਆ। ਸੁਖਦੇਵ ਸਿੰਘ ਵੀਰ ਵਾਪਸ ਆਪਣੀ ਜਗ੍ਹਾ ਉਤੇ ਆ ਕੇ ਬੈਠ ਗਿਆ। ਫਿਰ ਜੱਜ ਨੇ ਮੈਨੂੰ ਕਿਹਾ ਕਿ ਤੈਨੂੰ 'ਜਨਰਲ ਵੈਦਿਆ' ਕੇਸ ਵਿਚ ਦੋਸ਼ੀ ਪਾਇਆ ਗਿਆ ਹੈ,

ਸਜ਼ਾ ਬਾਰੇ ਕੁਝ ਕਹਿਣਾ ਹੈ। ਮੈਂ ਜੱਜ ਨੂੰ ਕਿਹਾ ਕਿ ਜਿਸ ਦਿਨ ਇਸ ਮਾਰਗ (ਰਸਤੇ) ਉਤੇ ਤੁਰਿਆ ਸੀ ਉਸ ਦਿਨ ਹੀ ਇਹ ਜ਼ਿੰਦਗੀ ਪੰਥ ਦੇ ਨਾਮ ਲਿਖ ਦਿੱਤੀ ਸੀ। ਜਦੋਂ ਤਕ ਜੀਵਾਂਗਾ ਦੁਸ਼ਟ ਜਨਰਲ ਵੈਦਿਆ ਵਰਗੇ ਇਨਸਾਨੀਅਤ ਤੇ ਦੁਸ਼ਮਣਾਂ ਨੂੰ ਸੋਧਦਾ ਰਹਾਂਗਾ ਅਤੇ ਖਾਲਿਸਤਾਨ ਦੀ ਪ੍ਰਾਪਤੀ ਤਕ ਲੜਾਂਗਾ। ਜਦੋਂ ਇਹ ਜਾਨ, ਇਹ ਜ਼ਿੰਦਗੀ ਪੰਥ ਦੀ ਹੈ, ਫਿਰ ਸਜ਼ਾ ਤੋਂ ਕੀ ਡਰਨਾ। ਸਜ਼ਾ ਆਪ ਕੋਈ ਵੀ ਸੁਣਾ ਸਕਦੇ ਹੋ। ਫਿਰ ਜੱਜ ਨੇ ਸਾਨੂੰ ਪੁਛਿਆ, ਤੁਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹੋ ? ਅਸੀਂ ਕਿਹਾ, ਹਾਂ ! ਅਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹਾਂ। ਉਸ ਸਮੇਂ ਅਖਬਾਰਾਂ ਵਾਲੇ ਵੀ ਆ ਗਏ। ਫਿਰ ਜੱਜ ਨੇ ਉਸ ਸਮੇਂ ਫੈਸਲਾ ਨਾ ਸੁਣਾਇਆ। ਫੈਸਲੇ ਦਾ ਸਮਾਂ ਇਕ ਘੰਟੇ ਬਾਅਦ ਇਕ ਵਜੇ ਦੇ ਦਿੱਤਾ। ਫਿਰ ਜਦੋਂ ਜੱਜ ਜਾਣ ਲੱਗਾ ਤਾਂ ਮੈਂ ਜੱਜ ਨੂੰ ਕਿਹਾ ਕਿ ਮੇਰੇ ਮਾਤਾ ਜੀ ਅਤੇ ਬਾਕੀ ਰਿਸ਼ਤੇਦਾਰ ਸ਼ਿਵਾਜੀ ਨਗਰ ਕੋਰਟ ਵਿਚ ਬੈਠੇ ਹਨ ਉਹਨਾਂ ਨੂੰ ਬੁਲਾ ਦਿਉ। ਜੱਜ ਨੇ ਉਸੇ ਸਮੇਂ ਡੀ.ਐਸ.ਪੀ. ਨੂੰ ਆਰਡਰ ਕੀਤੇ ਕਿ ਮੇਰੇ ਮਾਤਾ ਜੀ ਅਤੇ ਬਾਕੀ ਰਿਸ਼ਤੇਦਾਰਾਂ ਨੂੰ ਲਿਆਂਦਾ ਜਾਵੇ, ਉਹਨਾਂ ਨੂੰ ਕੋਈ ਤਕਲੀਫ ਨਹੀਂ ਆਉਣੀ ਚਾਹੀਦੀ। ਜਿੰਨਾ ਚਿਰ ਉਹ ਆਉਣਗੇ ਨਹੀਂ, ਮੈਂ ਫੈਸਲਾ ਨਹੀਂ ਸੁਣਾਵਾਂਗਾ। ਫਿਰ ਜੱਜ ਚਲਾ ਗਿਆ। ਮਾਤਾ ਜੀ ਅਤੇ ਬਾਕੀ, ਪੁਲਿਸ ਨੂੰ ਕੋਰਟ ਵਿਚ ਨਹੀਂ ਮਿਲੇ ਕਿਉਂਕਿ ਮਾਤਾ ਜੀ ਹੋਰੀਂ ਗੁਰਦੁਆਰੇ ਜਾ ਚੁੱਕੇ ਸਨ। ਇਸ ਕਰਕੇ ਫੈਸਲੇ ਉਤੇ ਨਹੀਂ ਆ ਸਕੇ।

ਫਿਰ ਜੱਜ ਦੋ ਵੱਜ ਕੇ ਪੰਜ ਮਿੰਟ ਉਤੇ ਕੋਰਟ ਵਿਚ ਆਇਆ ਅਤੇ ਫੈਸਲਾ ਪੜ੍ਹਨਾ ਸ਼ੁਰੂ ਕੀਤਾ। ਦੋ ਵੱਜ ਕੇ 17 ਮਿੰਟ ਉਤੇ ਵੀਰ ਸੁਖਦੇਵ ਸਿੰਘ ਨੂੰ ਕਟਹਿਰੇ ਵਿਚ ਬੁਲਾਇਆ ਅਤੇ ਫਾਂਸੀ ਦਾ ਇਨਾਮ ਦਿੱਤਾ। ਵੀਰ ਨੇ ਇਨਾਮ ਨੂੰ ਜੈਕਾਰਾ ਛੱਡ ਕੇ ਕਬੂਲ ਕੀਤਾ ਅਤੇ ਖਾਲਿਸਤਾਨ ਦੇ ਨਾਅਰੇ ਲਗਾਏ। ਫਿਰ ਨਿਰਮਲ ਸਿੰਘ ਵੀਰ ਨੂੰ ਕਟਹਿਰੇ ਵਿਚ ਬੁਲਾ ਕੇ ਬਰੀ ਕਰਨ ਦਾ ਫੈਸਲਾ ਦਿੱਤਾ।

ਜਦੋਂ ਜੱਜ ਫੈਸਲਾ ਸੁਣਾ ਰਿਹਾ ਸੀ ਉਸ ਸਮੇਂ ਜੱਜ ਦੀ ਆਵਾਜ਼ ਕੰਬ ਰਹੀ ਸੀ, ਹੱਥ ਕੰਬ ਰਹੇ ਸਨ, ਉਸ ਕੋਲੋਂ ਬੋਲਿਆ ਨਹੀਂ ਸੀ ਜਾ ਰਿਹਾ।

ਫਿਰ ਜੱਜ ਨੇ ਮੈਨੂੰ ਕਟਹਿਰੇ ਵਿਚ ਬੁਲਾਇਆ ਤੇ ਮੈਨੂੰ ਵੀ ਫਾਂਸੀ ਦਾ ਇਨਾਮ ਦਿੱਤਾ। ਮੈਂ ਵੀ ਵੀਰ ਦੀ ਤਰ੍ਹਾਂ ਜੈਕਾਰਾ ਛੱਡ ਕੇ ਖੁਸ਼ੀ ਦਾ ਇਜ਼ਹਾਰ ਕੀਤਾ ਤੇ ਖਾਲਿਸਤਾਨ ਦੇ ਤੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਦੇ ਨਾਅਰੇ ਲਗਾਏ ਅਤੇ ਨਾਲੇ ਅਸੀਂ ਫਾਂਸੀ ਲਈ ਉਸਦਾ ਧੰਨਵਾਦ ਕੀਤਾ।

ਫਿਰ ਅਸੀਂ ਜੱਜ ਨੂੰ ਕਿਹਾ ਕਿ ਅੱਜ ਖਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਹੈ। ਅਸੀਂ ਆਪ ਸਭ ਨੂੰ ਇਸ ਖੁਸ਼ੀ ਦੇ ਮੌਕੇ ਉਤੇ ਪਾਰਟੀ ਦੇਣਾ ਚਾਹੁੰਦੇ ਹਾਂ।

ਜੱਜ ਨੇ ਸਾਨੂੰ ਕਿਹਾ ਕਿ ਮੈਂ ਤੁਹਾਡਾ ਬਹੁਤ ਹੀ ਸ਼ੁਕਰਗੁਜ਼ਾਰ ਹਾਂ। ਤੁਸੀਂ ਮੈਨੂੰ ਬਹੁਤ ਹੀ ਸਹਿਯੋਗ ਦਿਤਾ। ਅਸੀਂ ਵੀ ਅਗੋਂ ਜੱਜ ਨੂੰ ਧੰਨਵਾਦ ਕਿਹਾ। ਫਿਰ ਅਸੀਂ ਜੱਜ ਨੂੰ ਕਿਹਾ ਕਿ ਅਸੀਂ ਪ੍ਰੈਸ (ਅਖਬਾਰਾਂ ਵਾਲਿਆਂ) ਨੂੰ ਮਿਲਣਾ ਚਾਹੁੰਦੇ ਹਾਂ, ਤਾਂ ਜੱਜ ਨੇ ਸਾਨੂੰ ਕਿਹਾ ਕਿ ਮੇਰੀ ਬੇਨਤੀ ਹੈ ਅੱਜ ਰਹਿਣ ਦਿਉ, ਫਿਰ ਕਦੇ ਮਿਲ ਲੈਣਾ। ਅਸੀਂ ਕਿਹਾ ਠੀਕ ਹੈ।



ਫਿਰ ਸਾਨੂੰ ਜੇਲ੍ਹ ਵਿਚ ਲਿਆਂਦਾ ਗਿਆ। ਅਸੀਂ ਜੇਲ੍ਹ ਵਿਚ ਆ ਕੇ ਬਰਫੀ ਵੰਡੀ, ਪਰ ਜਦੋਂ ਜੇਲ੍ਹ ਵਾਲਿਆਂ ਨੂੰ ਪਤਾ ਲੱਗਾ ਕਿ ਸਾਨੂੰ ਫਾਂਸੀ ਹੋ ਗਈ ਹੈ ਤਾਂ ਕਿਸੇ ਨੇ ਨਾ ਖਾਧੀ। ਫਿਰ ਅਸੀਂ ਆਪ ਹੀ ਖਾ ਲਈ।

ਫਿਰ ਦੋ ਦਿਨ ਬਾਅਦ ਬਲਵਿੰਦਰ ਸਿੰਘ ਵੀਰ ਅਤੇ ਨਿਰਮਲ ਸਿੰਘ ਵੀਰ ਬੈਂਕ ਦੇ ਕੇਸ ਵਿਚ ਕੋਰਟ ਗਏ ਤਾਂ ਵਕੀਲਾਂ ਨੇ ਨਿਰਮਲ ਸਿੰਘ ਵੀਰ ਹੋਰਾਂ ਨੂੰ ਦਸਿਆ ਕਿ ਜੱਜ ਨੂੰ ਫੈਸਲੇ ਵਾਲੇ ਦਿਨ ਸਾਰੀ ਰਾਤ ਨੀਂਦ ਨਹੀਂ ਆਈ। ਜੱਜ ਸਾਰੀ ਰਾਤ ਵਕੀਲਾਂ ਨੂੰ ਹੀ ਟੈਲੀਫੋਨ ਕਰਦਾ ਰਿਹਾ ਤੇ ਕਹਿੰਦਾ ਰਿਹਾ ਕਿ ਮੈਨੂੰ ਨੀਂਦ ਨਹੀਂ ਆ ਰਹੀ। ਮੈਂ ਪਹਿਲੀ ਵਾਰ ਕਿਸੇ ਨੂੰ ਫਾਂਸੀ ਦਿੱਤੀ ਹੈ। ਮੈਂ ਫਾਂਸੀ ਨਹੀਂ ਸੀ ਦੇਣਾ ਚਾਹੁੰਦਾ, ਪਰ ਮੈਂ ਮਜਬੂਰ ਸੀ। ਮੈਂ ਉਨ੍ਹਾਂ (ਜਿੰਦੇ, ਸੁਖੇ) ਨੂੰ ਦਿਲੋਂ ਪਿਆਰ ਕਰਦਾ ਹਾਂ। ਮੈਂ ਅੱਜ ਤਕ ਇਹੋ-ਜਿਹੇ ਆਦਮੀ ਨਹੀਂ ਦੇਖੇ। ਇਹ ਬਹੁਤ ਚੰਗੇ ਆਦਮੀ ਹਨ। ਮੈਂ ਉਨ੍ਹਾਂ ਦੀਆਂ ਫੋਟੋਆਂ ਘਰ ਵਿਚ ਲਗਾਵਾਂਗਾ। ਪਰ ਮਾਤਾ ਜੀ, ਆਪ ਜੀ ਦੇ ਪੁੱਤਰ ਤਾਂ ਫੈਸਲੇ ਵਾਲੇ ਦਿਨ ਬਹੁਤ ਹੀ ਸੁਖ ਦੀ ਨੀਂਦ ਸੁੱਤੇ। ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਕਿਸਾਨ ਆਪਣੀ ਫਸਲ ਸੰਭਾਲ ਕੇ ਸੁਖ ਦੀ ਨੀਂਦ ਸੌਂਦਾ ਹੈ।

ਫਿਰ ਉਸ ਦਿਨ ਜੱਜ ਨੇ ਸਾਰਿਆਂ ਦੇ ਸਾਹਮਣੇ ਨਿਰਮਲ ਸਿੰਘ ਵੀਰ ਅਤੇ ਬਲਵਿੰਦਰ ਸਿੰਘ ਵੀਰ ਨੂੰ ਕਿਹਾ ਕਿ ਮੈਨੂੰ ਜਿੰਦੇ ਅਤੇ ਸੁਖੇ ਦੀਆਂ ਅਤੇ ਆਪਣੀਆਂ ਫੋਟੋਆਂ ਦਿਉ, ਮੈਂ ਆਪਣੇ ਘਰ ਲਗਾਉਣੀਆਂ ਚਾਹੁੰਦਾ ਹਾਂ, ਜੱਜ ਨੇ ਕਿਹਾ ਕਿ ਮੈਂ ਉਹਨਾਂ ਨਾਲ ਦਿਲੋਂ ਪਿਆਰ ਕਰਦਾ ਹਾਂ। ਇਸ ਤਰ੍ਹਾਂ ਕਹਿੰਦਾ ਹੀ ਜੱਜ ਰੋਣ ਲੱਗ ਪਿਆ। ਵਕੀਲਾਂ ਨੇ ਨਿਰਮਲ ਸਿੰਘ ਵੀਰ ਹੋਰਾਂ ਨੂੰ ਕਿਹਾ ਕਿ ਪਹਿਲਾਂ ਜੱਜ ਨੇ ਵੈਦਿਆ ਕੇਸ ਵਿਚ 20 ਸਾਲ ਦੀ ਸਜ਼ਾ ਦਾ ਫੈਸਲਾ ਲਿਖਿਆ ਸੀ ਜੋ ਕਿ ਜੱਜ ਫੈਸਲਾ ਸੁਣਾਉਣ ਲਈ ਆਇਆ ਸੀ, ਪਰ ਜਦੋਂ ਹਰਜਿੰਦਰ ਸਿੰਘ ਤੇ ਸੁਖਦੇਵ ਸਿੰਘ ਨੇ ਖਾਲਿਸਤਾਨ ਦੇ ਨਾਅਰੇ ਲਗਾਏ ਅਤੇ ਕਿਹਾ ਕਿ ਅਸੀਂ ਖਾਲਿਸਤਾਨ ਲਈ ਕੁਰਬਾਨੀ ਦੇਣ ਲਈ ਤਿਆਰ ਹਾਂ, ਤਾਂ ਦੁਬਾਰਾ ਜੱਜ ਨੇ 20 ਸਾਲ ਕੱਟ ਕੇ ਫਾਂਸੀ ਦਾ ਫੈਸਲਾ ਲਿਖਿਆ। ਇਸ ਕਰਕੇ ਉਸਨੇ ਇਕ ਘੰਟੇ ਬਾਅਦ ਫੈਸਲਾ ਸੁਣਾਉਣ ਦਾ ਸਮਾਂ ਦਿਤਾ ਸੀ, ਕਿਉਂਕਿ ਜੱਜ ਨੂੰ ਮਜਬੂਰੀ ਨਾਲ ਫਾਂਸੀ ਸੁਣਾਉਣੀ ਪੈਣੀ ਸੀ। ਅੱਜ ਅਸੀਂ ਜੱਜ ਲਈ ਦੀਵਾਲੀ ਦਾ ਕਾਰਡ ਮੰਗਵਾਇਆ ਹੈ ਜੋ ਕੱਲ੍ਹ ਜੱਜ ਨੂੰ ਭੇਜਾਂਗੇ।

ਮਾਤਾ ਜੀ, ਪਿਤਾ ਜੀ ਅਤੇ ਵੀਰ ਜੀ, ਆਪ ਸਭ ਨੇ ਇਸ ਖੁਸ਼ੀ ਦੇ ਮੌਕੇ ਉਤੇ ਗਮ ਨਹੀਂ ਕਰਨਾ। ਮਾਤਾ ਜੀ, ਉਸੇ ਤਰ੍ਹਾਂ ਹੀ ਚੜ੍ਹਦੀ-ਕਲਾ ਵਿਚ ਰਹਿਣਾ ਜਿਸ ਤਰ੍ਹਾਂ ਤੁਸੀਂ ਪੂਨੇ ਚੜ੍ਹਦੀ ਕਲਾ ਵਿਚ ਰਹੇ। ਇਕ ਮਾਂ ਲਈ ਇਸ ਤੋਂ ਵੱਧ ਖੁਸ਼ੀ ਦੀ ਗੱਲ ਕੀ ਹੋ ਸਕਦੀ ਹੈ ਕਿ ਉਸਦੇ ਪੁੱਤਰ ਧਰਮ ਲਈ ਫਾਂਸੀ ਚੜ੍ਹ ਰਹੇ ਹਨ। ਇਸ ਖੁਸ਼ੀ ਦਾ ਇਜ਼ਹਾਰ ਲੱਡੂ ਵੰਡ ਕੇ ਕਰਨਾ ਚਾਹੀਦਾ ਹੈ। ਮਾਤਾ ਜੀ, ਜੋ ਤੁਸੀਂ ਪੂਨੇ ਵਿਚ ਅਖਬਾਰਾਂ ਵਾਲਿਆਂ ਨੂੰ ਚੜ੍ਹਦੀ-ਕਲਾ ਦੇ ਬਿਆਨ ਦਿੱਤੇ, ਉਹਨਾਂ ਨੂੰ ਪੜ੍ਹ ਕੇ ਹਰ ਕੋਈ ਹੈਰਾਨ ਹੋ ਗਿਆ ਸੀ। ਮਾਤਾ ਜੀ, ਸਾਡਾ ਦਿਲ ਜਾਣਦਾ ਹੈ ਕਿ ਅਸੀਂ ਆਪ ਜੀ ਦੇ ਬਿਆਨ ਪੜ੍ਹ ਕੇ ਕਿੰਨੀ ਖੁਸ਼ੀ ਮਹਿਸੂਸ ਕੀਤੀ ਸੀ। ਆਪ ਸਭ ਨੇ ਹਮੇਸ਼ਾਂ ਚੜ੍ਹਦੀ-ਕਲਾ ਵਿਚ ਰਹਿਣਾ।

ਇਹ ਜਗਤ ਤਾਂ ਇਕ ਤਮਾਸ਼ਾ ਹੀ ਹੈ, ਜਿਵੇਂ ਕਿਸੇ ਮਦਾਰੀ ਨੇ ਕੋਈ ਤਮਾਸ਼ਾ ਰਚਾਇਆ ਹੁੰਦਾ ਹੈ ਅਤੇ ਲੋਕ ਉਸ ਤਮਾਸ਼ੇ ਨੂੰ ਵੇਖ ਕੇ ਖੁਸ਼ ਹੁੰਦੇ ਹਨ ਤੇ ਘੜੀਆਂ-ਪਲਾਂ ਪਿਛੋਂ ਉਹ ਤਮਾਸ਼ਾ ਖਤਮ ਹੋ

ਜਾਂਦਾ ਹੈ। ਇਸੇ ਤਰ੍ਹਾਂ ਇਹ ਸੰਸਾਰ ਇਕ ਤਮਾਸ਼ਾ ਹੀ ਹੈ। ਘੜੀ-ਪਲ ਇਹ ਤਮਾਸ਼ਾ ਵੇਖੀਦਾ ਹੈ। ਇਸ ਦੇ ਉਜੜਦਿਆਂ ਚਿਰ ਨਹੀਂ ਲਗਦਾ। ਯਕੀਨ ਜਾਣੋ ਕਿ ਜਿਹੜਾ ਜੀਵ ਪੈਦਾ ਹੁੰਦਾ ਹੈ ਉਹ ਮਰਦਾ ਵੀ ਜ਼ਰੂਰ ਹੈ। ਜਿਸ ਤਰ੍ਹਾਂ ਕੁਦਰਤੀ ਦਿਨ ਤੋਂ ਬਾਅਦ ਰਾਤ ਆਉਣੀ ਜ਼ਰੂਰੀ ਹੈ, ਇਸੇ ਤਰ੍ਹਾਂ ਹੀ ਜੋ ਜਨਮਿਆ ਹੈ ਉਸਨੇ ਮਰਨਾ ਜ਼ਰੂਰ ਹੈ।

ਕੰਧ ਉਤੇ ਕਿਥੋਂ ਤਕ ਦੌੜ ਸਕੀਦਾ ਹੈ ? ਆਖਰ ਉਸਦਾ ਅਖੀਰਲਾ ਸਿਰਾ ਆ ਹੀ ਜਾਂਦਾ ਹੈ। ਇਸੇ ਤਰ੍ਹਾਂ ਜ਼ਿੰਦਗੀ ਦੇ ਗਿਣੇ-ਮਿਥੇ ਸੁਆਸ ਆਖਰ ਮੁੱਕ ਹੀ ਜਾਂਦੇ ਹਨ। ਜਗਤ ਵਿਚ ਜੋ ਕੁਝ ਵੀ ਦਿੱਸ ਰਿਹਾ ਹੈ, ਪਰਮਾਤਮਾ ਤੋਂ ਬਿਨਾਂ ਸਭ ਕੁਝ ਨਾਸ਼ਵੰਤ ਹੈ। ਸਦਾ ਰਹਿਣ ਵਾਲਾ ਅਤੇ ਆਤਮਿਕ ਜੀਵਨ ਦੇਣ ਵਾਲਾ ਨਾਮ-ਜਲ ਹਰ ਥਾਂ ਵਰ੍ਹ ਰਿਹਾ ਹੈ। ਪਰ ਇਹ ਪੈਂਦਾ ਉਨ੍ਹਾਂ ਮਨੁੱਖਾਂ ਦੇ ਮੂੰਹ ਵਿਚ ਹੈ ਜੋ ਗੁਰੂ ਦੇ ਸਨਮੁੱਖ ਰਹਿੰਦੇ ਹਨ। ਜਿਨ੍ਹਾਂ ਮਨੁੱਖਾਂ ਨੇ ਗੁਰੂ ਦੀ ਬਾਣੀ ਨਾਲ ਚਿਤ ਜੋੜਿਆ ਹੈ, ਉਹ ਮਨੁੱਖ ਪਵਿੱਤਰ-ਜੀਵਨ ਵਾਲੇ ਹੋ ਜਾਂਦੇ ਹਨ। ਉਹ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦੇ ਹਨ।

ਬਾਕੀ ਮਾਤਾ ਜੀ, ਅਸੀਂ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਕਰਨੀ। ਇਸ ਬਾਰੇ ਤੁਹਾਨੂੰ ਪਤਾ ਹੀ ਹੈ। ਮੈਨੂੰ ਤੁਹਾਡਾ ਬਿਆਨ ਪੜ੍ਹ ਕੇ ਬਹੁਤ ਖੁਸ਼ੀ ਹੋਈ ਸੀ ਕਿ ਅਸੀਂ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਕਰਾਂਗੇ, ਕਿਉਂਕਿ ਇਸ ਵਿਚ ਆਪਣੀ ਹੀ ਨਹੀਂ, ਸਿੱਖ ਕੌਮ ਦੀ ਵੀ ਬੇਇਜ਼ਤੀ ਹੈ। ਤੁਹਾਨੂੰ ਕੋਈ ਇਸ ਬਾਰੇ ਕਹੇ ਵੀ ਤਾਂ ਵੀ ਤੁਸੀਂ ਅਪੀਲ ਨਹੀਂ ਕਰਨੀ। ਮੈਨੂੰ ਤੁਹਾਡੇ ਉਤੇ ਮਾਣ ਹੈ। ਤੁਹਾਡੇ ਹੌਂਸਲਿਆਂ ਨਾਲ ਹੀ ਸਾਡੇ ਹੌਂਸਲੇ ਹਨ। ਮਾਤਾ ਜੀ, ਤੁਹਾਡੇ ਪੁੱਤਰ ਜ਼ਿੰਦਗੀ ਦੇ ਅਸਲੀ ਇਮਤਿਹਾਨ ਵਿਚੋਂ ਪਾਸ ਹੋ ਗਏ ਹਨ।

ਅੱਜ ਸ਼ਾਮ ਨੂੰ ਨਿਰਮਲ ਸਿੰਘ ਵੀਰ ਨਾਲ ਮੁਲਾਕਾਤ ਹੋਈ ਸੀ। ਵੀਰ ਬਹੁਤ ਹੀ ਚੜ੍ਹਦੀ ਕਲਾ ਵਿਚ ਸੀ। ਵੀਰ ਦਾ ਬੈਂਕ ਕੇਸ 4-11-89 ਨੂੰ ਜੱਜ ਡਿਸਚਾਰਜ ਕਰ ਦੇਵੇਗਾ। ਬੰਬੇ ਦਾ ਇਕ ਕੇਸ ਹੈ, ਉਹ ਵੀ ਡਿਸਚਾਰਜ ਹੋ ਜਾਵੇਗਾ। ਲਖਨਊ ਇਕ ਕੇਸ ਹੈ, ਉਸ ਵਿਚੋਂ ਵੀ ਵੀਰ ਦੀ ਜ਼ਮਾਨਤ ਹੋ ਜਾਵੇਗੀ। ਲਖਨਊ ਸਾਡੀ ਵਾਕਫੀਅਤ ਹੈਗੀ ਹੈ। ਵੀਰ ਜੀ, ਤੁਸੀਂ ਥੋੜ੍ਹੀ ਜਿਹੀ ਕੋਸ਼ਿਸ਼ ਕਰੋਗੇ ਤਾਂ ਨਿਰਮਲ ਸਿੰਘ ਵੀਰ 3-4 ਮਹੀਨਿਆਂ ਦੇ ਅੰਦਰ ਬਾਹਰ ਆ ਸਕਦਾ ਹੈ। ਬਾਕੀ ਨਿਰਮਲ ਸਿੰਘ ਵੀਰ ਲਈ ਸੁਪਰੀਮ ਕੋਰਟ ਵਾਸਤੇ ਵਧੀਆ ਵਕੀਲ ਵੀ ਚਾਹੀਦਾ ਹੈ। ਮੇਰੇ ਖਿਆਲ ਵਿਚ ਵੈਦਿਆ ਕੇਸ ਬਾਰੇ ਸਰਕਾਰ ਨੇ ਸੁਪਰੀਮ ਕੋਰਟ ਵਿਚ ਰਿਟ ਕਰ ਦਿੱਤੀ ਹੈ ਕਿ ਨਿਰਮਲ ਸਿੰਘ ਨੂੰ ਵੀ ਸਜ਼ਾ ਹੋਣੀ ਚਾਹੀਦੀ ਹੈ, ਪਰ ਹੋਵੇਗੀ ਨਹੀਂ।

ਬਾਕੀ ਵੀਰ ਜੀ, ਮੇਰਾ ਕੋਈ ਵੀ ਗਵਾਹ ਨਹੀਂ ਮੰਨਿਆ। ਜਿਹੜੀ ਮੈਂ ਅਦਾਲਤ ਵਿਚ ਸਟੇਟਮੈਂਟ ਦਿੱਤੀ ਸੀ, ਉਸ ਉਤੇ ਹੀ ਫਾਂਸੀ ਦੀ ਸਜ਼ਾ ਦਿੱਤੀ ਗਈ। ਇਹ ਵੀ ਬਹੁਤ ਖੁਸ਼ੀ ਦੀ ਗੱਲ ਹੈ।

ਸੁਖਦੇਵ ਸਿੰਘ ਵੀਰ ਦਾ ਇਕ ਗਵਾਹ ਮੰਨਿਆ ਹੈ, ਜਨਰਲ ਵੈਦਿਆ ਦਾ ਬਾਡੀਗਾਰਡ। ਬਾਕੀ 170 ਗਵਾਹ ਝੂਠੇ ਸਾਬਤ ਹੋਏ।

ਵੱਡੇ ਭਰਜਾਈ ਜੀ, ਜੋ ਤੁਸੀਂ ਮੇਰੇ ਨਾਲ ਵਾਅਦਾ ਕਰਕੇ ਗਏ ਹੋ, ਉਸ ਨੂੰ ਪੂਰਾ ਕਰਨਾ ਹੈ। ਵੱਡੇ ਭਰਜਾਈ ਜੀ, ਤੁਸੀਂ ਤੇ ਛੋਟੇ ਭਰਜਾਈ ਜੀ ਇਕੱਠੇ ਮੈਨੂੰ ਚਿੱਠੀ ਲਿਖ ਕੇ ਰਜਿਸਟਰੀ ਕਰਨੀ।



ਬਿੱਕਰ ਭਤੀਜੇ ਨੂੰ ਵੀ ਕਹਿਣਾ ਮੈਨੂੰ ਚਿੱਠੀ ਲਿਖੇ। ਭਾਜੀ ਇੰਦਰਜੀਤ ਸਿੰਘ ਜੀ ਬਾਰੇ ਟੈਲੀਗਰਾਮ ਕਰਨੀ, ਛੁਟ ਗਏ ਕਿ ਨਹੀਂ ? ਮਾਸਟਰ ਛੱਡ ਦਿੱਤਾ ਹੈ। ਰਤਨਗੜ੍ਹ ਵਾਲੇ ਮਾਮਿਆਂ ਅਤੇ ਪਰਿਵਾਰਾਂ ਨੂੰ ਸਾਡੀ ਫਤਹਿ ਬੁਲਾਉਣੀ। ਜੰਡਿਆਲੇ ਵਾਲਿਆਂ, ਰਾਣੇ ਵਾਲਿਆਂ, ਖਲੈਹਰੇ ਵਾਲਿਆਂ, ਖੱਬੇ ਵਾਲਿਆਂ, ਚੁਤਾਲੇ ਵਾਲਿਆਂ, ਬਹਾਦਰਪੁਰ ਵਾਲਿਆਂ ਆਦਿ ਸਭ ਰਿਸ਼ਤੇਦਾਰਾਂ ਨੂੰ ਸਾਡੀ ਫਤਹਿ ਬੁਲਾਉਣੀ।

ਸਾਰੇ ਨਗਰ ਵਾਲਿਆਂ ਦਾ ਹਾਲ-ਚਾਲ ਚਿੱਠੀ ਵਿਚ ਲਿਖਿਆ ਕਰੋ। ਤੁਹਾਡੀ ਕੋਈ ਵੀ ਚਿੱਠੀ ਮੈਨੂੰ ਨਹੀਂ ਮਿਲੀ, ਬਹੁਤ ਸਮੇਂ ਤੋਂ। ਖਾਲਸਾ ਵੀਰ ਜੀ ਚੜ੍ਹਦੀ ਕਲਾ ਵਿਚ ਰਹਿਣਾ। ਪਿਤਾ ਜੀ ਦੀ ਸਿਹਤ ਬਾਰੇ ਲਿਖਣਾ। ਸਰਦੀਆਂ ਆ ਗਈਆਂ ਹਨ, ਪਿਤਾ ਜੀ ਤੇ ਮਥੁਰਾ ਸਿੰਘ ਨੂੰ ਅਲਸੀ ਬਣਾ ਦੇਣਾ। ਦੋ ਚਾਰ ਪਿੰਨੀਆਂ ਸਾਨੂੰ ਵੀ ਭੇਜ ਦੇਣੀਆਂ ਤਾਂ ਕਿ ਅਸੀਂ ਵੀ ਸਿਹਤ ਬਣਾ ਲਈਏ। ਹੁਣ ਅਸੀਂ ਦੁੱਧ ਪੀਣ ਲੱਗੇ ਹਾਂ। ਸਵੇਰ ਦੇ ਅੱਠ ਵੱਜ ਗਏ ਹਨ। ਪੇਪਰ ਆਉਣ ਵਾਲਾ ਹੈ। ਇਸ ਵਾਰ ਜਿਹੜਾ ਵੀ ਮੁਲਾਕਾਤ ਉਤੇ ਆਇਆ, ਮੇਰੀ ਕੁਕੂ ਭੈਣ ਨੂੰ ਲੈ ਕੇ ਆਏ। ਅੰਤ ਵਿਚ ਸਾਡੇ ਸਾਰਿਆਂ ਵਲੋਂ ਆਪ ਸਭ ਅਤੇ ਸਾਧ-ਸੰਗਤ, ਆਂਢ-ਗੁਆਂਢ ਸਭ ਨੇ ਗੁਰੂ ਫਤਹਿ ਪ੍ਰਵਾਨ ਕਰਨੀ। ਕੋਈ ਗਲਤੀ ਹੋ ਗਈ ਹੋਵੇ ਤਾਂ ਨਿੱਕਾ ਜਿਹਾ ਸਮਝ ਕੇ ਮੁਆਫ ਕਰਨਾ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਹਰਜਿੰਦਰ ਸਿੰਘ

27-10-89

## ਜਦ ਸਿੰਘਾਂ ਨੇ ਦੇਸ਼ ਦੇ ਰਾਸ਼ਟਰਪਤੀ ਨੂੰ ਸਮੇਂ ਦਾ ਸੱਚ ਸੁਣਾਇਆ

### ਭਾਈ ਹਰਜਿੰਦਰ ਸਿੰਘ ਜੀ ਜਿੰਦਾ ਤੇ ਭਾਈ ਸੁਖਦੇਵ ਸਿੰਘ ਜੀ ਸੁੱਖਾ ਦੀ ਰਾਸ਼ਟਰਪਤੀ ਰਾਮਾ ਸੁਆਮੀ ਵੈਂਕਟਰਮਨ ਨੂੰ ਚਿੱਠੀ—

## ਮੌਤ ਵਿਚ ਵੀ ਜ਼ਿੰਦਗੀ ਦੀ ਸ਼ਾਨ ਦਾ ਪਰਚਮ ਝੂਲਦਾ ਹੈ।

ੴ

ਰਾਸ਼ਟਰਪਤੀ ਜੀ,

ਸ਼ਹੀਦੀ ਸਫ਼ਰ ਉਤੇ ਪਏ ਦੋ ਸਿੰਘਾਂ ਦੀ ਸਤਿ ਸ੍ਰੀ ਅਕਾਲ ਪ੍ਰਵਾਨ ਕਰੋ।

ਸਿਧਾਂਤ-ਰੂਪ ਵਿਚ ਇਹ ਸਪੱਸ਼ਟ ਕਰਨਾ ਬਿਹਤਰ ਰਹੇਗਾ ਕਿ ਸਾਡਾ 'ਰਾਸ਼ਟਰ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਵ ਵਿਚ ਜੁੜਿਆ ਖ਼ਾਲਸਾ-ਪੰਥ ਹੈ, ਜਿਸ ਦੇ ਚਰਨਾਂ ਦੀ ਧੂੜ ਨੂੰ ਮੱਥੇ ਉਤੇ ਲਾ ਕੇ ਅਸਾਂ ਖਾਲਿਸਤਾਨ ਦੀ ਮੰਜ਼ਿਲ ਵੱਲ ਪਹਿਲੇ ਕਦਮ ਰੱਖੇ ਸਨ। ਖਾਲਸਾ-ਪੰਥ ਦੀ ਸ਼ਕਤੀ ਨੂੰ ਮਿਟਾਉਣ ਦਾ ਯਤਨ ਕਰਨ ਵਾਲੀਆਂ ਤੁਹਾਡੀਆਂ ਫੌਜਾਂ ਦਾ ਜਨਰਲ ਵੈਦਿਆ ਦਾ ਖਾਤਮਾ ਵੀ ਸ਼ਹਾਦਤ ਵੱਲ ਜਾਂਦੇ ਸਾਡੇ ਇਨ੍ਹਾਂ ਬਿਖੜੇ-ਪੈਂਡਿਆਂ ਦੌਰਾਨ ਵਾਪਰਿਆ ਇਕ ਅਜਿਹਾ 'ਸ਼ੁਭ-ਕਰਮ' ਸੀ ਜਿਸਨੇ ਇਸ ਇਤਿਹਾਸਕ ਸਚਾਈ ਨੂੰ ਇਕ ਵਾਰ ਮੁੜ ਸਾਖਿਆਤ ਕੀਤਾ ਹੈ ਕਿ ਖਾਲਸਾ-ਪੰਥ ਦੀ ਆਜ਼ਾਦ ਵਾਤਾਵਰਣ ਵਿਚ ਸਾਹ ਲੈਣ ਦੀ ਰੀਝ, ਗੈਰਤ ਤੇ ਅਣਖ ਨੂੰ ਮਲੀਆਮੇਟ ਨਹੀਂ ਕੀਤਾ ਜਾ ਸਕਦਾ।

ਇਥੇ ਅਸੀਂ ਇਹ ਵੀ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਇਹ ਸ਼ਬਦ ਅਸੀਂ ਤੁਹਾਨੂੰ ਇਕ ਵਿਅਕਤੀ ਦੀ ਹੈਸੀਅਤ ਵਿਚ ਨਹੀਂ ਸਗੋਂ ਸਦਾ ਤੋਂ ਹੀ ਪੰਥ-ਵਿਰੋਧੀ ਚਲੀ ਆ ਰਹੀ ਭਾਰਤ ਦੀ ਫਿਰਕਾਪ੍ਰਸਤੀ ਬ੍ਰਾਹਮਣੀ ਸਰਕਾਰ ਦੇ ਮੁਖੀ ਨੂੰ ਲਿਖ ਰਹੇ ਹਾਂ। ਦਿੱਲੀ ਦੇ ਇਸ ਕੂੜ ਦੇ ਤਖ਼ਤ ਉਤੇ ਜੋ ਵੀ ਬਿਰਾਜਮਾਨ ਹੈ, ਸੀ ਜਾਂ ਹੋਵੇਗਾ ਉਹ ਸਾਡੇ ਲਈ ਜ਼ੁਲਮ ਤੇ ਜਬਰ ਦਾ ਪ੍ਰਤੀਕ ਹੈ। ਅਸੀਂ ਇਹ ਵੀ ਨਹੀਂ ਭੁਲ ਰਹੇ ਕਿ ਜਿਸ ਵੇਲੇ ਖ਼ੁਦਾ ਤੋਂ ਵਰੋਸਾਏ ਮਹਾਨ ਦਰਵੇਸ਼ ਸਾਂਈ ਮੀਆਂ ਮੀਰ ਵਲੋਂ ਰੱਖੀ ਨੀਂਹ ਉਤੇ ਉਸਰੇ ਸਾਡੇ ਰੱਬ ਦੇ ਘਰ ਉਤੇ 'ਪਾਪ ਦੀ ਜੰਞ' ਚੜ੍ਹੀ ਸੀ, ਉਸ ਵੇਲੇ ਤੁਹਾਡੀ ਥਾਂ ਉਤੇ ਸਿੱਖੀ ਦੇ ਭੇਸ ਵਿਚ ਇਕ ਕਾਫਰ ਬੈਠਾ ਹੋਇਆ ਸੀ। ਪੰਥ ਨੇ ਉਸ ਨਾਲ ਵੱਖਰਿਆਂ ਹਿਸਾਬ ਕਰਨਾ ਹੈ ਜਦੋਂ ਕਿ ਸਿੱਖ-ਇਤਿਹਾਸ ਉਸ ਨਾਲ ਬਣਦਾ ਨਿਆਂ ਕਰੇਗਾ।



### ਸ਼ਹਾਦਤ ਤੋਂ ਬਿਨਾਂ ਜ਼ਿੰਦਗੀ ਦਾ ਸੁਹਾਵਣਾ ਮੇਲਾ ਜੁੜ ਨਹੀਂ ਸਕਦਾ-

ਤੁਹਾਡੀ ਫੌਜ ਨੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਹਮਲਾ ਕਰਕੇ ਇਲਾਹੀ ਸਾਦਗੀ ਵਿਚ ਰਹੀ ਇਕ ਸੰਤ-ਸਿਪਾਹੀ ਕੌਮ ਦੇ ਚਿਹਰੇ ਦੀਆਂ ਰੌਣਕਾਂ ਲੁੱਟਣ ਦਾ ਜਤਨ ਕੀਤਾ ਸੀ। ਇਕ ਵਾਰ ਤਾਂ ਸਾਨੂੰ ਵੀ ਇੰਝ ਪ੍ਰਤੀਤ ਹੋਇਆ ਜਿਵੇਂ ਸਾਡੀ ਕੌਮ ਘੋਰ ਉਦਾਸੀਆਂ ਵਿਚ ਡੁੱਬ ਗਈ ਸੀ, ਪਰ ਅਸਾਂ ਆਪਣਾ ਇਤਿਹਾਸਕ ਫ਼ਰਜ਼ ਅਦਾ ਕਰਕੇ ਤੁਹਾਨੂੰ ਇਹ ਅਹਿਸਾਸ ਕਰਵਾਇਆ ਹੈ ਕਿ ਸਾਡੇ ਸੁੱਖਾ ਸਿੰਘ, ਮਹਿਤਾਬ ਸਿੰਘ ਅਤੇ ਊਧਮ ਸਿੰਘ ਤੁਹਾਡੇ ਮੀਰ ਮੰਨੂੰ, ਵਜੀਦੇ, ਲਖਪੱਤ, ਰਿਬੈਰੋ ਤੇ ਡਾਇਰਾਂ ਦੇ ਕਿਤੇ ਨੇੜੇ-ਤੇੜੇ ਪ੍ਰਛਾਵਿਆਂ ਵਾਂਗ ਤੁਰ-ਫਿਰ ਰਹੇ ਹਨ। ਖਾਲਸਾ-ਦ੍ਰਿਸ਼ਟੀ ਅਨੁਸਾਰ ਅਸਾਂ ਜੋ ਕੁਝ ਵੀ ਕੀਤਾ ਹੈ, ਉਸਦੇ ਇਵਜ਼ ਵਿਚ ਅਗੰਮੀ ਬਖਸ਼ਿਸ਼ ਤੋਂ ਛੇਕੀ ਹੋਈ ਅਤੇ 'ਬਿਪਰ-ਸੰਸਕਾਰ' ਦੀ ਮਾਰ ਹੇਠਾਂ ਆਈ ਤੁਹਾਡੀ ਅਦਾਲਤ ਵਲੋਂ ਸਾਨੂੰ ਦਿੱਤਾ ਗਿਆ ਫਾਂਸੀ ਦਾ ਹੁਕਮ ਖਿੜੇ-ਮੱਥੇ ਪ੍ਰਵਾਨ ਹੈ। ਮੌਤ ਦੀ ਤਿੱਖੀ ਧਾਰ ਨੂੰ ਛੁਹ ਕੇ ਅਸੀਂ ਸੰਪੂਰਨ ਹੋਣ ਜਾ ਰਹੇ ਹਾਂ, ਕਿਉਂਕਿ ਸ਼ਹਾਦਤ ਤੋਂ ਬਿਨਾਂ ਜ਼ਿੰਦਗੀ ਦਾ ਸੁਹਾਵਣਾ ਮੇਲਾ ਜੁੜ ਨਹੀਂ ਸਕਦਾ।

### ਪੰਥ ਨੂੰ ਬਿਪਰਨ ਕੀ ਰੀਤ ਤੋਂ ਖਬਰਦਾਰ ਕੀਤਾ -

ਸੱਚ ਤਾਂ ਇਹ ਹੈ ਕਿ ਹਿੰਦੂ ਧਰਮ ਦਾ ਬ੍ਰਾਹਮਣੀ ਰੂਪ ਸ੍ਰੀ ਅਕਾਲ ਤਖ਼ਤ ਸਾਹਿਬ ਦੀ 'ਗਤਿ-ਮਿਤ' ਨੂੰ ਵਿਵਹਾਰਿਕ ਸੋਚਣੀ ਨਾਲ ਮਿਥਦਾ ਹੈ। ਇਹ ਸੋਚਣੀ ਖਾਲਸਾ-ਪੰਥ ਦੀ ਇਸ ਮਹਾਨ-ਸੰਸਥਾ ਨੂੰ ਖਰਵੇ ਦੁਨਿਆਵੀ ਧਰਾਤਲ ਉਤੇ ਰੱਖ ਕੇ ਵੇਖਦੀ, ਸਮਝਦੀ ਅਤੇ ਬਿਆਨ ਕਰਦੀ ਹੈ। ਇਸ ਹਾਲਤ ਵਿਚ ਪੈਦਾ ਹੋਣ ਵਾਲੀ ਦ੍ਰਿਸ਼ਟੀ ਅੰਦਰ ਸ੍ਰੀ ਅਕਾਲ ਤਖ਼ਤ ਸਾਹਿਬ ਇਕ ਸਾਧਾਰਨ ਇਮਾਰਤ ਜਾਂ ਵੱਧ ਤੋਂ ਵੱਧ ਪੂਜਾ ਦਾ ਸਥਾਨ ਬਣ ਜਾਂਦਾ ਹੈ। ਖਾਲਸਾ-ਪੰਥ ਨੂੰ ਇਹ ਸਥਿਤੀ ਪ੍ਰਵਾਨ ਨਹੀਂ ਕਿਉਂਕਿ ਖਾਲਸਾ ਤੇਜ ਦੀ ਪੂਜਾ ਨਹੀਂ ਕਰਦਾ, ਸਗੋਂ ਤੇਜ ਨੂੰ ਧਾਰਨ ਕਰਕੇ ਇਤਿਹਾਸ ਵਿਚ ਉਤਰਦਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸੱਚ ਨੇ ਸਾਨੂੰ ਇਹ ਸਮਝਾਇਆ ਹੈ ਕਿ ਖਾਲਸਾ ਜੀ ਨੇ ਸ਼ਸ਼ਤਰ ਧਾਰਨ ਕਰਕੇ ਮੀਰ ਦੀ ਮੀਰੀ ਖੋਹ ਲੈਣੀ ਹੈ ਅਤੇ ਸ਼ਬਦ ਦੀ ਪ੍ਰੀਤ ਕਰਕੇ ਪੀਰ ਦੀ ਪੀਰੀ ਖਿੱਚ ਲੈਣੀ ਹੈ। ਇਹ ਸਿਧਾਂਤ ਨੇ ਮੀਰੀ ਤੇ ਪੀਰੀ ਦੇ ਖੇਤਰ ਵਿਚ ਕੇਂਦਰੀਕਰਣ ਦੀਆਂ ਤਾਕਤਾਂ ਨੂੰ ਖਤਮ ਕਰਕੇ 'ਹੰਨੇ ਹੰਨੇ ਪੀਰੀ' ਦੇ ਸਿਧਾਂਤ ਨੂੰ ਸਥਾਪਿਤ ਕਰਨਾ ਹੈ।

ਪਰ ਬਿਪਰ ਧਾਰਾ ਲਈ ਇਹ ਸਿਧਾਂਤ ਬੇਹੱਦ ਖ਼ਤਰਨਾਕ ਸੀ ਕਿਉਂਕਿ ਇਸ ਨਾਲ ਲੋਕ ਜਾਗਰੂਕ ਹੀ ਨਹੀਂ ਸਨ ਹੁੰਦੇ, ਸਗੋਂ ਬਿਪਰ ਧਾਰਾ ਦੇ ਕੁਫਰ ਨੂੰ ਤੋੜ ਕੇ ਸ੍ਰੀ ਅਕਾਲ ਤਖ਼ਤ ਦੀ ਛਾਂ ਹੇਠ ਹਥਿਆਰਬੰਦ ਘੋਲ ਲਈ ਆਏ ਅਤੇ ਉਨ੍ਹਾਂ ਨੇ ਮੀਰੀ ਦੇ ਖੇਤਰ ਵਿਚ 'ਦੇਸ਼ ਦੀ ਏਕਤਾ ਅਤੇ ਅਖੰਡਤਾ' ਨੂੰ ਗੰਭੀਰ ਖਤਰੇ ਦੀ ਦੁਹਾਈ ਪਾਈ ਅਤੇ ਪੀਰੀ ਦੇ ਖੇਤਰ ਵਿਚ 'ਦੇਹਧਾਰੀ ਗੁਰੂਆਂ ਦੇ ਬੋਲ-ਬਾਲੇ' ਨੂੰ ਉਤਸ਼ਾਹਿਤ ਕੀਤਾ।

ਬਿਪਰ-ਸੰਸਕਾਰ ਨੇ ਉਂਜ ਤਾਂ ਗੁਰੂ-ਚੇਤਨਾ ਉਤੇ ਇਸ ਦੇ ਜਨਮ ਤੋਂ ਹੀ ਵਾਰ ਕਰਨੇ ਸ਼ੁਰੂ ਕਰ ਦਿੱਤੇ ਸਨ, ਪਰ 15 ਅਗਸਤ 1947 ਨੂੰ ਸੰਸਾਰੀ ਬਾਦਸ਼ਾਹੀ ਸਾਂਭਣ ਪਿਛੋਂ ਇਸਦੇ ਵਾਰ ਵਧੇਰੇ

ਘਿਰਣਤ ਸ਼ਕਲ ਅਖਤਿਆਰ ਕਰ ਗਏ। ਤੁਹਾਡੀ ਪਾਰਲੀਮੈਂਟ, ਤੁਹਾਡੀਆਂ ਅਦਾਲਤਾਂ, ਵਿਦਿਅਕ-ਸੰਸਥਾਵਾਂ ਅਤੇ ਸੰਚਾਰ-ਮਾਧਿਅਮ ਨੇ ਪਿਛਲੇ ਕੁਝ ਦਹਾਕਿਆਂ ਵਿਚ ਖਾਲਸਾ-ਚੇਤਨਾ ਅੰਦਰ ਆਪਨੀ ਸਰੀਰਕ ਬਹੁਗਿਣਤੀ ਅਤੇ ਸੰਸਾਰੀ ਮਾਲਕੀ ਦਾ ਰੋਅਬ ਜਮਾਉਣ ਦੀ ਕੋਸ਼ਿਸ਼ ਕੀਤੀ ਹੈ। ਸਾਨੂੰ ਇਹ ਕਹਿਨ ਵਿਚ ਝਿਜਕ ਨਹੀਂ ਹੈ ਕਿ ਖਾਲਸਾ-ਪੰਥ ਦੀਆਂ ਮਹਾਨ ਸੰਸਥਾਵਾਂ, ਰਵਾਇਤਾਂ, ਇਸ ਦੀ ਮੌਲਿਕਤਾ ਅਤੇ ਨਿਆਰੀ ਸੁਤੰਤਰਤਾ ਨੂੰ ਤਬਾਹ ਕਰਨ ਲਈ ਹਰ ਪੱਧਰ ਉਤੇ ਅਤੇ ਵਿਸ਼ੇਸ਼ ਕਰਕੇ ਮਨੋਵਿਗਿਆਨਕ ਪੱਧਰ ਉਤੇ ਸਾਜਿਸ਼ਾਂ ਦੇ ਬਾਰੀਕ ਸਾਮਾਨ ਤਿਆਰ ਕੀਤੇ ਗਏ। ਲੱਖਾਂ ਲਸ਼ਕਰ ਭੇਜ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਾਵਨ ਇਮਾਰਤ ਨੂੰ ਨਸ਼ਟ ਕਰਨਾ ਇਸੇ ਹੀ ਸਾਜਿਸ਼ ਦਾ ਇਕ ਹਿੱਸਾ ਸੀ। ਬਿਨਾਂ ਸ਼ੱਕ ਵਿਚ ਸਾਡੀ ਹਸਤੀ ਨੂੰ ਮਿਟਾਉਣ ਦੀ ਇਕ ਸਾਜਿਸ਼ ਸੀ। ਅਜਿਹੀ ਹਾਲਤ ਵਿਚ ਸਾਨੂੰ ਇਹ ਦੱਸਣ ਦੀ ਲੋੜ ਨਹੀਂ ਕਿ ਇਸ ਸਾਜਿਸ਼ ਵਿਚ ਸ਼ਰੀਕ ਅਤੇ ਇਸ ਨੂੰ ਯੋਜਨਾਬੰਧ ਢੰਗ ਨਾਲ ਸਿਰੇ ਚਾੜ੍ਹਨ ਵਾਲੇ ਫੌਜ ਦੇ ਜਨਰਲ ਵੈਦਿਆ ਦਾ ਖਾਤਮਾ ਕਿੰਨਾ ਵਾਜਿਬ ਸੀ। ਇਹ ਇਤਿਹਾਸਕ ਤੇ ਪਵਿੱਤਰ ਕਾਰਜ ਪੂਰਾ ਕਰਕੇ ਅਸਾਂ ਆਪਣੀ ਜ਼ਮੀਰ ਉਤੇ ਪਿਆ ਬੋਝ ਲਾਹ ਦਿੱਤਾ ਅਤੇ ਗਵਾਹੀ ਦਿੱਤੀ ਹੈ ਕਿ ਖਾਲਸਾ ਪੰਥ ਦਾ ਅਸਲ ਬਿਪਰ-ਸੰਸਕਾਰ ਤੋਂ ਸਰਬ ਯੁਗਾਂ ਵਿਚ ਆਜ਼ਾਦ ਹੈ। ਅਸਾਂ ਖਾਲਸਾ ਪੰਥ ਨੂੰ 'ਬਿਪਰਨ ਕੀ ਰੀਤ' ਤੋਂ ਖਬਰਦਾਰ ਕਰਕੇ ਦਸਮੇਸ਼ ਪਿਤਾ ਦੀ ਪ੍ਰਤੀਤ ਹਾਸਲ ਕਰ ਲਈ ਹੈ।

ਜਦੋਂ ਕੌਮਾਂ ਕਰਵਟ ਲੈਂਦੀਆਂ ਹਨ ਤਾਂ ਇਤਿਹਾਸ ਵੀ ਥਰਥਰਾਉਣ ਲੱਗ ਜਾਂਦਾ ਹੈ। ਇਸੇ ਥਰਥਰਾਹਟ ਦੌਰਾਨ ਕੋਈ ਬੰਦਾ ਬਹਾਦਰ ਆਪਣੇ ਸ਼ਾਂਤੀਮੱਠ ਨੂੰ ਅਲਵਿਦਾ ਆਖ ਸਿਤਮਾਂ ਦੀ ਨਗਰੀ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਂਦਾ ਹੈ, ਕੋਈ ਚੇ ਗੁਵੇਰਾ ਕਿਊਬਾ ਦੀ ਵਜ਼ੀਰੀ ਨੂੰ ਲੱਤ ਮਾਰ ਕੇ ਬੰਦੂਕ ਹਿੱਕ ਨਾਲ ਲਾ ਬੋਲੀਵੀਆ ਦੇ ਜੰਗਲਾਂ ਵਿਚ ਦੁਸ਼ਮਣ ਵਿਰੁੱਧ ਮੋਰਚਾਬੰਦੀ ਕਰਦਾ ਹੈ ਅਤੇ ਕੋਈ ਨੈਲਸਨ ਮੰਡੇਲਾ ਨਸਲਵਾਦੀ ਦੁਸ਼ਮਣ ਦੀ ਈਨ ਕਬੂਲਣ ਤੋਂ ਨਾਂਹ ਕਰਕੇ ਆਪਣੀ ਸਾਰੀ ਉਮਰ ਕਾਲ ਕੋਠੜੀ ਦੇ ਲੇਖੇ ਲਾਉਣੀ ਵਧੇਰੇ ਬਿਹਤਰ ਸਮਝਦਾ ਹੈ।

...... ਤੇ ਸਾਨੂੰ ਤਾਂ 'ਮਰਦ ਅਗੰਮੜੇ' ਦੇ ਵਰੋਸਾਏ ਪੰਥ ਦੇ ਅਦੁੱਤੀ ਜਰਨੈਲ ਸੰਤ ਜਰਨੈਲ ਸਿੰਘ ਜੀ ਖਾਲਸਾ ਦੀ ਪਿਆਰ ਭਰੀ ਛੂਹ ਅਤੇ ਸਾਥ ਦਾ ਸਬੱਬ ਹਾਸਲ ਹੁੰਦਾ ਹੈ। ਅਸੀਂ ਖੰਡੇ ਦੀ ਧਾਰ ਉਤੇ ਤੁਰਨ ਵਾਲੇ ਸਿਖ ਕੌਮ ਦੇ ਅਨਮੋਲ ਤੇ ਅਣਗਿਣਤ ਹੀਰਿਆਂ ਦੇ ਪੈਰਾਂ ਦੀ ਧੂੜ ਦਾ ਇਕ ਕਿਣਕਾ ਮਾਤਰ ਹਾਂ। ਕੌਮ ਦੇ ਲੇਖੇ ਜਿੰਦ ਲਾਉਣ ਦਾ ਸੁਭਾਗ ਵਿਰਲਿਆਂ ਵਿਚੋਂ ਕਿਸੇ ਵਿਰਲੇ ਨੂੰ ਨਸੀਬ ਹੁੰਦਾ ਹੈ।

ਸਾਡੇ ਉਤੇ ਇਹ ਦੋਸ਼ ਲਾਉਣਾ ਕਿਸੇ ਵੀ ਤਰ੍ਹਾਂ ਵਾਜ਼ਬ ਨਹੀਂ ਹੋਏਗਾ ਕਿ ਅਸੀਂ ਇਕ ਨਿਹੱਥੇ ਵਿਅਕਤੀ ਉਤੇ ਹਮਲਾ ਕਰਕੇ ਸੂਰਮਗਤੀ ਦਾ ਕੰਮ ਨਹੀਂ ਕੀਤਾ। ਅਸੀਂ ਇਹ ਯਾਦ ਕਰਵਾਉਣਾ ਚਾਹੁੰਦੇ ਹਾਂ ਕਿ ਤੁਸੀਂ ਆਪਣੇ ਬੇਪਨਾਹ ਵਸੀਲਿਆਂ ਦੀ ਨਜਾਇਜ਼ ਵਰਤੋਂ ਕਰਕੇ ਸਾਨੂੰ ਹਰ ਖੇਤਰ ਵਿਚ ਜ਼ਲੀਲ ਕਰਨ ਦਾ ਯਤਨ ਕੀਤਾ ਹੈ। ਅਸੀਂ ਹਰ ਖੇਤਰ ਵਿਚ ਨਿਹੱਥੇ ਕਰ ਦਿੱਤੇ ਗਏ ਹਾਂ। ਤੁਸੀਂ ਆਪਣੀ ਅੰਨ੍ਹੀ ਫੌਜੀ-ਸ਼ਕਤੀ ਅਤੇ ਆਧੁਨਿਕ ਜ਼ਮਾਨੇ ਦੇ ਵਧੀਆ ਤੋਂ ਵਧੀਆ ਹਥਿਆਰਾਂ ਨਾਲ ਲੈਸ



ਹੋ। ਇਸ ਲਈ ਅਸੀਂ ਖੁੱਲ੍ਹੇ ਮੈਦਾਨ ਦੇ ਵਿਚ ਲੜਨ ਦੇ ਯੋਗ ਨਹੀਂ ਰਹਿਣ ਦਿੱਤੇ ਗਏ। ਮੌਜੂਦਾ ਹਾਲਤ ਵਿਚ ਸਾਡੇ ਕੋਲ ਇਸ ਤੋਂ ਸਿਵਾ ਕੋਈ ਚਾਰਾ ਨਹੀਂ ਸੀ ਰਹਿ ਗਿਆ ਕਿ ਅਸੀਂ ਜ਼ਾਲਮਾਂ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿਵਾਉਣ ਲਈ ਇਹੋ ਜਿਹੇ ਢੰਗ ਤਰੀਕੇ ਅਖਤਿਆਰ ਕਰੀਏ ਜਿਨ੍ਹਾਂ ਵਿਚੋਂ ਇਕ ਜਨਰਲ ਵੈਦਿਆ ਉਤੇ ਲਾਗੂ ਕੀਤਾ ਗਿਆ ਹੈ।

ਜਦੋਂ ਤੁਸੀਂ ਸਾਡੀ ਕੌਮ ਵਿਰੁੱਧ ਇਕ ਅਣ-ਐਲਾਨੀ ਜੰਗ ਹੀ ਛੇੜ ਰੱਖੀ ਹੋਵੇ ਤਾਂ ਇਸ ਹਾਲਤ ਵਿਚ ਲੁਕ-ਛਿਪ ਕੇ ਝਪਟਣਾ ਸਾਡਾ ਸ਼ੌਕ ਨਹੀਂ ਸਗੋਂ ਇਤਿਹਾਸਕ ਮਜਬੂਰੀ ਹੈ। ਤੁਹਾਨੂੰ ਇਤਿਹਾਸ ਦੀ ਇਹ ਹਕੀਕਤ ਭੁੱਲਣੀ ਨਹੀਂ ਚਾਹੀਦੀ ਕਿ 18ਵੀਂ ਸਦੀ ਵਿਚ ਜਦੋਂ ਅਬਦਾਲੀ ਤੇ ਨਾਦਰਸ਼ਾਹ ਵਰਗੇ ਧਾੜਵੀ ਤੁਹਾਡੀਆਂ ਬਹੂ-ਬੇਟੀਆਂ ਨੂੰ ਪਸ਼ੂਆਂ ਵਾਂਗ ਨੂੜ ਕੇ ਕਾਬਲ ਵੱਲ ਲਿਜਾ ਰਹੇ ਹੁੰਦੇ ਸਨ ਤਾਂ ਸਾਡੇ ਸਿਦਕੀ ਸਿੰਘ ਉਨ੍ਹਾਂ ਨੂੰ ਮੁਕਤ ਕਰਾਉਣ ਲਈ ਜੰਗਲਾਂ, ਬੇਲਿਆਂ ਅਤੇ ਰਕੜਾਂ ਵਿਚੋਂ ਨਿਕਲਕੇ ਦੁਸ਼ਮਣ ਉਤੇ ਐਸੇ ਕਰਾਰੇ ਵਾਰ ਕਰਦੇ ਕਿ ਦੁਸ਼ਮਣ ਸਾਡੇ ਹੌਂਸਲੇ ਤੋਂ ਭੈ-ਭੀਤ ਤੇ ਹੈਰਾਨ ਹੋ ਜਾਂਦਾ। ਸਾਡਾ ਮਾਨਵਵਾਦ ਤਾਂ ਏਨਾ ਵਿਸ਼ਾਲ ਹੈ ਕਿ ਸਾਡੇ ਕਲਾਵਿਆਂ ਵਿਚ ਸਮੁੱਚੀ ਧੜਕਦੀ ਜ਼ਿੰਦਗੀ ਹੀ ਸਮਾ ਸਕਦੀ ਹੈ।

## ਖਾਲਸਈ ਸਮਸ਼ੀਰਾਂ ਦੇ ਜੌਹਰ –

ਉਂਝ ਪਿਛਲੇ ਦਹਾਕੇ ਵਿਚ ਸਾਡੇ ਸਿੰਘਾਂ ਤੇ ਤੁਹਾਡੇ ਲਸ਼ਕਰਾਂ ਵਿਚ ਅਸਲ ਮੁਕਾਬਲੇ ਬਹੁਤ ਘੱਟ ਹੋਏ ਹਨ, ਪਰ ਜਿੱਥੇ-ਕਿਤੇ ਹੋਏ ਹਨ, ਉਥੇ ਸਾਡੀ ਸੂਰਮਗਤੀ ਤੇ ਜਾਹੋ-ਜਲਾਲ ਤੁਹਾਡੀਆਂ ਖੁਫੀਆਂ ਫਾਇਲਾਂ ਵਿਚ ਸਾਂਭਿਆ ਪਿਆ ਹੋਵੇਗਾ ਅਤੇ ਜਿਸਦਾ ਅੱਧ-ਪਚੱਧਾ ਸੱਚ ਕਦੇ-ਕਦਾਈਂ ਤੁਹਾਡੀਆਂ ਆਪਣੀਆਂ ਅਖਬਾਰਾਂ ਵਿਚ ਵੀ ਆਉਂਦਾ ਰਹਿੰਦਾ ਹੈ। ਸਾਡਾ ਖਾਲਸਈ ਜੋਸ਼ ਸਾਡੇ ਰੂਹਾਨੀ ਤਜਰਬੇ ਦਾ ਇਕ ਅੰਗ ਹੈ। ਅਜਿਹੇ ਸਮੇਂ ਰੂਹਾਨੀਅਤ ਸਾਡੀਆਂ ਸ਼ਮਸ਼ੀਰਾਂ ਦੀ ਚਮਕ ਹੁੰਦੀ ਹੈ।

ਬ੍ਰਾਹਮਣਵਾਦ ਦੇ ਪ੍ਰਤੀਨਿਧ, ਹੇ ਰਾਸ਼ਟਰਪਤੀ! ਅਹਿਮਦਸ਼ਾਹ ਅਬਦਾਲੀ ਦੇ ਸੱਤਵੇਂ ਹਮਲੇ (1764 ਈ:) ਸਮੇਂ ਸਿੰਘਾਂ ਦੀ ਸੂਰਮਗਤੀ ਦੇ ਚਸ਼ਮਦੀਦ ਗਵਾਹ ਕਾਜ਼ੀ ਨੂਰ ਮੁਹੰਦ ਦੀ ਇਹ ਗਵਾਹੀ ਸੁਣ!..... "ਇਉਂ ਸਮਝ ਕਿ ਬੰਦੂਕ ਕਿਸੇ ਪਿਛਲੇ ਸਮੇਂ ਵਿਚ ਇਨ੍ਹਾਂ ਸਿੰਘਾਂ ਨੇ ਹੀ ਬਣਾਈ ਹੋਵੇਗੀ, ਲੁਕਮਾਨ ਨੇ ਨਹੀਂ ਬਣਾਈ ਹੋਣੀ। ਭਾਵੇਂ ਬੰਦੂਕਾਂ ਤਾਂ ਹਰ ਕਿਸੇ ਪਾਸ ਬਥੇਰੀਆਂ ਹਨ ਪਰ ਸਿੰਘਾਂ ਨਾਲੋਂ ਵੱਧ ਕੇ ਇਨ੍ਹਾਂ ਬੰਦੂਕਾਂ ਨੂੰ ਜਾਨਣ ਵਾਲਾ ਸੰਸਾਰ ਵਿਚ ਕੋਈ ਨਹੀਂ ਹੈ.....ਮੇਰੀ ਗੱਲ ਦੇ ਗਵਾਹ 30 ਹਜ਼ਾਰ ਉਹ ਸੂਰਮੇ ਹਨ ਜਿਹੜੇ ਲੜਾਈ ਵਿਚ ਇਨ੍ਹਾਂ ਨਾਲ ਲੜ ਚੁੱਕੇ ਹਨ।"

## ਅਸੀਂ ਕਿਸੇ ਨਿਹੱਥੇ ਉਤੇ ਵਾਰ ਨਹੀਂ ਕੀਤਾ—

ਫਿਰ ਵੀ ਵੈਦਿਆ ਉਤੇ ਜਦੋਂ ਅਸਾਂ ਹਮਲਾ ਕੀਤਾ ਉਸ ਸਮੇਂ ਅੰਗ-ਰੱਖਿਅਕ ਉਸਦੇ ਨਾਲ ਸੀ ਅਤੇ ਉਹ ਖੁਦ ਵੀ ਹਥਿਆਰਾਂ ਨਾਲ ਲੈਸ ਸੀ। ਵੈਦਿਆ ਉਤੇ ਹਮਲਾ ਸਾਡੀ ਉਸੇ ਰਣਨੀਤੀ ਦਾ ਹਿੱਸਾ ਸੀ ਜੋ ਕਦੇ ਸ਼ਹੀਦ ਮਦਨ ਲਾਲ ਢੀਂਗਰਾ, ਸ਼ਹੀਦ ਭਗਤ ਸਿੰਘ, ਸ਼ਹੀਦ ਊਧਮ ਸਿੰਘ ਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਨੇ ਲਾਗੂ ਕੀਤੀ ਸੀ ਅਤੇ ਅੱਜ ਵੀ ਦੁਨੀਆਂ ਭਰ ਦੇ ਇਨਕਲਾਬੀ

ਇਸਦੀ ਵਰਤੋਂ ਨੂੰ ਜਾਇਜ਼ ਠਹਿਰਾਉਂਦੇ ਹਨ।

ਅਸੀਂ ਤੁਹਾਡੇ ਰਾਹੀਂ ਇਹ ਪੈਗਾਮ ਵੀ ਦੇਣਾ ਚਾਹੁੰਦੇ ਹਾਂ ਕਿ ਸਾਡਾ ਹਿੰਦੁਸਤਾਨ ਦੇ ਮਹਾਨ ਲੋਕਾਂ, ਇਸਦੀ ਧਰਤੀ ਨਾਲ ਕੋਈ ਵੈਰ-ਵਿਰੋਧ ਜਾਂ ਦੁਸ਼ਮਣੀ ਨਹੀਂ। ਉਨ੍ਹਾਂ ਪ੍ਰਤੀ ਨਫ਼ਰਤ ਦੀ ਭਾਵਨਾ ਦੇ ਅਸੀਂ ਨੇੜੇ-ਤੇੜੇ ਵੀ ਨਹੀਂ ਹਾਂ। ਅਸੀਂ ਤਾਂ ਧਰਤ-ਅਸਮਾਨ ਨੂੰ ਆਪਣੀ ਗਲਵਕੜੀ ਵਿਚ ਲੈਣ ਲਈ ਬਿਹਬਲ ਹਾਂ ਅਤੇ ਸਮੁੱਚੇ ਬ੍ਰਹਿਮੰਡ ਤੇ ਇਸ ਵਿਚ ਵਸਦੀ-ਰਸਦੀ ਜ਼ਿੰਦਗੀ ਦੀ ਆਰਤੀ ਉਤਾਰਦੇ ਹਾਂ।

## ਅਸਾਂ ਜਾਲਮ ਵੈਦਿਆਂ ਨੂੰ ਪੂਨੇ ਜਾ ਢਾਹਿਆ—

ਹਿੰਦੁਸਤਾਨ ਵਿਚ ਦੱਬੇ-ਕੁਚਲੇ ਲੋਕਾਂ, ਸਦੀਆਂ ਤੋਂ ਬ੍ਰਾਹਮਣਵਾਦ ਦੀ ਚੱਕੀ ਵਿਚ ਪਿਸ ਰਹੇ ਕਰੋੜਾਂ ਦਲਿਤ-ਭਰਾਵਾਂ, ਦਸਾਂ ਨਹੁੰਆਂ ਦੀ ਸੁੱਚੀ ਕਿਰਤ ਕਰਨ ਵਾਲੇ ਕਿਰਤੀਆਂ, ਮੁਸਲਮਾਨਾਂ ਤੇ ਹੋਰ ਸਭ ਘੱਟ-ਗਿਣਤੀਆਂ, ਨਿਓਟਿਆਂ ਅਤੇ ਨਿਆਸਰਿਆਂ ਨਾਲ ਸਾਡੀ ਅੰਤਾਂ ਦੀਆਂ ਪਿਆਰ ਭਰੀਆਂ 'ਖਾਲਸਈ ਸਾਂਝਾਂ' ਹਨ। ਉਹ ਸਾਡੇ ਹੀ ਹੱਡ-ਮਾਸ ਤੇ ਸਾਡੇ ਹੀ ਲਹੂ ਦਾ ਹਿੱਸਾ ਹਨ। ਨੀਲੇ ਘੋੜੇ ਦੇ ਸਾਡੇ ਸ਼ਾਹ-ਸਵਾਰ ਨੇ ਤਾਂ ਉਨ੍ਹਾਂ ਨੂੰ ਚਿਰੋਕਣਾ ਹੀ ਪਛਾਣ ਲਿਆ ਸੀ, ਜਿੰਨਾਂ ਨੂੰ ਘੁਮੰਡੀ ਬ੍ਰਾਹਮਣ ਨੀਚ, ਚੂਹੜੇ, ਚੁਮਿਆਰ, ਕੰਮੀ-ਕਮੀਨ ਅਤੇ ਪਤਾ ਨਹੀਂ ਹੋਰ ਕਿੰਨੇ ਗਲੀਚ ਸ਼ਬਦਾਂ ਨਾਲ ਆਵਾਜ਼ ਮਾਰਦਾ ਸੀ। ਉਹ ਸਾਰੇ ਸਾਡੇ ਦਸਮੇਸ਼ ਪਿਤਾ ਦੇ ਨਾਦੀ ਪੁੱਤਰ ਬਣੇ। ਖਾਲਸੇ ਦੀਆਂ ਫੌਜਾਂ ਵਿਚ ਉਹ ਜਰਨੈਲ ਬਣੇ ਅਤੇ ਤਖ਼ਤਾਂ ਤੇ ਤਾਜ਼ਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ।

ਅਸੀਂ ਸੁਪਨਿਆਂ ਦੀ ਦੁਨੀਆਂ ਵਿਚ ਉਡਾਰੀਆਂ ਨਹੀਂ ਮਾਰ ਰਹੇ, ਸਗੋਂ ਤਵਾਰੀਖ ਵਿਚ ਖਲੋ ਕੇ ਇਹ ਐਲਾਨ ਕਰ ਰਹੇ ਹਾਂ ਕਿ ਸਾਡੇ ਗੁਰੂਆਂ ਨੂੰ ਦਲਿਤ ਭਾਈਚਾਰੇ ਨਾਲ ਸੰਬੰਧਿਤ ਲੋਕਾਂ ਦੇ ਇਸ਼ਕ ਨਾਲ ਰੱਤੀਆਂ ਮਹਾਨ ਰੱਬੀ-ਰੂਹਾਂ ਦੀ ਬਾਣੀ ਨੂੰ ਪਿਆਰ ਕੀਤਾ, ਪਲਕਾਂ ਉਤੇ ਬਿਠਾਇਆ ਅਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪਣੀ ਬਾਣੀ ਦੇ ਬਰਾਬਰ ਦਰਜਾ ਦੇ ਕੇ ਨਿਵਾਜਿਆ। ਦਲਿਤਾਂ ਦੀ ਰੂਹ ਅਤੇ ਉਨ੍ਹਾਂ ਦੀ ਅੰਤਰੀਵ-ਪੀੜ ਸਾਡੇ ਹੀ ਕਿਸੇ ਦਰਦ ਦਾ ਹਿੱਸਾ ਹੈ। ਅਸੀਂ ਤਾਂ ਉਨ੍ਹਾਂ ਦੀ ਹੋਂਦ ਦੇ ਨਿੱਘ ਨੂੰ ਮਾਣ ਰਹੇ ਹਾਂ। ਪਰ ਬ੍ਰਾਹਮਣ ਦੇ ਕੁਫ਼ਰ ਦਾ ਜਾਲ ਏਨਾਂ ਵੱਡਾ ਹੈ ਕਿ ਅਜੇ ਸਾਡੇ ਇਨ੍ਹਾਂ ਭਰਾਵਾਂ ਨੂੰ ਸਾਡੀ ਲੜਾਈ ਦੀ ਪੂਰੀ ਸਮਝ ਨਹੀਂ ਲੱਗ ਰਹੀ। ਜਦੋਂ ਉਹ ਖਾਲਸੇ ਦੀ ਗਲਵਕੜੀ ਵਿਚ ਆ ਜਾਣਗੇ ਤਾਂ ਸੰਸਾਰੀ ਬਾਦਸ਼ਾਹੀਆਂ ਦੇ ਮਹਾਨ ਰੁਤਬੇ ਇਕ ਵਾਰ ਮੁੜ ਉਨ੍ਹਾਂ ਅੱਗੇ ਸਜਦਾ ਕਰਨਗੇ। ਸਾਨੂੰ ਉਸ ਸਮੇਂ ਦੀ, ਉਸ ਸੁਲੱਖਣੀ ਘੜੀ ਦੀ ਉਡੀਕ ਹੈ।

ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜਿਸ ਅੱਗੇ ਅਸੀਂ ਸਰਬੱਤ ਦੇ ਭਲੇ ਦੀ ਦੁਆ ਮੰਗਦੇ ਹਾਂ। ਜਦੋਂ ਸਾਨੂੰ ਇਸ ਪਾਕਿ ਗ੍ਰੰਥ ਤੋਂ ਆਤਮ-ਵਿਸ਼ਵਾਸ ਮਿਲਦਾ ਹੈ ਤਾਂ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਮੱਸੇ ਰੰਗੜ ਦਾ ਸਿਰ ਵੱਢ ਲਿਆਉਂਦੇ ਹਨ। ਇਥੋਂ ਹੀ ਪ੍ਰੇਰਨਾ ਲੈ ਕੇ ਅਸੀਂ ਤੁਹਾਡੇ ਕੂੜ-ਕੁਸੱਤ ਦੇ ਸਾਹਮਣੇ ਮਾਸੂਮੀਅਤ ਨਾਲ ਹਿੱਕ ਡਾਹ ਕੇ ਖੜੇ ਹਾਂ ਅਤੇ ਅਖੀਰਲੇ ਸਵਾਸ ਤਕ ਇਕ ਸੁਤੰਤਰ ਤੇ ਖੁਦਮੁਖਤਿਆਰ ਮੁਲਕ 'ਖਾਲਿਸਤਾਨ' ਲਈ ਲੜਨ ਤੇ ਜੂਝਣ ਦਾ ਪ੍ਰਣ ਕਰਦੇ ਹਾਂ। ਤੁਸੀਂ ਬਦੀ ਦੇ



ਪ੍ਰਤੀਕ ਬਣ ਗਏ ਹੋ ਅਤੇ ਤੁਹਾਡੇ ਪੈਰੋਕਾਰਾਂ ਵਲੋਂ ਜਿਹੜੇ ਵੀ ਤਸੀਹੇ ਦਿੱਤੇ ਜਾ ਰਹੇ ਹਨ, ਉਹ ਖਿੜੇ-ਮੱਥੇ ਝੱਲ ਰਹੇ ਹਾਂ।

ਸਾਡੇ ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਇਕ ਝਲਕ ਨੇ ਕਿਸੇ ਮਹਾਨ ਕਾਰਨਾਮੇ ਲਈ ਤੋਰਿਆ ਸੀ ਅਤੇ ਫਿਰ ਉਸੇ ਅਗੰਮੀ ਪ੍ਰਕਾਸ਼ ਦੀ ਇਕ ਕਿਰਨ ਸਾਨੂੰ ਵੀ ਨਸੀਬ ਹੋਈ ਸੀ ਕਿ ਅਸਾਂ ਜਨਰਲ ਵੈਦਿਆਂ ਨੂੰ ਜਾ ਪੂਨੇ ਢਾਹਿਆ।

## ਸਾਡੇ ਗੁਰੂ ਤਾਂ ਪਹਿਲਾਂ ਹੀ ਅੰਗ ਸੰਗ ਹਨ—

ਅਤੇ ਸਾਡੇ ਚਿਹਰਿਆਂ ਉਤੇ ਕਿਸੇ ਸੱਜਰੀ ਸਵੇਰ ਵਰਗੀ ਤਾਜ਼ਗੀ ਅਤੇ ਚਮਕ ਹੈ।

ਅਸੀਂ ਉਸ ਸਿੰਘਸਨ ਉਤੇ ਬਿਰਾਜਮਾਨ ਹਾਂ ਜਿਥੇ ਸਾਨੂੰ ਜ਼ਿੰਦਗੀ ਦੀਆਂ ਅਸੀਂ ਸੰਭਾਵਨਾਵਾਂ ਦਾ ਦੀਦਾਰ ਕਰਨ ਦਾ ਇਕ ਸੁਭਾਗ ਮੌਕਾ ਮਿਲਿਆ ਹੈ। ਸਾਨੂੰ ਸ਼ਹਾਦਤ ਦੇ ਹੁਸੀਨ ਤੇ ਗੁੱਝੇ ਭੇਤ ਪਤਾ ਲੱਗ ਰਹੇ ਹਨ। ਸਾਡੇ ਗੁਰੂ ਤਾਂ ਸਾਡੇ ਪਹਿਲਾਂ ਹੀ ਅੰਗ-ਸੰਗ ਹਨ, ਸਗੋਂ ਅਸੀਂ ਦੁਨੀਆਂ ਭਰ ਦੇ ਸ਼ਹੀਦਾਂ ਨੂੰ ਆਪਣੇ ਕੋਲ ਖਲੋਤਾ ਮਹਿਸੂਸ ਕਰ ਰਹੇ ਹਾਂ। ਇਹ ਰੂਹਾਂ ਸਾਡੀਆਂ ਭੌਂਦੀਆਂ ਅੱਖਾਂ ਦੀ ਜੋਤ ਦੀ ਬੋਲੀ ਨੂੰ ਪੜ੍ਹ ਅਤੇ ਸਮਝ ਰਹੀਆਂ ਹਨ। ਮਹਾਨ ਐਮਰਸਨ ਨੇ ਕਿੰਨਾ ਪਿਆਰਾ ਲਿਖਿਆ ਹੈ ਕਿ 'ਮਨੁੱਖ ਦੀ ਨੇਕੀ ਨੂੰ ਹਰ ਸਮੇਂ ਆਪਣੇ ਸ਼ਹੀਦਾਂ ਤੇ ਸੂਰਬੀਰਾਂ ਦੀ ਲੋੜ ਹੁੰਦੀ ਹੈ। ਇਸੇ ਕਈ ਤਸੀਹਿਆਂ ਦਾ ਮੁਕੱਦਮਾ ਹਰ ਵੇਲੇ ਚਲਦਾ ਰਹਿੰਦਾ ਹੈ।' ਸਾਡੀ ਸ਼ਹਾਦਤ ਵਿਚ ਸੁਕਰਾਤ ਵਰਗੀ ਚੁੱਪ ਹੈ ਤੇ ਮਨਸੂਰ ਵਰਗਾ ਇਲਾਹੀ ਜਨੂੰਨ। ਅਸੀਂ ਉਸ ਮੁਕਾਮ ਉਤੇ ਹਾਂ, ਜਿਥੇ ਸਮਾਂ ਤੇ ਸਥਾਨ ਆਪਣੀ ਲਕੀਰ ਖਿੱਚਣ ਦੇ ਅਸਮਰੱਥ ਹੈ। ਅਸੀਂ ਇਤਿਹਾਸ, ਧਰਮ, ਫਲਸਫੇ, ਗੂੜ੍ਹੇ-ਇਲਮਾਂ, ਤੱਥਾਂ ਤੇ ਵਸਤੂਆਂ ਨੂੰ ਨਿਰਮਲ ਸਰੂਪ ਵਿਚ ਦੇਖ ਰਹੇ ਹਾਂ।

ਜਦੋਂ ਅਸੀਂ ਅਸਮਾਨਾਂ ਦੇ ਭੇਤ ਦੱਸਦੇ ਹੋਏ ਸੰਸਾਰ ਦੇ ਰੌਲੇ-ਰੱਪੇ ਤੋਂ ਬਾਹਰ ਦੂਰ ਜਾ ਚੁੱਕੇ ਹੋਵਾਂਗੇ, ਉਦੋਂ ਵੀ ਅਸੀਂ ਆਪਣੀ ਕੌਮ ਦੇ ਨੇੜੇ ਹੋਵਾਂਗੇ, ਉਨ੍ਹਾਂ ਦੀਆਂ ਸ਼ਾਹ-ਰਗ ਤੋਂ ਵੀ ਨੇੜੇ, ਕਿਉਂਕਿ ਸਾਡੀਆਂ ਉਮੀਦਾਂ ਨੇ ਅਜੇ ਦਮ ਨਹੀਂ ਤੋੜਿਆ, ਕਿਉਂਕਿ ਅਸੀਂ ਮਨੁੱਖੀ ਡੂੰਘਾਣਾ ਵਿਚਲੀ ਇਕ ਅਜਿਹੀ ਅਮਰਜੋਤ ਹਾਂ ਜੋ ਖਾਲਸੇ ਦੇ ਦਿਲਾਂ ਵਿਚ ਜਗਮਗ-ਜਗਮਗ ਕਰਦੀ ਰਹੇਗੀ।

## ਅਕਾਲ ਪੁਰਖ ਮਿਹਰ ਦੀ ਸਾਡਾ ਗਰੂਰ ਹੈ—

ਤੁਹਾਨੂੰ ਆਪਣੀ ਦੁਨਿਆਵੀ ਬਾਦਸ਼ਾਹੀ, ਸਰੀਰਕ-ਬਹੁਗਿਣਤੀ, ਨਵੀਨ ਤੋਂ ਨਵੀਨ ਕਿਸਮ ਦੇ ਅਤੀ-ਆਧੁਨਿਕ ਹਥਿਆਰਾਂ ਨਾਲ ਲੈਸ ਲੱਖਾਂ ਲਾਹੌ-ਲਸ਼ਕਰਾਂ, ਬੇਮਿਸਾਲ ਵਸੀਲਿਆਂ, ਛੋਟੇ ਮੁਲਕਾਂ ਅਤੇ ਕੌਮਾਂ ਉਤੇ ਧੌਂਸ ਜਮਾ ਕੇ ਉਨ੍ਹਾਂ ਨੂੰ ਆਪਣੀ ਲੱਤ ਹੇਠ ਰੱਖਣ ਵਾਲੀ ਦਾਦਗਿਰੀ ਉਤੇ ਕੋਈ ਵਿਸ਼ੇਸ਼ ਹੀ ਗਰੂਰ ਹੈ। ਪਰ ਜ਼ਰਾ ਸਾਡੇ ਵੱਲ ਦੇਖੋ। ਰੱਬ ਦੀ ਮਿਹਰ ਹੀ ਸਾਡਾ ਗਰੂਰ ਹੈ। ਸਾਡੇ ਕੋਲ ਨਿਰਭਉ ਤੇ ਨਿਰਵੈਰ ਦਾ ਸੋਹਿਲਾ ਗਾਉਣ ਵਾਲੇ ਖਾਲਸਾ-ਪੰਥ ਦੀਆਂ ਅਸੀਸੜੀਆਂ ਦਾ ਅਮੁਕ ਖਜ਼ਾਨਾ ਹੈ। ਤੁਹਾਨੂੰ ਇਤਿਹਾਸ ਵਿਚ ਖਲਾਰ ਕੇ ਦਸਮ ਪਾਤਸ਼ਾਹ ਦੀ ਇਹ ਚਿਤਾਵਨੀ ਮੁੜ

ਦੁਹਰਾਉਣਾ ਚਾਹੁੰਦੇ ਹਾਂ :

ਫੀਂ ਗਰਦਿਸ਼ਿ ਬੇਵਫਾਏ ਜ਼ਮਾਂ।

ਕਿ ਬਰ ਹਰ ਬਗੁਜ਼ਰਕ ਮਕੀਨੋ ਮਕਾਂ।

ਅਰਥਾਤ ਕਿ ਜ਼ਮਾਨੇ ਦੀ ਬੇਵਫਾ ਗਰਦਿਸ਼ ਨੂੰ ਦੇਖ। ਇਸਨੇ ਦੁਨੀਆਂ ਦੀ ਹਰ ਚੀਜ਼ ਨੂੰ ਆਪਣੀ ਲਪੇਟ ਵਿਚ ਲੈ ਲੈਣਾ ਹੈ।

ਪਰ ਤੁਸੀਂ ਬੇਵਫਾ ਗਰਦਿਸ਼ ਦੀ ਅਸਲੀਅਤ ਨੂੰ ਸਮਝਣ ਲਈ ਉਕਾ ਹੀ ਤਿਆਰ ਨਹੀਂ।

ਹਉਮੈਂ ਤੇ ਸੰਸਾਰੀ ਸਵਾਰਥਾਂ ਨੇ ਤੁਹਾਨੂੰ ਗ੍ਰੱਸ ਲਿਆ ਹੈ। ਵਕਤੀ ਤੇ ਆਰਜ਼ੀ ਕਾਮਯਾਬੀਆਂ ਨਾਲ ਤੁਹਾਡਾ ਸੰਤੁਲਨ ਟੁੱਟਣ ਲੱਗਦਾ ਹੈ ਅਤੇ ਤੁਹਾਡੇ ਉਤੇ ਅਭਿਮਾਨ ਦਾ ਨਸ਼ਾ ਹਾਵੀ ਹਹੋ ਜਾਂਦਾ ਹੈ। ਕੁਦਰਤ ਦੇ ਵੰਨ-ਸੁਵੰਨੇ ਰੰਗ ਤੱਕਣ ਦੀ ਸਮਰੱਥਾ ਤੇ ਅਗੰਮੀ-ਦ੍ਰਿਸ਼ਟੀ, ਸਦਾਚਾਰ, ਨਿਆਂ, ਅਕਲ ਦੀਆਂ ਖੂਬੀਆਂ ਅਤੇ ਦਰਿਆ-ਦਿਲੀ ਵਰਗੀਆਂ ਮਹਾਨ ਬਰਕਤਾਂ ਤੋਂ ਤੁਸੀਂ ਮਹਿਰੂਮ ਹੋ ਗਏ ਹੋ।

## ਤੁਸੀਂ ਆਤਮਿਕ ਤੌਰ ਤੇ ਕੰਗਾਲ ਹੋ—

ਦੁਨਿਆਵੀ ਸਵਾਰਥਾਂ ਨੇ ਤੁਹਾਨੂੰ ਆਪਣੇ ਕਲਾਵੇ ਵਿਚ ਲੈ ਲਿਆ ਹੈ। ਤੁਹਾਡੀ ਜ਼ਮੀਰ ਗੁਨਾਹਾਂ ਦੇ ਭਾਰ ਨਾਲ ਲੱਦੀ ਗਈ ਹੈ, ਪਰ ਤੁਸੀਂ ਪਛਤਾਵਾ ਜਾਂ ਤੌਬਾ ਕਰਨ ਦੇ ਨੇੜੇ-ਤੇੜੇ ਵੀ ਨਹੀਂ ਗਏ, ਕਿਉਂਕਿ ਤੁਸੀਂ ਰੱਬੀ ਬਖਸ਼ਿਸ਼ ਦੇ ਮਹਾਨ ਵੇਗ ਤੋਂ ਲਾਂਭੇ ਹੋ ਗਏ ਹੋ, ਇਸ ਲਈ ਖਾਲਸਾ ਤੁਹਾਡੀ ਸੰਸਾਰੀ ਬਾਦਸ਼ਾਹੀ ਨੂੰ ਰੱਦ ਕਰਦਾ ਹੈ। ਤੁਸੀਂ ਸੰਸਾਰੀ ਬਾਦਸ਼ਾਹੀ ਦੇ ਤੋਹਫੇ ਨੂੰ ਸਾਂਭਣ ਦੇ ਕਾਬਲ ਹੀ ਨਹੀਂ ਹੋ। ਤੁਸੀਂ ਦਿਸਦੀਆਂ ਅਤੇ ਛੂਹੀਆਂ ਜਾ ਸਕਣ ਵਾਲੀਆਂ ਬਿਨਸਨਹਾਰ ਚੀਜ਼ਾਂ ਨੂੰਇਸ ਕਦਰ ਮੁਹੱਬਤ ਕਰਦੇ ਹੋ ਕਿ ਇਹ ਤੁਹਾਡੀ ਮੰਜ਼ਿਲ ਬਣ ਗਈਆਂ ਹਨ। ਤੁਹਾਡੀ ਦਰਵੇਸ਼ੀ ਦੀ ਹਰ ਕਿਸਮ ਆਪਣੀ ਚਮਕ ਖੋ ਬੈਠੀ ਹੈ। ਦਿਲ ਨੂੰ ਘਾਇਲ ਕਰਨ ਵਾਲੇ ਤੁਸਾਂ ਬਹੁਤ ਮਾੜੇ ਕੰਮ ਕੀਤੇ ਹਨ। ਇਸ ਲਈ ਸਾਨੂੰ ਇਹ ਐਲਾਨ ਕਰਨਾ ਪੈ ਰਿਹਾ ਹੈ ਕਿ ਖਾਲਸੇ ਦੀ ਫਕੀਰੀ ਨਾਲ ਤੁਹਾਡਾ ਅਨੁਭਵ ਮੇਲ ਨਹੀਂ ਖਾਂਦਾ। ਅਸਾਂ ਤੁਹਾਡੀ ਸ਼ਹਿਨਸ਼ਾਹਤ ਨੂੰ ਹੋਰ ਨਹੀਂ ਪਰਖਣਾ। ਇਸ ਉਤੇ ਆਤਮਿਕ ਗਰੀਬੀ ਦੇ ਘੋਰ ਸੰਘਣੇ ਬੱਦਲ ਛਾ ਗਏ ਹਨ।

## ਜ਼ਰਾ ਆਪਣੇ ਖੂਨੀ ਚਿਹਰੇ ਦੇਖੋ—

ਅਸੀਂ ਆਪਣੀ ਮਨੋਬਿਰਤੀ, ਪਾਰਖੂ-ਵਿਧੀ, ਸਿਆਣਪ, ਕਲਪਨਾ ਅਤੇ ਨੀਝ ਨੂੰ ਇਕ ਸੰਤੁਲਿਤ ਅਵਸਥਾ ਵਿਚ ਰੱਖ ਕੇ ਹੀ ਤੁਹਾਡੇ ਬਾਰੇ ਉਪਰੋਕਤ ਟਿਪਣੀਆਂ ਕੀਤੀਆਂ ਹਨ। ਅਸੀਂ ਤੁਹਾਡੇ ਬਾਰੇ ਇਹ ਕਹਿਣ ਦਾ ਇਖਲਾਕੀ ਆਧਾਰ ਵੀ ਰਖਦੇ ਹਾਂ, ਕਿਉਂਕਿ ਪਿਛਲੇ ਇਕ ਦਹਾਕੇ ਵਿਚ, ਖਾਸ ਕਰਕੇ ਸਾਕਾ ਨੀਲਾ ਤਾਰਾ ਪਿਛੋਂ, ਅਸੀਂ ਤੁਹਾਡੀ ਬਾਦਸ਼ਾਹੀ ਦਾ ਕਹਿਰ ਆਪਣੇ ਪਿੰਡੇ ਉਤੇ ਝਲਿਆ ਹੈ। ਅਸੀਂ ਇਸ ਪੱਤਰ ਦੇ ਨਾਲ ਇਕ ਵੱਖਰੀ ਦਸਤਾਵੇਜ਼ ਵੀ ਭੇਜ ਰਹੇ ਹਾਂ ਜੋ ਇਸ



ਪੱਤਰ ਦਾ ਇਕ ਹਿੱਸਾ ਹੀ ਹੈ। ਇਸ ਵਿਚ ਤੁਸੀਂ ਅਮਲਾਂ ਦੇ ਸ਼ੀਸ਼ੇ ਵਿਚ ਆਪਣਾ ਖੂਨੀ ਚਿਹਰਾ ਦੇਖ ਸਕੋਗੇ।

1947 ਵਿਚ ਕਥਿਤ ਆਜ਼ਾਦੀ ਪਿਛੋਂ ਸਭ ਤੋਂ ਕੌੜਾ ਸਵਾਦ ਸਾਨੂੰ ਚੱਖਣਾ ਪਿਆ। ਆਜ਼ਾਦੀ ਲਈ ਸੰਗਰਾਮ ਵਿਚ 95 ਫੀਸਦੀ ਕੁਰਬਾਨੀਆਂ ਤਾਂ ਖਾਲਸੇ ਨੇ ਕੀਤੀਆਂ, ਪਰ ਰਾਜ-ਭਾਗ ਸਾਂਭਦਿਆਂ ਹੀ ਫਿਰਕਾਪ੍ਰਸਤ/ਜਾਤਪ੍ਰਸਤ ਹਾਕਮਾਂ ਦੇ ਤੁਹਾਡੇ ਗ੍ਰਹਿ-ਮੰਤਰੀ ਪਟੇਲ ਨੇ ਇਕ ਵਿਸ਼ੇਸ਼ ਸਰਕੂਲਰ ਜਾਰੀ ਕਰਕੇ ਸਿੱਖਾਂ ਨੂੰ ਜਰਾਇਮ-ਪੇਸ਼ਾ ਕੌਮ ਦਾ ਖਿਤਾਬ ਦੇ ਦਿੱਤਾ।

## ਤੁਸੀਂ ਚਾਹੁੰਦੇ ਹੋ ਕਿ ਸਾਡੀ ਸਨਅਤ ਤੁਹਾਡੇ ਰਹਿਮ ਉਤੇ ਹੀ ਰਹੇ—

ਸਾਰੇ ਭਾਰਤ ਵਿਚ ਬੋਲੀਆਂ ਦੇ ਆਧਾਰ ਉਤੇ ਸੂਬਿਆਂ ਦੀ ਵੰਡ ਹੋ ਗਈ ਪਰ ਪੰਜਾਬ ਦੇ ਲੋਕਾਂ ਨੂੰ ਵਿਤਕਰੇ ਦਾ ਸ਼ਿਕਾਰ ਬਣਾਇਆ ਗਿਆ। ਪੰਜਾਬੀ ਸੂਬਾ ਲੈਣ ਲਈ ਲੱਖਾਂ ਸਿੱਖ ਜੇਲ੍ਹਾਂ ਵਿਚ ਗਏ ਤੇ ਸ਼ਹੀਦ ਹੋਏ। ਜਦੋਂ 19 ਸਾਲਾਂ ਪਿੱਛੋਂ ਬੱਕਰੀ ਨੇ ਦੁੱਧ ਦਿੱਤਾ ਤਾਂ ਉਹ ਵੀ ਮੇਂਗਣਾ ਪਾ ਕੇ। 1966 ਵਿਚ ਜਦੋਂ ਪੰਜਾਬੀ ਸੂਬਾ ਮਿਲਿਆ ਤਾਂ ਉਹ ਵੀ ਲੰਗੜਾ। ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਤੋਂ ਬਾਹਰ ਰੱਖ ਦਿੱਤੇ ਗਏ। ਕੌਮਾਂਤਰੀ ਨਿਯਮਾਂ ਦੀਆਂ ਧੱਜੀਆਂ ਉਡਾ ਕੇ ਪੰਜਾਬ ਨੂੰ ਇਸਦੇ ਕੁਦਰਤੀ ਸੋਮਿਆਂ ਦੀ ਮਾਲਕੀ ਦੇ ਬੁਨਿਆਦੀ ਹੱਕ ਤੋਂ ਵੀ ਵਿਰਵਿਆਂ ਕੀਤਾ ਗਿਆ। ਦਰਿਆਈ ਪਾਣੀਆਂ ਦੀ ਵੰਡ ਦਾ ਮਾਮਲਾ ਇਸਦੀ ਸਪੱਸ਼ਟ ਮਿਸਾਲ ਹੈ।

ਤੁਸਾਂ ਪੰਜਾਬ ਦੀ ਆਰਥਿਕ ਉਸਾਰੀ ਦੀ ਤਾਕਤ ਆਪਣੇ ਕੋਲ ਰੱਖੀ। ਪੰਜਾਬ ਦੇ ਅਰਥਚਾਰੇ ਲਈ ਅਪਣਾਇਆ ਰਾਹ ਅੰਗਹੀਣ, ਦਿਸ਼ਾਹੀਣ ਅਤੇ ਇਕ-ਪਾਸੜ ਸੀ। ਇਸ ਨਾਲ ਸਮੁੱਚੇ ਅਰਥਚਾਰੇ ਵਿਚ ਅਸਾਂਵੇਂਪਨ ਨੇ ਜਨਮ ਲਿਆ।

ਤੁਸੀਂ ਚਾਹੁੰਦੇ ਹੋ ਕਿ ਸਾਡੀ ਸਨਅਤ ਤੁਹਾਡੇ ਰਹਿਮ ਉਤੇ ਹੀ ਰਹੇ ਅਤੇ ਅਸੀਂ ਕਦੇ ਵੀ ਆਪਣੇ ਪੈਰਾਂ ਉਤੇ ਆਪ ਖਲੋ ਨਾ ਸਕੀਏ। ਤੁਸੀਂ ਆਪਣੇ ਦਰ ਉਤੇ ਸਾਨੂੰ ਮੰਗਤਾ ਬਣੇ ਦੇਖਣਾ ਚਾਹੁੰਦੇ ਹੋ। ਪੰਜਾਬ ਵਿਚ ਖੇਤੀ ਆਧਾਰਿਤ ਸਨਅਤ ਨਾ-ਮਾਤਰ ਹੈ। ਜਦ ਕਿ ਭਾਰੀ ਸਨਅਤ ਦਾ ਨਾਮੋ-ਨਿਸ਼ਾਨ ਨਹੀਂ ਹੈ। ਅਸੀਂ ਆਪਣੇ ਹੱਥਾਂ ਦੀ ਕਮਾਈ ਆਪਣੇ ਵਾਸਤੇ ਮਹਿਫੂਜ਼ ਰੱਖਣਾ ਚਾਹੁੰਦੇ ਹਾਂ ਪਰ ਤੁਸੀਂ ਪੰਜਾਬ ਨੂੰ ਇਵੇਂ ਲੁੱਟ ਰਹੇ ਹੋ ਜਿਵੇਂ ਤੁਹਾਡੀ ਬਸਤੀ ਹੋਈਏ।

## ਸਾਡੀਆਂ ਨਾੜਾਂ ਵਿਚ ਅਜੇ ਲਹੂ ਹੈ—

ਤੁਸੀਂ ਸਾਡੇ ਕਲਚਰ ਤੇ ਸਭਿਆਚਾਰ ਨੂੰ ਵੀ ਖੋਰਾ ਲਾਉਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ। ਤੁਸੀਂ ਸਾਡੀ ਮਾਨਸਿਕ ਅਵਸਥਾ ਹੀ ਐਸੀ ਬਣਾ ਦੇਣਾ ਚਾਹੁੰਦੇ ਹੋ ਕਿ ਅਸੀਂ ਆਪਣੇ ਵਲੋਂ, ਆਪਣੀ ਬੋਲੀ ਵਲੋਂ, ਆਪਣੇ ਕਲਚਰ ਵਲੋਂ, ਆਪਣੇ ਸ਼ਾਨਾਂਮੱਤੇ ਇਤਿਹਾਸ ਵਲੋਂ, ਗੱਲ ਕੀ ਆਪਣੇ ਸਭ ਕੁਝ ਵੱਲੋਂ ਆਪਣੇ-ਆਪ ਸ਼ਰਮਸਾਰ ਹੋਣ ਲਗੀਏ। ਤੁਸੀਂ ਸਾਨੂੰ 'ਅੰਦਰੋਂ' ਮਾਰ ਕੇ 'ਚਾਕਰ' ਬਣਾਉਣਾ ਚਾਹੁੰਦੇ ਹੋ ਤਾਂ ਜੋ ਤੁਸੀਂ ਸਾਡਾ ਲਹੂ ਪੀਂਦੇ ਰਹੋ ਤੇ ਅਸੀਂ ਅੱਖਾਂ ਮੀਟ ਕੇ ਚੁਪ-ਚਾਪ

ਬਰਦਾਸ਼ਤ ਕਰਦੇ ਜਾਈਏ।

ਤੁਸੀਂ ਚਾਹੁੰਦੇ ਹੋ ਕਿ ਅਸੀਂ ਤੁਹਾਡੇ ਕਲਚਰ ਦੀ ਬਨਾਵਟੀ ਲਿਸ਼ਕ-ਪੁਸ਼ਕ ਨੂੰ ਆਪਣੀ ਤਰਜ਼ੇ-ਜ਼ਿੰਦਗੀ ਵਿਚ ਢਾਲ ਲਈਏ। ਤੁਸੀਂ ਸਾਡੇ ਕਲਚਰ ਦੀ ਨੀਂਹ ਪੁਟ ਕੇ ਸਾਡੀ ਸ਼ਾਹ-ਰਗ ਵੱਢ ਰਹੇ ਹੋ। ਤੁਸੀਂ ਸਮਝਦੇ ਹੋ ਕਿ ਅਸਾਂ ਇਤਿਹਾਸ ਵਿਚ ਘੱਟਾ ਹੀ ਛਾਣਿਆ ਹੈ।

ਪਰ ਹੁਣ ਅਸੀਂ ਤੁਹਾਡੇ ਹਰ ਕਦਮ ਦੀ ਬਿੜਕ ਰਖਦੇ ਹਾਂ। ਸਾਡੀਆਂ ਨਾੜਾਂ ਵਿਚ ਅਜੇ ਲਹੂ ਹੈ। ਅਸੀਂ ਆਪਣੇ ਕਲਚਰ, ਆਪਣੇ ਸਭਿਆਚਾਰ ਦਾ ਵਿਕਾਸ ਆਪਣੇ ਰੰਗ-ਢੰਗ ਨਾਲ, ਆਪਣੀ ਮੌਲਿਕਤਾ ਅਤੇ ਆਪਣੇ ਇਤਿਹਾਸ ਦੇ ਅਨੁਕੂਲ ਕਰਾਂਗੇ। ਸਭ ਜਾਣਦੇ ਹਨ ਕਿ ਸਿਆਸੀ ਤਾਕਤ ਹਾਸਲ ਕਰਨ ਤੋਂ ਬਿਨਾਂ ਕੋਈ ਵੀ ਕੌਮ ਆਪਣੇ ਕਲਚਰ ਦੀ ਰਾਖੀ ਨਹੀਂ ਕਰ ਸਕਦੀ ਅਤੇ ਇਹ ਸਭ ਕੁਝ ਇਕ ਸੁਤੰਤਰ, ਵੱਖਰੇ ਤੇ ਖੁਦਮੁਖਤਿਆਰ ਖਾਲਿਸਤਾਨ ਤੋਂ ਬਿਨਾਂ ਸੰਭਵ ਨਹੀਂ ਹੋ ਸਕਦਾ। ਇਹੋ ਸਾਡੀ ਮੰਜ਼ਿਲ ਹੈ ਜਿਸ ਲਈ ਅਸੀਂ ਸ਼ਹਾਦਤ ਦੇ ਰਹੇ ਹਾਂ :

ਹਮ ਕੋ ਸਤਿਗੁਰ ਰਾਜ ਲਿਖ ਦੀਆ।
ਖਾਲਸੈ ਦੇਇ ਭੇਟ ਸਿਰ ਲੀਆ।

### ਕੁਝ ਗੱਲਾਂ ਪੰਥ ਖਾਲਸਾ ਨਾਲ—

ਹੁਣ ਅਸੀਂ ਆਪਣੇ ਖਾਲਸਾ-ਪੰਥ ਨੂੰ ਮੁਖਾਤਿਬ ਹੋਣ ਦੀ ਇਜਾਜ਼ਤ ਚਾਹੁੰਦੇ ਹਾਂ। ਖਾਲਸਾ ਪੰਥ ਦੀਆਂ ਵਾਟਾਂ ਬਹੁਤ ਹੀ ਬਿਖਮ ਹਨ। ਇਹ ਪੈਂਡਾ 'ਖੰਨਿਓ ਤਿਖੀ ਵਾਲਹੁ ਨਿਕੀ' ਹੈ ਪਰ ਖਾਲਸਾ-ਪੰਥ ਨੇ ਹਰ ਹੀਲੇ ਆਪਣੀ ਮਹਾਨ ਜੱਦੋ-ਜਹਿਦ ਦੇ ਮੌਲਿਕ ਤੇ ਸ਼ੁੱਧ-ਸਰੂਪ ਨੂੰ ਕਮਾਈ ਰੱਖਣਾ ਹੈ। ਉਸਦੀ ਸਮੁੱਚੀ ਜੱਦੋ-ਜਹਿਦ ਉਚੀ ਸੁਰਤਿ ਵਿਚ ਰੰਗਿਆ ਇਕ ਅਜਿਹਾ ਸਫਰ ਹੈ, ਜਿਸ ਵਿਚ ਉਸਦੀ ਲਿਵ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਲਗਾਤਾਰ ਜੁੜੀ ਹੋਈ ਹੁੰਦੀ ਹੈ। ਭਾਵੇਂ ਮਨੁੱਖੀ ਗਿਣਤੀਆਂ ਦੇ ਕਹਿਰ ਸਾਹਮਣੇ ਆ ਖਲੋਣ ਤੇ ਭਾਵੇਂ ਦੁਸ਼ਮਣ ਭੜਕਾਹਟ ਦੀ ਕੋਈ ਕਸਰ ਬਾਕੀ ਨਾ ਛੱਡੇ, ਤਾਂ ਵੀ ਅਜਿਹੀਆਂ ਭਿਆਨਕ ਤੋਂ ਭਿਆਨਕ ਵਹਿਸ਼ਿਆਨਾ ਹਾਲਤਾਂ ਵਿਚ ਵੀ ਖਾਲਸਾ-ਪੰਥ ਨੇ ਆਪਣਾ ਜ਼ਬਤ, ਠਰੰਮਾ ਤੇ ਸਹਿਜ ਟੁੱਟਣ ਨਹੀਂ ਦੇਣਾ ਅਤੇ ਬੀਤੇ ਵਿਚ ਸੂਰਬੀਰ ਸਿੰਘਾਂ ਵਲੋਂ ਸ਼ਹੀਦੀਆਂ ਦੇ ਕੇ ਸਥਾਪਿਤ ਕੀਤੀਆਂ ਰਵਾਇਆਂ ਨੂੰ ਕਾਇਮ ਰੱਖਣਾ ਹੈ।

### ਖਾਲਸਾ ਅਕਾਲ ਪੁਰਖ ਦੀ ਫੌਜ—

ਦੁਸ਼ਮਣ ਵਲੋਂ ਕੀਤੀ ਹਿੰਸਾ ਦੇ ਮੁਕਾਬਲੇ ਖਾਲਸੇ ਦੀ ਹਿੰਸਾ ਖੁਦਾਈ ਸਿਫਤਾਂ ਅਤੇ ਆਤਮਿਕ ਵਰਦਾਨ ਨਾਲ ਮਾਲਾ-ਮਾਲ ਹੁੰਦੀ ਹੈ। ਖਾਲਸੇ ਨੇ ਆਪਣੀ ਜੱਦੋ-ਜਹਿਦ ਵਿਚ ਇਖਲਾਕ ਦੀ ਖੂਬਸੂਰਤੀ ਨੂੰ ਇਹੋ ਜਿਹਾ ਰੱਬੀ ਰੰਗ ਦੇਣਾ ਹੈ ਕਿ ਜੇਤੂ ਦੁਸ਼ਮਣ ਦੀ ਜ਼ਮੀਰ ਉਤੇ ਵੀ ਆਪਣੇ ਕਿਸੇ ਗੁਨਾਹ ਦਾ ਬੋਝ ਪੈ ਜਾਏ। ਇਹ ਇਖਲਾਕੀ ਕ੍ਰਿਸ਼ਮਾ ਤਾਂ ਹੀ ਸੰਭਵ ਹੈ ਜੇਕਰ ਖਾਲਸੇ ਦੀ ਗੁਰੂ-ਲਿਵ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਪਸੀ ਤਾਲ ਨਾ ਟੁੱਟੇ। ਇਹੋ ਸਾਡੀ ਮੁਖ-ਧਾਰਾ ਹੈ ਤੇ ਖਾਲਿਸਤਾਨ ਦੀ ਮੰਜ਼ਿਲ ਵਲ ਜਾਣ ਲਈ ਇਹੋ ਸਾਡੀ ਪ੍ਰੇਰਨਾ ਅਤੇ ਆਤਮਕ ਬਲ ਦਾ ਸੋਮਾ ਹੈ।



ਜੇਕਰ ਖਾਲਸੇ ਦੀ ਗੁਰੂ-ਲਿਵ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲਾ ਤਾਲ ਹੀ ਖਾਲਸੇ ਦੀ ਮੁਖ-ਧਾਰਾ ਹੈ ਤਾਂ ਇਸ ਮੁਖ ਧਾਰਾ ਨਾਲ ਗੂੜ੍ਹੀਆਂ ਮੁਹੱਬਤਾਂ ਕਰਨ ਵਾਲੇ ਜੁਝਾਰੂਆਂ ਨਾਲ ਵੀ ਦੋ ਗੱਲਾਂ ਕਰਨੀਆਂ ਜ਼ਰੂਰੀ ਹਨ। ਅਜਿਹਾ ਇਸ ਲਈ ਹੈ ਕਿਉਂਕਿ ਇਤਿਹਾਸ ਦੇ ਇਸ ਭਿਆਨਕ ਸੰਕਟ ਵਿਚ ਇਹੋ ਖਾਲਸੇ ਦਾ ਹਰਾਵਲ ਦਸਤਾ ਹਨ। ਇਹੋ ਅਕਾਲ-ਪੁਰਖ ਦੀ ਫੌਜ ਹੈ ਅਤੇ ਇਹੋ ਖਾਲਸੇ ਦੀ ਸ਼ੁੱਧ-ਚੇਤਨਾਂ ਦੇ ਪਹਿਰੇਦਾਰ ਹਨ ਅਤੇ ਸਾਨੂੰ ਵੀ ਉਨ੍ਹਾਂ ਦਾ ਨਿਗੂਣਾ ਹਿੱਸਾ ਬਣਨ ਦਾ ਮਾਣ ਹਾਸਲ ਹੈ।

ਠੀਕ ਹੈ ਸਾਡਾ ਵਾਹ-ਵਾਸਤਾ ਇਕ ਵੱਡੀ ਸੰਸਾਰੀ ਸਲਤਨਤ ਨਾਲ ਹੈ, ਜਿਸ ਕੋਲ ਦੁਨਿਆਵੀ ਵਸੀਲੇ ਹਨ, ਵਿਗਿਆਨਕ ਤਬਦੀਲੀਆਂ ਦੇ ਹੜ੍ਹਾਂ ਦਾ ਡਰਾਵਾ ਹੈ, ਅਕਲ ਤੇ ਅਮਲ ਨੂੰ ਥਕਾ ਦੇਣ ਵਾਲੇ ਵਾਰ ਹਨ, ਸਾਡੇ ਵਿਚ ਘੁਸਪੈਠ ਕਰਕੇ ਸਾਨੂੰ ਕਮਜ਼ੋਰ ਕਰਨ ਦੀਆਂ ਜਸੂਸੀ ਚਾਲਾਂ ਹਨ, ਸਾਡੇ ਵਿਚ ਘੁਸਪੈਠ ਕਰਕੇ ਸਾਨੂੰ ਕਮਜ਼ੋਰ ਕਰਨ ਦੀਆਂ ਜਸੂਸੀ ਚਾਲਾਂ ਹਨ, ਖਿਆਲਾਂ ਦੀਆਂ ਅਚੰਭਿਤ ਉਡਾਰੀਆਂ ਹਨ ਅਤੇ ਇਸ ਤੋਂ ਵੀ ਵੱਧ ਸਰੀਰਾਂ ਦੇ ਲਸ਼ਕਰ ਹਨ। ਪਰ ਫਿਰ ਕੀ ਹੋਇਆ? ਠੀਕ ਹੈ ਸਰੀਰਾਂ ਨੇ ਲੜਨਾ ਹੈ ਪਰ ਬਾਦਸ਼ਾਹੀਆਂ ਸਰੀਰਾਂ ਦੇ ਜ਼ੋਰ ਨਾਲ ਨਹੀਂ ਕੰਬਦੀਆਂ ਸਗੋਂ ਖਾਲਸੇ ਦੀ ਰੂਹ ਦੇ ਜ਼ੋਰ ਨਾਲ ਕੰਬਦੀਆਂ ਹਨ। ਇਹ ਖਾਲਸੇ ਦੀ ਰੂਹਾਨੀ ਸ਼ਾਨ ਦਾ ਹੀ ਬਲ ਸੀ ਕਿ ਮੁਠੀ-ਭਰ ਸਿੰਘ ਚਮਕੌਰ ਦੀ ਗੜ੍ਹੀ ਵਿਚ 10 ਲੱਖ ਫੌਜਾਂ ਨੂੰ ਝੁਕਾਅ ਰਹੇ ਸਨ।

ਪਿਛਲੇ ਇਕ ਦਹਾਕੇ ਵਿਚ ਬ੍ਰਾਹਮਣੀ ਵਿਚਾਰਧਾਰਾ ਨਾਲ ਰੰਗੀ ਹੋਈ ਹਕੂਮਤ ਵਿਰੁੱਧ ਅਸਾਂ ਸ਼ਹੀਦੀਆਂ ਦੀ ਇਕ ਝੜੀ ਹੀ ਤਾਂ ਲਾ ਦਿੱਤੀ ਹੈ। ਚਹੁੰ-ਕੂੰਟਾਂ ਵਿਚ ਸਾਡੀ ਜੈ-ਜੈਕਾਰ ਹੈ। ਹੁਣ ਗੱਲ ਕੇਵਲ ਖਾਲਿਸਤਾਨ ਦੀ ਸੰਭਾਵਨਾ ਉਤੇ ਕੇਂਦਰਿਤ ਨਹੀਂ ਹੈ। ਸਗੋਂ ਭਾਰਤ ਦੇ ਕਈ ਖਿਤਿਆਂ ਵਿਚ ਸਦੀਆਂ ਤੋਂ ਦੱਬੀਆਂ-ਕੁਚਲੀਆਂ ਕੌਮਾਂ ਆਜ਼ਾਦੀ ਲਈ ਮੈਦਾਨ ਵਿਚ ਨਿਤਰ ਆਈਆਂ ਹਨ। ਵਿਸ਼ੇਸ਼ ਕਰਕੇ ਦਲਿਤ ਭਰਾ ਬ੍ਰਾਹਮਣਵਾਦ ਦੇ ਅਸਰ ਤੋਂ ਮੁਕਤ ਹੋ ਰਹੇ ਹਨ। ਅਖੌਤੀ ਏਕਤਾ ਤੇ ਅਖੰਡਤਾ ਦੀ ਹਾਲ-ਪਾਰਿਆ ਉਨ੍ਹਾਂ ਉਤੇ ਕੋਈ ਅਸਰ ਨਹੀਂ ਕਰਦੀ ਜਿਨ੍ਹਾਂ ਨੇ ਇਸ ਨਾਅਰੇ ਵਿਚ ਲੁਕੀ 'ਅਰੂਪ ਚਾਲ' ਨੂੰ ਸਮਝ ਲਿਆ ਹੈ। ਪਰ ਇਨ੍ਹਾਂ ਪ੍ਰਾਪਤੀਆਂ ਦੇ ਬਾਵਜੂਦ ਅਸੀਂ ਵੱਡੀਆਂ ਕਮਜ਼ੋਰੀਆਂ ਤੇ ਗਲਤੀਆਂ ਤੋਂ ਮੁਕਤ ਨਹੀਂ।

### ਜੁਝਾਰੂ ਸੰਘਰਸ਼ ਦੀਆਂ ਅੰਦਰੂਨੀ ਕਮਜ਼ੋਰੀਆਂ—

ਅਸੀਂ ਆਪਣੇ ਸੰਘਰਸ਼ ਦੌਰਾਨ ਕੁਝ ਇਹੋ ਜਿਹਾ ਕਰ ਬੈਠਦੇ ਹਾਂ ਜੋ ਇਖਲਾਕ ਪੱਖੋਂ ਅਸਾਧਾਰਨ ਤੇ ਪਵਿੱਤਰ ਨਹੀਂ ਹੁੰਦਾ। ਅਸੀਂ ਦ੍ਰਿੜ੍ਹਤਾ ਨਾਲ ਖਾਲਿਸਤਾਨ ਦੀ ਮੰਜ਼ਿਲ ਉਤੇ ਪਹਿਰਾ ਤਾਂ ਦੇ ਰਹੇ ਹਾਂ, ਪਰ ਇਸ ਮੰਜ਼ਿਲ ਵੱਲ ਜਾਂਦੇ ਸਫਰ ਉਤੇ ਤੁਰਨ ਦੀ ਪੂਰੀ ਜਾਚ ਸਾਨੂੰ ਨਹੀਂ ਆਈ। ਸਾਡਾ ਆਪਣੇ ਸੰਘਰਸ਼ ਬਾਰੇ ਅਨੁਭਵ ਪੇਤਲਾ, ਸੱਤਹੀ ਤੇ ਓਪਰਾ ਹੈ। ਦਹਾਕਿਆਂ ਅਤੇ ਸਦੀਆਂ ਤੱਕ ਵੇਖਣ ਵਾਲੀ ਦਿੱਬ-ਦ੍ਰਿਸ਼ਟੀ ਅਜੇ ਸਾਨੂੰ ਨਹੀਂ ਆਈ।

ਅਸੀਂ ਕੁਝ ਇਹੋ ਜਿਹਾ ਕਰ ਬੈਠਦੇ ਹਾਂ ਜਿਸ ਨਾਲ ਸਾਡੇ ਦੁਸ਼ਮਣ ਨੂੰ ਸਾਡੇ ਸ਼ਾਨਾਂਮੱਤੇ ਇਤਿਹਾਸ ਅੱਗੇ ਪ੍ਰਸ਼ਨ-ਚਿੰਨ੍ਹ ਲਾਉਣ ਦਾ ਮੌਕਾ ਮਿਲ ਜਾਂਦਾ ਹੈ। ਕਈ ਵਾਰ ਸਾਡੀ ਸ਼ਮਸ਼ੀਰ ਨੇ ਉਨ੍ਹਾਂ ਲੋਕਾਂ ਦੀਆਂ ਖੁਸ਼ੀਆਂ, ਖੇੜੇ ਤੇ ਚਾਅ ਖੋਹੇ ਹਨ ਜਿਨ੍ਹਾਂ ਨੇ ਸਾਡੀ ਲਹਿਰ ਨੂੰ ਸਿੱਧੇ ਰੂਪ ਵਿਚ ਕੋਈ ਢਾਹ ਨਹੀਂ ਲਾਈ ਹੁੰਦੀ।

ਇੰਜ ਜਾਪਦਾ ਹੈ, ਜਿਵੇਂ ਅਸੀਂ ਲੋਕਾਂ ਵਿਚ ਭੈਅ ਉਤਪੰਨ ਕਰ ਰਹੇ ਹਾਂ, ਜਦ ਕਿ ਸਾਡਾ ਨੌਵੇਂ ਪਾਤਿਸ਼ਾਹ ਨਾਲ 'ਨਾ ਭੈਅ ਦੇਣ ਅਤੇ ਨਾ ਭੈਅ ਮੰਨਣਾ' ਦਾ ਇਕਰਾਰਨਾਮਾ ਹੈ।

ਜੁਝਾਰੂ ਵੀਰੋ! ਇੰਜ ਕਿਉਂ ਨਹੀਂ ਹੋ ਰਿਹਾ ਕਿ ਸਾਡੇ ਅਮਲਾਂ ਤੇ ਕਾਰਨਾਮਿਆਂ ਦੇ ਬਹੁਰੰਗੀ ਅਰਥ ਤੇ ਆਲੌਕਿਕ ਪ੍ਰਭਾਵ ਪੈਣ? ਲੋਕਾਂ ਨੂੰ ਇਹ ਕਹਿਣ ਦਾ ਮੌਕਾ ਕਿਉਂ ਦੇਈਏ ਕਿ ਸਾਡੇ ਮਨ, ਬਚਨ ਤੇ ਕਰਮ ਵਿਚਕਾਰ ਕੋਈ ਡੂੰਘਾ ਵਿਛੋੜਾ ਪੈ ਗਿਆ ਹੈ। ਅਸੀਂ ਜਿੱਤ ਪਿੱਛੋਂ ਜਿੱਤ ਦੇ ਨਸ਼ੇ ਦੀ ਕਮਜ਼ੋਰੀ ਪਾਲੀ ਬੈਠੇ ਹਾਂ ਅਤੇ ਹਾਰਨ ਪਿਛੋਂ ਹਾਰ ਦੇ ਕਾਰਨਾਂ ਦੀ ਥਾਹ ਨਹੀਂ ਪਾਉਂਦੇ। ਇਸ ਤਰ੍ਹਾਂ ਹਾਰਾਂ ਦਾ ਇਕ ਲੰਮਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਅਜਿਹੀ ਹਾਲਤ ਵਿਚ ਅਸੀਂ ਖਾਲਸੇ ਦੀ ਅਗੰਮੀ ਚੇਤਨਾ ਨਾਲ ਇਕਸੁਰ ਹੋਣ ਲਈ ਗੁਰੂ-ਘਰ ਅੱਗੇ ਅਸੀਸ ਦੀ ਸਿੱਕ ਨਹੀਂ ਕਰਦੇ।

ਅਸੀਂ ਸ਼ਹੀਦੀਆਂ ਪਾ ਰਹੇ ਹਾਂ, ਜੇਲ੍ਹਾਂ ਵੀ ਕੱਟ ਰਹੇ ਹਾਂ, ਜਾਬਰ ਦਾ ਹਰ ਵਾਰ ਝੱਲ ਰਹੇ ਹਾਂ ਪਰ, ਫਿਰ ਵੀ ਸਾਡੀ ਮੂਲ-ਬਿਰਤੀ ਵਿਚ ਸ਼ੁਕਰ, ਸਬਰ ਤੇ ਧਰਵਾਸ ਦੇ ਗੁਣਾਂ ਨੇ ਅਜੇ ਪੂਰਾ ਵਾਸ ਨਹੀਂ ਕੀਤਾ। ਕਦੇ ਕਦੇ ਸੰਸਾਰੀ ਰੁਤਬਿਆਂ ਦੀ ਸ਼ਾਨ, ਸਜਾਵਟ ਤੇ ਤਾਕਤ ਖਿੱਚਾ ਪਾਉਣ ਲੱਗਦੀ ਹੈ ਅਤੇ ਰੂਹਾਨੀ-ਕੀਮਤਾਂ ਨੂੰ ਤਿਲਾਂਜਲੀ ਦੇ ਕੇ ਦੁਨਿਆਵੀ-ਕੀਮਤਾਂ ਦੇ ਚਮਤਕਾਰਾਂ ਦਾ ਸ਼ਿਕਾਰ ਹੋ ਜਾਂਦੇ ਹਾਂ। ਅਜਿਹੇ ਸਮੇਂ ਅਸੀਂ ਆਪਣੀ ਇਖਲਾਕੀ ਸੁਚੱਤਾ, ਸੂਰਮਗਤੀ ਅਤੇ ਰੂਹਾਨੀਅਤ ਦਾ ਨਿਆਰਾ ਰੂਪ ਦੁਨੀਆਂ ਦੇ ਸਭ ਸਵਾਰਥਾਂ ਤੋਂ ਅਛੂਹ ਅਤੇ ਉਚੇਰਾ ਰੱਖਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਜੋਦੜੀਆਂ ਨਹੀਂ ਕਰਦੇ।

## ਸਾਡਾ ਗੁਰੂ ਸਾਨੂੰ ਮਿਲਣ ਲਈ ਬਿਹਬਲ ਹੈ—

ਕਈ ਵਾਰ ਅਸੀਂ ਦੁਬਿਧਾ ਦਾ ਸ਼ਿਕਾਰ ਹੁੰਦੇ ਹਾਂ। ਇਸ ਤੋਂ ਮੁਕਤ ਹੋਣ ਲਈ ਗੁਰੂ ਦੇ ਨੇੜੇ ਆਉਣ ਦੀ ਥਾਂ ਦੂਰ ਭੱਜਦੇ ਹਾਂ। ਅਸੀਂ ਇਹ ਵੀ ਭੁਲਦੇ ਜਾ ਰਹੇ ਹਾਂ ਜਦੋਂ ਖਾਲਸੇ ਦੀ ਮੁੱਖ-ਧਾਰਾ ਦੇ ਪਹਿਰੇਦਾਰਾਂ ਵਿਚ ਕੋਈ ਵੱਡੇ ਮਤਭੇਦ ਆ ਖਲੋਣ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਸਰਬੱਤ ਖਾਲਸਾ ਵਲੋਂ ਕੀਤਾ ਗੁਰਮਤਾ ਸਾਨੂੰ ਯਕੀਨਨ ਜੋੜਦਾ ਤੇ ਰਾਹ ਦਿਖਾਉਂਦਾ ਹੈ। ਛੇਵੇਂ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਦੀ ਇਲਾਹੀ ਮੁਹੱਬਤ ਨਾਲ ਰੰਗੇ ਹੋਏ ਸਾਡੇ ਜੁਝਾਰੂ ਵੀਰੋ! ਸ੍ਰੀ ਅਕਾਲ ਤਖ਼ਤ ਵੱਲ ਵਹੀਰਾਂ ਕਿਉਂ ਨਹੀਂ ਘਤ ਰਹੇ। ਸਾਡਾ ਗੁਰੂ ਬਾਹਾਂ ਖਿਲਾਰ ਕੇ ਸਾਨੂੰ ਮਿਲਣ ਲਈ ਬਿਹਬਲ ਹੈ। ਸਾਡੀ ਪੀੜ ਆਪਣੇ ਅੰਦਰ ਸਮੋਣ ਲਈ ਉਹ ਸਾਨੂੰ ਉਡੀਕ ਰਿਹਾ ਹੈ।

ਕਈ ਵਾਰ ਅਸੀਂ ਬੇਬੁਨਿਆਦ ਸ਼ੰਕਿਆਂ ਨੂੰ ਮਨੀਂ ਵਸਾ ਕੇ ਆਪਣੇ ਹੀ ਅੰਦਰ ਧੜੇ ਬਣਾਉਂਦੇ ਹਾਂ, ਧੜੇ ਪਾਲਦੇ ਹਾਂ ਅਤੇ ਫਿਰ 'ਆਪਣੇ ਧੜੇ' ਦੀ ਰਾਖੀ ਲਈ ਦੂਜੇ ਧੜੇ ਉਤੇ ਤੋਹਮਤਾਂ ਲਾਉਂਦੇ



ਹਾਂ। ਇਥੇ ਹੀ ਬਸ ਨਹੀਂ ਕਰਦੇ, ਸਗੋਂ ਸਾਡੀ ਸ਼ਮਸ਼ੀਰ ਉਨ੍ਹਾਂ ਦੀਆਂ ਧੌਣਾਂ ਉਤੇ ਡਿੱਗਣ ਵਿਚ ਹੀ ਮਾਣ ਸਮਝਦੀ ਹੈ। ਖਾਲਸਾ-ਪੰਥ ਦੇ ਜੁਝਾਰੂਆਂ ਨੇ ਹਿਰਦਿਆਂ ਨੂੰ ਪਵਿੱਤਰ ਕਰਕੇ, ਮਨ ਨੀਵਾਂ ਤੇ ਮਤ ਉਚੀ ਕਰਨ ਦੀ ਦੁਆ ਲੈ ਕੇ ਇਸ ਗੰਭੀਰ ਚੁਨੌਤੀ ਦਾ ਦ੍ਰਿੜ੍ਹਤਾ ਤੇ ਪਿਆਰ ਨਾਲ ਸਾਹਮਣਾ ਕਰਨਾ ਹੈ। ਕੀ ਸਾਡੇ ਜਾਣ ਪਿਛੋਂ, ਜੁਝਾਰੂ ਵੀਰੋਂ ਇੰਜ ਕਰੋਗੇ?

ਸਿਰ ਤਲੀ 'ਤੇ ਰੱਖ ਕੇ ਤੁਰੇ ਕਾਫਲੇ ਦੇ ਜੁਝਾਰੂ ਹਾਣੀਓ! ਖਾਲਸੇ ਦੀ ਮੁਖਧਾਰਾ ਅਤੇ ਇਸ ਦੇ ਸ਼ੁੱਧ-ਸਰੂਪ ਦੇ ਨਾਲ ਹੀ ਅਗਿਆਨ ਤੇ ਤ੍ਰਿਸ਼ਨਾ ਦੀ ਇਕ ਕਮਜ਼ੋਰ ਪਰ ਬਹੁਤ ਖਤਰਨਾਕ ਲਹਿਰ ਦੀ ਵੀ ਪਹਿਚਾਣ ਕਰਨ ਦੀ ਇਤਿਹਾਸਕ ਜ਼ਿੰਮੇਵਾਰੀ ਤੁਹਾਡੇ ਹੀ ਮੋਢਿਆਂ ਉਤੇ ਹੈ। ਇਸ ਲਹਿਰ ਨੇ ਸੱਤਾ ਹਾਸਲ ਕਰਨ ਲਈ 'ਬਿਪਰਨ ਕੀ ਰੀਤ' ਉਤੇ ਚਲਣ ਦੀ ਸ਼ਰਤ ਨੂੰ ਮਨਜ਼ੂਰ ਕਰ ਲਿਆ ਹੈ। ਸਿੱਖਾਂ ਪ੍ਰਤੀ ਪੂਰੀ ਹਮਦਰਦੀ ਦੇ ਭੇਸ ਵਿਚ ਆਈ ਇਸ ਲਹਿਰ ਪਿਛੇ ਲੁਕੇ ਸਵਾਰਥਾਂ ਨੂੰ ਸਮਝੋ ਤੇ ਇਸ ਵਿਰੁੱਧ ਇਕ ਲਗਾਤਾਰ ਜਹਾਦ ਛੇੜੋ। ਨਿੱਕੇ-ਨਿੱਕੇ ਰਾਜਸੀ ਸਵਾਰਥਾਂ ਵਿਚ ਇਹ ਲਹਿਰ ਲਿਪਟੀ ਹੋਈ ਹੈ। ਇਹ ਲਹਿਰ ਜੋੜ-ਤੋੜਾਂ ਵਿਚ ਲੱਗੀ ਹੋਈ ਹੈ। ਇਸ ਲਹਿਰ ਨਾਲ ਜੁੜੇ ਲੋਕਾਂ ਦਾ ਬ੍ਰਾਹਮਣ ਦੀ ਸੰਸਾਰੀ ਬਾਦਸ਼ਾਹੀ ਅਗੇ ਸਿਦਕ ਡੋਲ੍ਹ ਗਿਆ ਹੈ। ਇਹ ਬਿਪਰ ਸੰਸਕਾਰ ਦੇ ਤਾਜ-ਤਖ਼ਤ ਤੇ ਸ਼ਾਹੀ-ਫੁਰਮਾਨ ਉਤੇ ਮੋਹਿਤ ਹੋ ਚੁੱਕੇ ਹਨ। ਇਨ੍ਹਾਂ ਨੂੰ ਕੁਸੰਭੜੇ ਦੇ ਰੰਗ ਨਾਲ ਪਿਆਰ ਹੈ। ਇਨ੍ਹਾਂ ਦੇ ਅਮਲਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਅਗੰਮੀ ਵਾਟਾਂ ਦਾ ਸੰਦੇਸ਼ ਨਹੀਂ ਹੈ। ਇਨ੍ਹਾਂ ਨੂੰ ਕਿਸੇ ਅਗੰਮੀ ਪ੍ਰਤੀਤੀ ਦੀ ਝਲਕ ਨਹੀਂ। ਇਨ੍ਹਾਂ ਦੀ ਅਵਸਥਾ 'ਮਨ ਹੋਰ ਮੁਖ ਹੋਰ' ਵਾਲੀ ਹੈ। ਇਹ ਐਲਾਨ ਕਰ ਦਿਓ ਕਿ ਇਹ ਕੱਚੇ ਹਨ। ਇਹ ਐਲਾਨ ਕਰੋ ਕਿ ਇਨ੍ਹਾਂ ਨੇ ਬੇਦਾਵਾ ਲਿਖ ਦਿੱਤਾ ਹੈ। ਜੇ ਇਨ੍ਹਾਂ ਨੇ ਬੇਦਾਵਾ ਪੜ੍ਹਵਾਉਣਾ ਹੈ ਅਤੇ ਜੇਕਰ ਉਹ ਮਹਿਸੂਸ ਕਰਦੇ ਹਨ ਕਿ ਗੁਰੂ ਨਾਨਕ ਸੱਚ ਦਾ ਕੋਈ ਨਾ ਕੋਈ ਭੇਤ ਉਨ੍ਹਾਂ ਵਿਚ ਹੈ ਤਾਂ ਉਹ ਸਿਧੇ ਤੇ ਸਪੱਸ਼ਟ ਹੋ ਕੇ ਖਾਲਿਸਤਾਨ ਦੇ ਸਫਰ ਵੱਲ ਆਪਣੇ ਕਦਮ ਪੁੱਟਣ, ਨਹੀਂ ਤਾਂ ਉਹ ਇਤਿਹਾਸ ਦੇ ਕੂੜੇ ਕਰਕਟ ਦਾ ਇਕ ਭਾਗ ਬਣੇ ਰਹਿਣਗੇ।

## ਉਥਲ ਪੁਥਲ ਬਾਰੇ ਖਾਲਸਈ ਦ੍ਰਿਸ਼ਟੀਕੋਣ—

ਰਾਸ਼ਟਰਪਤੀ ਜੀ ਆਪਣੀ ਕੌਮ ਨਾਲ ਦੋ ਗੱਲਾਂ ਕਰਨ ਪਿਛੋਂ ਫਿਰ ਤੁਹਾਨੂੰ ਮੁਖਾਤਿਬ ਹੁੰਦੇ ਹਾਂ।

ਜਦੋਂ ਅਸੀਂ ਅਲਵਿਦਾ ਕਹਿ ਰਹੇ ਹੋਵਾਂਗੇ ਤਾਂ ਇਹ ਦੁਨੀਆ ਅਣਗਿਣਤ ਵਿਰੋਧਤਾਈਆਂ ਦਾ ਇਕ ਅਜਬ ਮੇਲਾ ਹੋਏਗੀ। ਜੇਕਰ ਇਕ ਅਨੁਭਵੀ ਝਾਤ ਮਾਰੀ ਜਾਏ ਤਾਂ ਸਾਰੇ ਸੰਸਾਰ ਵਿਚ ਇਕ ਉਥਲ-ਪੁਥਲ ਹਚੈ, ਇਕ ਵੱਡੀ ਹਿਲਜੁਲ ਹੈ। ਓਪਰੀ ਨਜ਼ਰੇ ਦੇਖਿਆ ਇਹ ਇਕ ਵਿਨਾਸ਼ਕਾਰੀ ਕਰਮ ਦਿਖਾਈ ਦੇ ਸਕਦਾ ਹੈ। ਇਉਂ ਮਹਿਸੂਸ ਹੁੰਦਾ ਹੈ, ਜਿਵੇਂ ਮਨੁੱਖੀ ਚੈਨ ਅਤੇ ਅਮਨ ਵਿਚ ਕੋਈ ਖਲਲ ਪੈ ਰਿਹਾ ਹੈ, ਪਰ ਗਹਿਰਾਈ ਵਿਚ ਜਾਣ ਵਾਲੀਆਂ ਦਿੱਬ ਦ੍ਰਿਸ਼ਟੀਆਂ ਦੇ ਮਾਲਕ ਇਸਨੂੰ ਅਸਲੋਂ ਹੀ ਵੱਖਰੇ ਨੁਕਤਾ-ਨਿਗਾਹ ਤੋਂ ਦੇਖਦੇ ਹਨ।

ਮਨੁੱਖ ਦੀ ਅਜ਼ਾਦੀ ਦੀ ਰੀਝ ਨੂੰ ਕਿਸੇ ਸਿਸਟਮ ਦੀ ਕੈਦ ਵਿਚ ਨਹੀਂ ਰਖਿਆ ਜਾ ਸਕਦਾ। ਇਸ ਸਦੀਵੀ ਤਾਂਘ ਨੂੰ ਖਤਮ ਕਰਨ ਦੇ ਯਤਨਾਂ ਨੂੰ ਅਸਾਂ ਇਤਿਹਾਸ ਦੇ ਕੂੜੇ ਕਰਕਟ ਵਿਚ ਗਰਕ

ਹੁੰਦੇ ਦੇਖਿਆ ਹੈ ਅਤੇ ਵਰਤਮਾਨ ਅੰਦਰ ਵੀ ਇਨ੍ਹਾਂ ਯਤਨਾਂ ਨੂੰ ਬੁਰੀ ਤਰ੍ਹਾਂ ਨਾਕਾਮ ਹੁੰਦੇ ਦੇਖ ਰਹੇ ਹਾਂ।

ਮਨੁੱਖ ਦੀ ਧੁਰ ਗਹਿਰਾਈ ਵਿਚ ਆਜ਼ਾਦੀ ਲਈ ਬਲਦਾ ਇਹ ਜਜ਼ਬਾ ਹੀ ਸੀ ਕਿ ਇਸ ਨੇ ਫਰਾਂਸ ਦੇ ਮਹਾਨ ਇਨਕਲਾਬ ਨੂੰ ਜਨਮ ਦਿੱਤਾ ਅਤੇ ਫਿਰ ਇਸ ਸਦੀ ਦੇ ਸ਼ੁਰੂ ਵਿਚ ਆਤੰਕ ਤੇ ਜ਼ੁਲਮ ਦੀ ਪ੍ਰਤੀਕ ਬਣੀ ਜ਼ਾਰਸ਼ਾਹੀ ਹਕੂਮਤ ਨੂੰ ਅਸੀਂ ਇਤਿਹਾਸ ਵਿਚ ਢਹਿ-ਢੇਰੀ ਹੁੰਦੇ ਦੇਖਿਆ ਹੈ।

ਪਰ ਜ਼ਾਰਸ਼ਾਹੀ ਦੇ ਖੰਡਰਾਂ ਉਤੇ ਜੋ ਵੀ ਸਿਸਟਮ ਉਭਰੇ, ਉਹ ਵੀ ਮਨੁੱਖ ਦੀ ਸਦੀਵੀ ਆਜ਼ਾਦੀ ਦੀ ਰੀਝ ਦੇ ਵੇਗ ਨੂੰ ਨਾ ਤਾਂ ਸਾਂਭ ਸਕੇ ਹਨ ਅਤੇ ਨਾ ਹੀ ਸਮਝ ਸਕੇ ਹਨ। ਇਨ੍ਹਾਂ ਵੱਡੇ-ਵੱਡੇ ਮਹੱਲਾਂ ਵਿਚ ਤਰੇੜਾਂ ਪੈ ਰਹੀਆਂ ਹਨ। ਸਾਡੇ ਸਮਿਆਂ ਦਾ ਇਕ ਕੈਸਾ ਵਿਅੰਗ ਹੈ ਕਿ ਉਹੋ ਲੋਕ ਆਜ਼ਾਦੀ ਦੇ ਕਾਤਲ ਬਣ ਗਏ ਜਿਨ੍ਹਾਂ ਦੇ ਵਡੇਰਿਆਂ ਨੇ ਆਜ਼ਾਦੀ ਦਾ ਝੰਡਾ ਸੰਸਾਰ ਵਿਚ ਬੁਲੰਦ ਕੀਤਾ ਸੀ।

### ਮੁਜ਼ਰਿਮਾਂ ਦੇ ਘੁਰਨੇ—

ਅਸੀਂ ਇਹ ਗੱਲ ਬੜੇ ਅਫ਼ਸੋਸ ਨਾਲ ਆਖ ਰਹੇ ਹਾਂ ਕਿ ਉਹ ਧਰਤੀ ਜਿਥੇ ਨਾਜ਼ੀਆਂ ਵਿਰੁੱਧ ਜੂਝਦਿਆਂ ਲੱਖਾਂ ਲੋਕਾਂ ਨੇ ਜਾਨਾਂ ਦਿੱਤੀਆਂ, ਉਹੋ ਸਰ-ਜ਼ਮੀਨ ਅੱਜ ਸਿੰਘਾਂ ਦੇ ਕਾਤਲਾਂ ਲਈ ਸ਼ਰਨਗਾਹ ਬਣ ਗਈ ਹੈ। ਸਾਡੀ ਮੁਰਾਦ ਮਹਾਨ ਟਾਲਸਟਾਏ ਤੇ ਲੈਨਿਨ ਦੇ ਦੇਸ਼ ਸੋਵੀਅਤ ਯੂਨੀਅਨ ਅਤੇ ਉਨ੍ਹਾਂ ਦੇ ਸਹਿਯੋਗੀ ਪੂਰਬੀ ਯੂਰਪ ਦੇ ਮੁਲਕ ਹਨ, ਜਿਥੇ ਸੈਂਕੜੇ ਸਿੱਖ ਗੱਭਰੂਆਂ ਨੂੰ ਜ਼ਿਬਾਹ ਕਰਨ ਵਾਲੇ ਬੂਆ ਤੇ ਰਿਬੇਰੋ ਵਰਗੇ ਅਜੋਕੇ ਨਾਜ਼ੀ ਸਫਾਰਤੀ ਜ਼ਿੰਮੇਵਾਰੀਆਂ ਨਿਭਾਉਣ ਦੇ ਪੱਜ ਹੇਠ ਸਿਆਸੀ ਸ਼ਰਨ ਦਾ ਆਨੰਦ ਮਾਣ ਰਹੇ ਹਨ। ਪਰ ਨਾਲ ਹੀ ਸਾਨੂੰ ਇਨ੍ਹਾਂ ਮੁਲਕਾਂ ਵਿਚ ਆਜ਼ਾਦੀ ਲਈ ਝੁਲ ਰਹੇ ਤਾਜ਼ੀ ਹਵਾ ਦੇ ਬੁੱਲ੍ਹੇ ਇਹ ਆਸ ਬਨਾਉਂਦੇ ਹਨ ਕਿ ਮਨੁੱਖਤਾ ਦੇ ਕਾਤਲਾਂ ਲਈ ਇਹ ਘੁਰਨੇ ਵੀ ਹੁਣ ਬਹੁਤਾ ਚਿਰ ਸੁਰੱਖਿਅਤ ਨਹੀਂ ਰਹਿਣਗੇ। ਸਾਡੇ ਲਈ ਉਹ ਘੜੀ ਦੂਰ ਨਹੀਂ ਜਦੋਂ ਇਨ੍ਹਾਂ ਮੁਲਕਾਂ ਦੇ ਲੋਕ ਆਪਣੀਆਂ ਸ਼ਾਨਦਾਰ ਰਵਾਇਤਾਂ ਉਤੇ ਪਹਿਰਾ ਦੇ ਕੇ ਮਾਨਵਤਾ ਦੇ ਇਨ੍ਹਾਂ ਮੁਜ਼ਰਿਮਾਂ ਨੂੰ ਸਾਡੇ ਹਵਾਲੇ ਕਰਨਗੇ, ਤਾਂ ਜੋ ਖ਼ਾਲਸੇ ਦੀ ਕਚਹਿਰੀ ਵਿਚ ਇਨ੍ਹਾਂ ਨਾਲ ਬਣਦਾ ਇਨਸਾਫ ਕੀਤਾ ਜਾ ਸਕੇ।

### ਹੁਣ ਖਾਲਿਸਤਾਨ ਦਾ ਸੱਚ ਸਵੀਕਾਰ ਕਰੋ—

ਖਾਲਸੇ ਉਤੇ ਜ਼ੁਲਮ ਦੀ ਜੋ ਕਾਲੀ-ਬੋਲੀ ਹਨ੍ਹੇਰੀ ਝੁਲ ਰਹੀ ਹੈ ਅਤੇ ਤਸ਼ੱਦਦ ਦੀ ਜੋ ਅੱਗ ਸਿੰਘਾਂ ਉਤੇ ਵਰ੍ਹ ਰਹੀ ਹੈ, ਉਸਦਾ ਥੋੜ੍ਹਾ-ਮਾਸਾ ਸੇਕ ਤਾਂ ਲਿੰਕਨ, ਐਮਰਸਨ, ਰੂਸੋ, ਵਾਲਟੇਅਰ ਅਤੇ ਸ਼ੈਕਸਪੀਅਰ ਦੀਆਂ ਰੂਹਾਂ ਨੂੰ ਵੀ ਪਹੁੰਚ ਗਿਆ ਹੋਵੇਗਾ ਕਿਉਂਕਿ ਆਪਣੀ ਆਜ਼ਾਦੀ ਤੇ ਖੁਦਮੁਖਤਿਆਰੀ ਲਈ ਸੰਗਰਾਮ ਹਕਰਨ ਵਾਲੇ ਲੋਕਾਂ ਦੇ ਲਹੂ ਦਾ ਰੰਗ ਇਕੋ ਹੀ ਹੁੰਦਾ ਹੈ, ਪਰ ਸਾਨੂੰ ਇਹ ਕਹਿਣ ਦੀ ਇਜ਼ਾਜਤ ਦਿਓ ਕਿ ਇਨ੍ਹਾ ਮਹਾਨ ਵਿਅਕਤੀਆਂ ਦੀਆਂ ਧਰਤੀਆਂ ਦੇ ਲੋਕਾਂ ਵਿਚ ਆਪਣੀਆਂ ਰਵਾਇਤਾਂ ਨੂੰ ਅੱਗੇ ਤੋਰਨ ਦੀ ਤਾਂਘ ਮਰ ਰਹੀ ਹੈ। ਉਨ੍ਹਾਂ ਦੀਆਂ ਰੂਹਾਨੀ ਕਦਰਾਂ-ਕੀਮਤਾਂ ਉਤੇ ਇਕ ਭਿਅੰਕਰ ਸੋਕਾ ਆ ਗਿਆ ਹੈ ਅਤੇ ਉਹ ਵੇਖ ਨਹੀਂ ਰਹੇ ਕਿ ਖਾਲਿਸਤਾਨ ਦੀ



ਸਰ-ਜ਼ਮੀਨ ਉਤੇ ਇਕ ਨਵੇਂ ਸੂਰਜ ਦਾ ਪ੍ਰਕਾਸ਼ ਹੋ ਰਿਹਾ ਹੈ ਜਿਸ ਦੀਆਂ ਕਿਰਨਾਂ ਨੇ ਸਾਰੇ ਬ੍ਰਹਿਮੰਡ ਨੂੰ ਰੌਸ਼ਨ ਕਰਨਾ ਹੈ। ਅਸੀਂ ਯੂ.ਐਨ.ਓ. ਨੂੰ ਅਪੀਲ ਕਰਾਂਗੇ ਕਿ ਉਹ ਖਾਲਿਸਤਾਨ ਦੇ ਸੱਚ ਨੂੰ ਸਵੀਕਾਰ ਕਰੇ, ਤਾਂ ਜੋ ਖਾਲਸਾ ਕੌਮ ਸੰਯੁਕਤ ਰਾਸ਼ਟਰ ਦੇ ਚਾਰਟਰ ਅਨੁਸਾਰ ਕੌਮਾਂਤਰੀ ਅਮਨ ਤੇ ਸੁਰੱਖਿਆ ਨੂੰ ਮਜ਼ਬੂਤ ਕਰਨ, ਭਾਰਤ ਸਮੇਤ ਸਭ ਮੁਲਕਾਂ ਨਾਲ ਚੰਗੇ ਗਵਾਂਢੀਆਂ ਵਾਂਗ ਅਮਨ ਅਤੇ ਸਹਿਨਸ਼ੀਲਤਾ ਦੇ ਸੰਬੰਧਾਂ ਨੂੰ ਯਕੀਨੀ ਬਨਾਉਣ ਲਈ ਸੰਸਾਰ ਦੇ ਇਤਿਹਾਸ ਵਿਚ ਆਪਣਾ ਮਹੱਤਵਪੂਰਨ ਯੋਗਦਾਨ ਪਾ ਸਕੇ।

### ਫ਼ਾਂਸੀ ਦਾ ਰੱਸਾ ਸਾਨੂੰ ਯਾਰੜੇ ਦੀ ਗਲਵਕੜੀ ਵਾਂਗ ਹੀ ਪਿਆਰਾ ਹੈ।

'ਰਾਸ਼ਟਰਪਤੀ' ਜੀ! ਅਸੀਂ ਮੌਤ ਦੀਆਂ ਅੱਖਾਂ ਵਿਚ ਅੱਖਾਂ ਪਾਉਣ ਜਾ ਰਹੇ ਹਾਂ, ਕਿਉਂਕਿ ਸਾਡਾ ਇਹ ਵਿਸ਼ਵਾਸ ਹੈ ਕਿ ਮੌਤ ਵਿਚ ਵੀ ਜ਼ਿੰਦਗੀ ਦੀ ਸ਼ਾਨ ਦਾ ਪਰਚਮ ਝੂਲਦਾ ਹੈ। ਅਸੀਂ ਤਾਂ ਕੀ, ਸਾਡੀ ਸਮੁੱਚੀ ਕੌਮ ਹੀ ਤਲੀ ਉਤੇ ਸੀਸ ਧਰਨ ਦੇ ਕਰਮ ਵਿਚ ਉਪਜੀ ਹੈ। ਫਿਰ ਬਦੀ ਦੀਆਂ ਬੰਦੂਕਾਂ ਸਾਨੂੰ ਭਲਾ ਕੀ ਡਰਾਉਣਗੀਆਂ?

ਇਸ ਬੇਵਫਾ ਦੌਰ ਵਿਚ ਵੀ ਅਸੀਂ ਸਾਬਤ ਤੇ ਸਿਦਕਵਾਨ ਹੋ ਕੇ ਆਪਣੇ ਮਾਹੀ ਨੂੰ ਮਿਲਣ ਜਾ ਰਹੇ ਹਾਂ। ਸਾਡੀ ਸ਼ਹਾਦਤ ਇਕ ਜਿਮਸ ਵਾਂਗ ਹੋਏਗੀ। ਸ਼ਹਾਦਤ ਦੇ ਰਹੇ ਹਾਂ ਤਾਂ ਜੋ ਰੂਹਾਨੀ ਕੀਮਤਾਂ ਨੂੰ ਪਹਿਲ ਦੇਣ ਦੀ ਸਿਖਰ ਨੂੰ ਛੂਹ ਸਕੀਏ।

ਅਸੀਂ ਇਉਂ ਮਹਿਸੂਸ ਕਰ ਰਹੇ ਹਾਂ, ਜਿਵੇਂ ਸ਼ਹਾਦਤ ਜ਼ਿੰਦਗੀ ਦੇ ਕੁਲ ਡਰਾਂ, ਲਾਲਚਾਂ ਅਤੇ ਸਰੀਰ ਦੀਆਂ ਅਸ਼ਲੀਲ ਭਾਵਨਾਵਾਂ ਦੇ ਤਿਆਗ ਦਾ ਨਾਂ ਹੈ। ਖਾਲਸੇ ਦੀ ਚੇਤਨਾ ਸ਼ਹਾਦਤ ਦੇ ਅਮਲ ਦੌਰਾਨ ਹੀ ਵੱਧ ਤੋਂ ਵੱਧ ਰੌਸ਼ਨ ਤੇ ਖਾਲਿਸ ਹੁੰਦੀ ਹੈ।

ਅਸੀਂ ਸ਼ਹਾਦਤ ਦੇ ਰਹੇ ਹਾਂ ਤਾਂ ਜੋ ਖਾਲਸੇ ਦੀ ਕੁਦਰਤੀ ਮੌਲਿਕਤਾ, ਇਸ ਦੀ ਨਿਆਰੀ ਛੱਬ ਤੇ ਇਸ ਦਾ ਸਰਸਬਜ਼ ਚਿਹਰਾ ਇਕ ਵਾਰ ਮੁੜ ਆਪਣੇ ਜਾਹੋ-ਜਲਾਲ ਵਿਚ ਆ ਕੇ ਸਾਰੇ ਸੰਸਾਰ ਨੂੰ ਰੌਸ਼ਨ ਕਰੇ। ਗੁਰੂਆਂ ਨੇ ਕਿਸੇ ਅਨੰਤ ਖੁਸ਼ੀ ਵਿਚ ਤਰੁੱਠ ਕੇ ਸਾਨੂੰ ਆਪਣੀ ਮੁਹੱਬਤ ਦੀ ਚਿਣਗ ਬਖਸ਼ੀ ਹੈ ਅਤੇ ਇਸ ਚਿਣਗ ਨਾਲ ਅਸੀਂ ਸਾਰਾ ਅਸਮਾਨ ਰੌਸ਼ਨ ਕਰਨ ਜਾ ਰਹੇ ਹਾਂ। ਅਸੀਂ ਇਸ ਰੌਸ਼ਨੀ ਦੀ ਗੋਦ ਵਿਚ ਬੈਠ ਕੇ ਪੂਰਨ ਖੇੜੇ ਵਿਚ ਹਾਂ ਅਤੇ ਸ਼ਹਾਦਤ ਦੇ ਸ਼ੌਕ ਵਿਚ ਅਸੀਂ ਅਡੋਲ ਕਿਸੇ ਵੱਡੀ ਅਵਸਥਾ ਵਿਚ ਵਿਚਰ ਰਹੇ ਹਾਂ।

ਸਾਨੂੰ ਸਤਿਗੁਰ ਮਿਲ ਗਿਆ ਹੈ ਤੇ ਰਾਗਾਂ ਦੀਆਂ ਪਰੀਆਂ ਆਪਣੇ ਪਰਿਵਾਰਾਂ ਸਮੇਤ ਸਾਨੂੰ ਵਧਾਈਆਂ ਦੇਣ ਲਈ ਇਸ ਅਲੌਕਿਕ ਮੇਲੇ ਵਿਚ ਪੁੱਜੀਆਂ ਹੋਈਆਂ ਹਨ।

ਸ਼ਹਾਦਤ ਦਾ ਵੀ ਇਕ ਆਪਣਾ ਹੀ ਨਿਰਾਲਾ ਸਵਾਦ ਹੁੰਦਾ ਹੈ। ਇਹ ਕੈਸਾ ਵਿਸਮਾਦ ਹੈ ਜੋ ਠੋਸ ਅਤੇ ਅਣਕਹੇ ਜਜ਼ਬਿਆਂ ਤੋਂ ਵੀ ਪਰ੍ਹੇ ਹੈ।

ਸਾਡੀ ਕੌਮ ਨੂੰ ਆਖਣਾ ਕਿ ਉਹ ਉਦਾਸ ਨਾ ਹੋਏ ਕਿਉਂਕਿ ਅਸੀਂ ਕਲਗੀਆਂ ਵਾਲੇ ਦੀ ਯਾਦ ਦਾ ਦਰਿਆ ਵਗਾ ਦਿੱਤਾ ਹੈ। ਦਸਮ ਪਾਤਿਸ਼ਾਹ ਦੀ ਮੁਹੱਬਤ ਦਾ ਚਸ਼ਮਾ ਫੁੱਟ ਚੁੱਕਾ ਹੈ ਤੇ ਅਸੀਂ

ਸਾਬਤ-ਸਿਦਕਵਾਨ ਹੋ ਕੇ ਕਿਸੇ ਅਦਿਖ ਸ਼ਾਂਤੀ ਤੇ ਸਹਿਜ ਵਿਚ ਮਕਤਲ ਵੱਲ ਜਾ ਰਹੇ ਹਾਂ। ਅਸੀਂ ਸਿਦਕ ਦੀ ਅਨੋਖੀ ਕਿਸ਼ਤੀ ਵਿਚ ਸਵਾਰ ਹਾਂ ਜਿਥੇ ਸਮੁੰਦਰ ਦੀਆਂ ਲਹਿਰਾਂ ਸਾਨੂੰ ਡੋਬਣ ਤੋਂ ਅਸਮਰੱਥ ਹਨ।

*ਲਗੜੀ ਸੁਥਾਨਿ ਜੋੜਨਹਾਰੈ ਜੋੜੀਆ॥*

*ਨਾਨਕ ਲਹਰੀ ਲਖ ਸੈ, ਆਨ ਡੁਬਣ ਦੇਇ ਨਾ ਮਾਰ ਪਿਰੀ॥*

ਖਾਲਸੇ ਦਾ ਨਾਅਰਾ ਹੈ ਕਿ ਮੌਤ ਕਿਤੇ ਵੀ ਆਏ ਖਿੜੇ ਮੱਥੇ ਕਬੂਲ ਕਰੋ। ਇਸ ਲਈ ਸੰਸਾਰ-ਭਰ ਵਿਚ ਆਜ਼ਾਦੀ ਦੇ ਜਜ਼ਬੇ ਨਾਲ ਬੋਲ ਰਹੇ ਯੋਧਿਆਂ ਨੂੰ ਆਖਣਾ ਕਿ ਸਾਡੀ ਲਲਕਾਰ ਮੱਠੀ ਨਾ ਪਵੇ ਅਤੇ ਮੈਦਾਨੇ-ਜੰਗ ਵਿਚ ਉਨ੍ਹਾਂ ਦੀਆਂ ਗੋਲੀਆਂ ਦੀ ਤੜ-ਤੜ ਸਾਡੀ ਮੌਤ ਦੇ ਵੈਣ ਨਾ ਹੋਣ।

ਫਾਂਸੀ ਦਾ ਰੱਸਾ ਸਾਨੂੰ ਯਾਰੜੇ ਦੀ ਗਲਵਕੜੀ ਵਾਂਗ ਹੀ ਪਿਆਰਾ ਹੈ ਪਰ ਜੇ ਸਾਡੇ ਉਤੇ 'ਜੰਗੀ ਕੈਦੀ' ਹੋਣ ਦਾ ਇਲਜ਼ਾਮ ਹੈ ਤਾਂ ਅਸੀਂ ਚਾਹਾਂਗੇ ਕਿ ਸਾਡੀਆਂ ਹਿਕਾਂ ਵਿਚਲੇ ਸੱਚ ਨੂੰ ਗੋਲੀਆਂ ਦੇ ਚੁੰਮਣ ਮਿਲਣ ਤਾਂ ਜੋ ਸਾਡੇ ਗਰਮ-ਲਹੂ ਨਾਲ ਖਾਲਿਸਤਾਨ ਦੀ ਪਵਿੱਤਰ ਸਰ-ਜ਼ਮੀਨ ਹੋਰ ਵੀ ਜਰਖੇਜ਼ ਹੋਏ।

ਖਾਲਿਸਤਾਨ ਜ਼ਿੰਦਾਬਾਦ!!!

**ਖਾਲਿਸਤਾਨ ਲਈ ਸ਼ਹਾਦਤ ਦਾ ਜਾਮ ਪੀਣ ਲਈ ਉਤਾਵਲੇ ਅਸੀਂ ਹਾਂ :**

ਹਰਜਿੰਦਰ ਸਿੰਘ, ਸੁਖਦੇਵ ਸਿੰਘ

(ਪੂਨਾ ਜੇਲ੍ਹ, ਮਹਾਂਰਾਸ਼ਟਰ, 4 ਮਈ 1990)



# ਤੁਹਾਡੀ ਸਰਕਾਰ ਵਲੋਂ ਕੀਤੇ ਜਾਂਦੇ ਜ਼ੁਲਮਾਂ ਦੀ ਤਸਵੀਰ

*'ਰਾਸ਼ਟਰਪਤੀ' ਜੀ! ਹੇਠਾਂ ਅਸੀਂ ਉਹ ਤਸਵੀਰ ਪੇਸ਼ ਕਰਨ ਜਾ ਰਹੇ ਹਾਂ ਜੋ ਸਾਡੀ ਆਪਣੀ ਨਹੀਂ ਖਿੱਚੀ ਸਗੋਂ ਉਨ੍ਹਾਂ ਸੰਸਥਾਵਾਂ, ਜਥੇਬੰਦੀਆਂ ਅਤੇ ਵਿਅਕਤੀਆਂ ਨੇ ਪੇਸ਼ ਕੀਤੀ ਹੈ ਜਿਨ੍ਹਾਂ ਦਾ ਆਪਣੇ-ਆਪਣੇ ਖੇਤਰ ਵਿਚ ਸਨਮਾਨਯੋਗ ਤੇ ਪ੍ਰਮਾਣੀਕ ਸਥਾਨ ਹੈ। ਇਹ ਲੋਕ ਸਿੱਧੇ ਤੌਰ ਉਤੇ ਜਾਂ ਜਜ਼ਬਾਤੀ ਰੂਪ ਵਿਚ ਵੀ ਸਾਡੀ ਲਹਿਰ ਨਾਲ ਸੰਬੰਧਿਤ ਨਹੀਂ, ਸਿਰਫ ਮਨੁੱਖੀ ਅਧਿਕਾਰਾਂ ਦੀ ਘੋਰ ਉਲੰਘਣਾ ਨੂੰ ਦੇਖਦਿਆਂ ਇਨ੍ਹਾਂ ਦੀਆਂ ਕਲਮਾਂ ਕੁਝ ਕਹਿਣ ਲਈ ਮਜਬੂਰ ਹੋਈਆਂ ਹਨ। ਸਾਡੀ ਇਹ ਤਮੰਨਾ ਹੈ ਕਿ ਤੁਸੀਂ ਵੀ ਇਸਦੇ ਦਰਸ਼ਨ ਕਰੋ, ਤਾਂ ਜੋ ਤੁਹਾਨੂੰ ਪਤਾ ਲੱਗੇ ਕਿ ਤੁਹਾਡੀਆਂ ਫੌਜਾਂ, ਸੁਰੱਖਿਆ ਫੋਰਸਾਂ ਅਤੇ ਪੁਲਿਸ ਨੇ ਸਿੰਘਾਂ ਉਤੇ ਤਸ਼ੱਦਦ ਦਾ ਕਿਹੋ ਜਿਹਾ ਦੌਰ ਸ਼ੁਰੂ ਕੀਤਾ ਹੋਇਆ ਹੈ। ਅਸੀਂ ਇਹ ਸਭ ਕੁਝ ਪੇਸ਼ ਕਰਕੇ ਤੁਹਾਡੇ ਕੋਲੋਂ ਹਮਦਰਦੀ ਨਹੀਂ ਮੰਗਦੇ ਅਤੇ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਸਾਡੇ ਉਤੇ ਤਰਸ ਕਰਕੇ ਪਛਤਾਵਾ ਕਰੋ, ਸਗੋਂ ਅਸੀਂ ਤਾਂ ਤੁਹਾਨੂੰ ਇਸ ਤਸਵੀਰ ਵਿਚ ਖੜ੍ਹਾ ਕਰਕੇ ਦੁਨੀਆਂ ਕੋਲੋਂ ਫੈਸਲਾ ਲੈਣਾ ਚਾਹੁੰਦੇ ਹਾਂ ਕਿ ਤੁਸਾਂ ਯੂ.ਐਨ.ਓ. ਦੇ ਮਾਨਵ-ਅਧਿਕਾਰਾਂ ਬਾਰੇ ਐਲਾਨਨਾਮੇ ਜਨੇਵਾ ਕਨਵੈਨਸ਼ਨ ਅਤੇ ਹੋਰ ਕਈ ਕੌਮਾਂਤਰੀ ਸੰਧੀਆਂ ਦਾ ਕਿੰਨਾ ਅਪਮਾਨ ਕੀਤਾ ਹੈ :*

- ਪੁੱਛ-ਗਿੱਛ ਕਰਨ ਲਈ ਸਿੰਘਾਂ ਦੀਆਂ ਲੱਤਾਂ ਉਤੇ ਗੋਲ ਲੱਕੜ ਦੀ ਗੇਲੀ ਰੱਖ ਕੇ ਉਸ ਉਤੇ ਭਾਰ ਪਾ ਕੇ ਲੱਤਾਂ ਭਾਰ ਪਾ ਕੇ ਲੱਤਾਂ ਉਤੇ ਘੁਮਾਉਣਾ।
- ਸਿੰਘਾਂ ਦੀਆਂ ਅੱਖਾਂ ਅਤੇ ਗੁਪਤ ਅੰਗਾਂ ਵਿਚ ਪੀਸੀਆਂ ਮਿਰਚਾਂ ਪਾਉਣੀਆਂ।
- ਸਿੰਘਾਂ ਨੂੰ ਛੱਤ ਨਾਲ ਪੁੱਠਾ ਲਟਕਾਉਣਾ ਜਦੋਂ ਤਕ ਬੇਹੋਸ਼ ਨਾ ਹੋ ਜਾਣ।
- ਸਿੰਘਾਂ ਦੇ ਅੰਗਾਂ ਦੇ ਜੋੜਾਂ ਉਤੇ ਡੰਡੇ ਮਾਰਨਾ।
- ਬਿਜਲੀ ਦੇ ਕਰੰਟ ਲਾਉਣੇ।
- ਬੀਬੀਆਂ ਦੀ ਪੁੱਛ-ਗਿੱਛ ਸਮੇਂ ਉਨ੍ਹਾਂ ਨੂੰ ਗੰਦੀਆਂ ਗਾਲਾਂ ਕੱਢਣੀਆਂ, ਤੇ ਲਿੰਗਕ ਤੌਰ ਉਤੇ ਜਲੀਲ ਕਰਨਾ।
- ਬਜ਼ੁਰਗਾਂ ਦੇ ਸਾਹਮਣੇ ਧੀਆਂ-ਪੁੱਤਰਾਂ ਅਤੇ ਧੀਆਂ-ਪੁੱਤਰਾਂ ਦੇ ਸਾਹਮਣੇ ਬਜ਼ੁਰਗਾਂ ਨੂੰ

ਅਤਿਆਚਾਰ ਦਾ ਸ਼ਿਕਾਰ ਬਣਾਉਣਾ।

- ਭੈਣਾਂ ਕੋਲੋਂ ਭਰਾਵਾਂ ਨੂੰ ਤੇ ਭਰਾਵਾਂ ਕੋਲੋਂ ਭੈਣਾਂ ਨੂੰ ਕੁਟਵਾਉਣਾ, ਨੌਜਵਾਨ ਲੜਕੀਆਂ ਨੂੰ ਨੰਗਾ ਕਰਕੇ ਕੁਟਾਪਾ ਚਾੜ੍ਹਨਾ, ਗੁਪਤ-ਅੰਗਾਂ ਉਤੇ ਸੱਟਾਂ ਮਾਰਨੀਆਂ, ਹੱਵਸ ਦਾ ਸ਼ਿਕਾਰ ਬਨਾਉਣਾ ਤੇ ਗਰਭਵਤੀਆਂ ਦੇ ਗਰਭ ਡੇਗਣੇ।
- ਦੋਹਾਂ ਲੱਤਾਂ ਨੂੰ ਚੌੜਾਂ ਕਰਕੇ ਜੋੜਾਂ ਦਾ ਮਾਸ ਪਾੜਨਾ।
- ਤਸ਼ੱਦਦ ਦਾ ਸ਼ਿਕਾਰ ਵਿਅਕਤੀਆਂ ਨੂੰ ਪਿਆਸੇ ਰੱਖਣਾ, ਸਰਦੀਆਂ ਵਿਚ ਨੰਗੇ ਰੱਖਣਾ ਅਤੇ ਗਰਮੀਆਂ ਵਿਚ ਧੁੱਪੇ ਬਿਠਾਈ ਰੱਖਣਾ। ਕਈ ਕਈ ਦਿਨ ਸੌਣ ਨਾ ਦੇਣਾ ਅਤੇ ਇਕੱਲੇ ਨੂੰ ਕੋਠੜੀ ਵਿਚ ਬੰਦ ਕਰਨਾ।
- ਪਿੰਡਾਂ ਵਿਚ ਲੋਕਾਂ ਨੂੰ ਇਕੱਠੇ ਕਰਕੇ ਉਨ੍ਹਾਂ ਸਭਨਾਂ ਨੂੰ ਥੋਕ ਵਿਚ ਕੁੱਟਣਾ, ਗੰਦੀਆਂ ਗਾਲਾਂ ਕੱਢਣੀਆਂ।
- ਝੂਠੇ ਪੁਲਿਸ-ਮੁਕਾਬਲਿਆਂ ਵਿਚ ਮਾਰੇ ਜਾਣ ਵਾਲੇ ਸਿੰਘਾਂ ਦੀਆਂ ਲਾਸ਼ਾਂ ਉਨ੍ਹਾਂ ਦੇ ਮਾਪਿਆਂ ਨੂੰ ਨਾ ਦੇਣੀਆਂ ਕਿਉਂਕਿ ਸਿੰਘਾਂ ਦੀ ਲਾਸ਼ ਨੇ ਮੁਕਾਬਲੇ ਤੋਂ ਪਹਿਲਾਂ ਹੀ ਉਸ ਉਤੇ ਢਾਹੇ ਗਏ ਅੱਤਿਆਚਾਰਾਂ ਬਾਰੇ ਬੋਲ ਪੈਣਾ ਹੁੰਦਾ ਹੈ।
- ਹਸਪਤਾਲਾਂ ਦੇ ਡਾਕਟਰਾਂ ਕੋਲੋਂ ਮਰਮਰਜ਼ੀ ਦੀਆਂ ਰਿਪੋਰਟਾਂ ਤਿਆਰ ਕਰਵਾਉਣੀਆਂ ਅਤੇ ਲਾਸ਼ਾਂ ਨੂੰ ਲਾਵਾਰਸ ਕਰਾਰ ਦੇ ਕੇ ਫੂਕ ਦੇਣਾ।
- ਵਾਰੰਟਿਡ ਨੌਜਵਾਨਾਂ ਦੇ ਮਾਪਿਆਂ ਨੂੰ ਜ਼ਬਰ ਦਾ ਸ਼ਿਕਾਰ ਬਣਾਉਣਾ।
- ਜਦੋਂ ਕਿਸੇ ਇਲਾਕੇ ਵਿਚ ਵਾਰਦਾਤ ਹੋ ਜਾਵੇ ਤਾਂ ਉਸ ਇਲਾਕੇ ਦੇ ਸਾਰੇ ਨੌਜਵਾਨਾਂ ਦੇ ਮਾਪਿਆਂ ਨੂੰ ਬਿਨਾਂ ਕਿਸੇ ਕਸੂਰ ਤੋਂ ਤਸ਼ੱਦਦ ਦਾ ਸ਼ਿਕਾਰ ਬਣਾਉਣਾ।
- ਤਸ਼ੱਦਦ ਦੇ ਸਮੇਂ ਨਾ ਉਮਰ ਦਾ ਖਿਆਲ ਰੱਖਣਾ ਤੇ ਨਾ ਹੀ ਸਿਹਤ ਦਾ, ਨਾ ਕਿਸੇ ਦੇ ਜੀਣ ਦਾ ਤੇ ਨਾ ਹੀ ਕਿਸੇ ਦੇ ਮਰਨ ਦਾ। ਜੇ ਕੋਈ ਬਚ ਗਿਆ ਤਾਂ ਵਾਹ ਭਲੀ, ਜੇ ਮਰ ਗਿਆ ਤਾਂ ਲਾਸ਼ ਚੁੱਕ ਕੇ ਥਾਣੇ ਤੋਂ ਬਾਹਰ ਸੁੱਟ ਦੇਣੀ ਅਤੇ ਕੁਝ ਕੁ ਗੋਲੀਆਂ ਮਾਰਕੇ ਇਕ ਖਤਰਨਾਕ ਅੱਤਵਾਦੀ ਦੇ ਪੁਲਿਸ-ਮੁਕਾਬਲੇ ਵਿਚ ਮਾਰੇ ਜਾਣ ਦੀ ਅਖਬਾਰਾਂ ਨੂੰ ਖਬਰ ਦੇ ਦੇਣੀ।
- ਰੂਪੋਸ਼ ਨੌਜਵਾਨਾਂ ਦੇ ਘਰ ਢਾਹੁਣੇ, ਉਨ੍ਹਾਂ ਦਾ ਸਾਮਾਨ ਲੁੱਟ ਲੈਣਾ ਜਾਂ ਭੰਨ੍ਹ-ਤੋੜ ਦੇਣ, ਫਸਲਾਂ ਉਜਾੜਨੀਆਂ ਤੇ ਨਵੀਆਂ ਫਸਲਾਂ ਦੀ ਬਿਜਾਈ ਰੋਕਣ ਲਈ ਬਿਜਲੀ ਦੀਆਂ ਮੋਟਰਾਂ ਚੁੱਕ ਲੈਣੀਆਂ।
- ਰੂਪੋਸ਼ ਨੌਜਵਾਨਾਂ ਦੇ ਮਾਪੇ ਹੀ ਨਹੀਂ, ਸਗੋਂ ਦੂਰ-ਦੁਰਾਡੇ ਦੇ ਰਿਸ਼ਤੇਦਾਰਾਂ ਨੂੰ ਵੀ ਪੁਲਿਸ ਜਬਰ ਦਾ ਸ਼ਿਕਾਰ ਬਨਾਉਣਾ।
- ਕਈ ਥਾਵਾਂ ਉਤੇ ਲੋਕਾਂ ਦੇ ਬੇਜ਼ੁਬਾਨੇ ਮਾਲ-ਡੰਗਰ ਤਕ ਨੂੰ ਵੀ ਪੁਲਿਸ ਕਰੋਪੀ ਦਾ



ਸ਼ਿਕਾਰ ਹੋਣਾ ਪਿਆ ਹੈ। ਪੂਰੇ ਦੇ ਪੂਰੇ ਪਰਿਵਾਰ ਨੂੰ ਅੱਗੇ ਲਾ ਕੇ ਥਾਣਿਆਂ ਵੱਲ ਤੋਰਨ ਤੋਂ ਪਿਛੋਂ ਪੁਲਸੀਏ ਪਿੰਡ ਵਾਲਿਆਂ ਨੂੰ ਧਮਕਾ ਜਾਂਦੇ ਹਨ ਕਿ ਜੇਕਰ ਕਿਸੇ ਨੇ ਇਨ੍ਹਾਂ ਦੇ ਮਾਲ-ਡੰਗਰ ਨੂੰ ਪੱਠੇ ਪਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਦੀ ਖੈਰ ਨਹੀਂ ਹੈ। ਇੰਝ ਕਿਲਿਆਂ ਉਤੇ ਬੱਝੇ, ਭੁੱਖੇ-ਤਿਹਾਏ ਪਸ਼ੂ ਕੁਝ ਦਿਨਾਂ ਪਿਛੋਂ ਦਮ ਤੋੜ ਜਾਂਦੇ ਹਨ।

- ਰੂਪੋਸ਼ ਨੌਜਵਾਨਾਂ ਦੇ ਪੂਰੇ ਪਿੰਡ ਨੂੰ ਹੀ ਕੁਟਾਪਾ ਚਾੜ੍ਹਨਾ।
- ਪੁੱਛ-ਗਿੱਛ ਕੇਂਦਰਾਂ, ਜਿਨ੍ਹਾਂ ਨੂੰ ਬੁੱਚੜਖਾਨੇ ਕਹਿਣਾ ਵਧੇਰੇ ਬਿਹਤਰ ਹੋਏਗਾ, ਵਿਚ ਸਿੰਘਾਂ ਨੂੰ ਘੋਟਣੇ ਲਾਉਣੇ, ਗੁਪਤ-ਅੰਗਾਂ ਉਤੇ ਬਿਜਲੀ ਦੇ ਸ਼ਾਕ ਲਾਉਣੇ, ਤਾਂ ਜੋ ਨੌਜਵਾਨ ਔਲਾਦ ਪੈਦਾ ਕਰਨ ਦੇ ਹੀ ਯੋਗ ਨਾ ਰਹਿਣ। ਟੱਟੀ ਵਾਲੀ ਥਾਂ ਮਿਰਚਾਂ ਲਿਬੜੇ ਡੰਡੇ ਧੱਕ ਦੇਣੇ, ਮਨੁੱਖੀ ਮਲ ਮੂਤਰ ਨੂੰ ਮੂੰਹਾਂ ਨਾਲ ਬੰਨਣਾ, ਲੱਤਾਂ ਖਿਚ-ਖਿਚ ਕੇ ਚੱਡੇ ਪਾੜਨੇ, ਹੱਥ-ਪੈਰਾਂ ਦੇ ਨਹੁੰ ਪੁਟ ਦੇਣੇ, ਲੱਤਾਂ-ਬਾਹਾਂ ਵਿਚ ਚੀਰ ਦੇ ਕੇ ਲੂਣ ਪਾਉਣਾ, ਲੋਹੇ ਦੇ ਸਰੀਏ ਗਰਮ ਕਰਕੇ ਜਾਂ ਬਿਜਲੀ ਵਾਲੀਆਂ ਪ੍ਰੈਸਾਂ ਗਰਮ ਕਰਕੇ ਮਾਸ ਸਾੜ ਦੇਣਾ ਤਾਂ ਤੁਹਾਡੇ ਜੱਲਾਂਦ ਲਈ ਆਮ ਗੱਲ ਹੈ।
- ਝੂਠੇ ਕੇਸ ਪਾਉਣੇ ਤੇ ਛੱਡਣ ਲਈ ਹਜ਼ਾਰਾਂ ਰੁਪਏ ਦੀ ਰਿਸ਼ਵਤ ਲੈ ਕੇ ਛੱਡਣਾ।
- ਜੇ ਕੋਈ ਅਖ਼ਬਾਰ ਜਾਂ ਰਸਾਲਾ ਪੁਲੀਸ ਦੇ ਅਤਿਆਚਾਰਾਂ ਦਾ ਪ੍ਰਚਾਰ ਕਰੇ ਤਾਂ ਉਸਦੇ ਸੰਪਾਦਕ ਉਤੇ ਕੇਸ ਕਰਜ ਕਰਨੇ ਅਤੇ ਅਖਬਾਰਾਂ ਉਤੇ ਅਣ-ਐਲਾਨੀ ਸੈਂਸਰਸ਼ਿਪ ਲਾਉਣੀ।
- ਮਨੁੱਖੀ-ਅਧਿਕਾਰਾਂ ਦੀ ਰਾਖੀ ਨਾਲ ਸੰਬੰਧਿਤ ਜਥੇਬੰਦੀਆਂ ਦੇ ਸ਼ਾਂਤੀ-ਪੂਰਵਕ ਰੋਸ ਪ੍ਰਗਟ ਕਰਨ ਉਤੇ ਵੀ ਪਾਬੰਦੀ ਲਾ ਦੇਣੀ। 15 ਅਗਸਤ ਤੇ 30 ਸਤੰਬਰ ਦੇ ਸ਼ਾਂਤੀ-ਪੂਰਵਕ ਘਿਰਾਓ ਇਸ ਦੀਆਂ ਪਰਤੱਖ ਮਿਸਾਲਾਂ ਹਨ।
- ਆਪਣੇ ਜ਼ਬਰ ਨੂੰ ਕੁਫਰ ਦੇ ਨਾਲ ਮਿਲਾ ਕੇ ਚਲਾਉਣਾ ਅਰਥਾਤ ਜਬਰ ਉਤੇ ਪਰਦਾਪੋਸ਼ੀ ਕਰਨ ਲਈ ਰੇਡੀਓ, ਟੀ.ਵੀ. ਤੇ ਅਖਬਾਰਾਂ ਦੀ ਰੱਜ ਕੇ ਵਰਤੋਂ ਕਰਨੀ ਅਤੇ ਇਸ ਤਰ੍ਹਾਂ ਦੇਸ਼ ਤੇ ਵਿਦੇਸ਼ ਵਿਚ ਸਿੱਖ ਕੌਮ ਵਿਰੁੱਧ ਜ਼ਹਿਰੀਲਾ ਤੇ ਘਿਨਾਉਣਾ ਪਰਚਾਰ ਵਿੱਢਣਾ।
- ਜ਼ਰਾਇਮ-ਪੇਸ਼ਾ ਗੁੰਡੇ-ਗਰੋਹਾਂ ਨੂੰ ਇਕੱਠੇ ਕਰਨ, ਖਾੜਕੂ-ਲਹਿਰ ਵਿਚ ਉਨ੍ਹਾਂ ਦੀ ਘੁਸਪੈਂਠ ਕਰਾਉਣਾ ਅਤੇ ਫਿਰ ਇਹੋ-ਜਿਹੇ ਅਨਸਰਾਂ ਦੀ ਮਦਦ ਨਾਲ ਇਨਕਲਾਬੀ ਕਾਰਕੁਨਾਂ ਨੂੰ ਫੜਾਉਣਾ, ਮਾਰ ਮੁਕਾਉਣਾ ਅਤੇ ਉਨ੍ਹਾਂ ਦੇ ਸਮਰਥਕਾਂ ਦਾ ਪਤਾ ਲਾਉਣਾ। ਇਹੋ-ਜਿਹੇ ਅਨਸਰਾਂ ਕੋਲੋਂ ਇਹੋ-ਜਿਹੇ ਕੰਮ ਕਰਾਉਣੇ ਤੇ ਫਿਰ ਇਹ ਕੰਮ ਸਿੰਘਾਂ ਦੇ ਨਾਂ ਮੜ ਕੇ ਸਿੰਘਾਂ ਨੂੰ ਆਮ ਲੋਕਾਂ ਵਿਚ ਬਦਨਾਮ ਕਰਵਾਉਣਾ ਤੇ ਸਿੱਖ-ਲਹਿਰ ਦਾ ਨਕਸ਼ ਵਿਗਾੜਨਾ। ਇਨ੍ਹਾਂ ਗਰੋਹਾਂ ਨੂੰ ਲੋਕਾਂ ਦੀ ਬੋਲੀ ਵਿਚ 'ਕਾਲੀਆਂ ਬਿੱਲੀਆਂ' ਕਿਹਾ ਜਾਂਦਾ ਹੈ। 'ਕਾਲੀਆਂ ਬਿੱਲੀਆਂ' ਦੇ ਇਨ੍ਹਾਂ ਗਰੋਹਾਂ ਨੂੰ ਐਸ.ਐਸ.ਪੀ. ਇਜ਼ਹਾਰ ਆਲਮ ਦੇ ਨਾਂ

ਉਤੇ 'ਆਲਮ ਸੈਨਾ' ਕਿਹਾ ਜਾਂਦਾ ਸੀ। ਇਹੋ ਗਰੋਹ 'ਪੰਥਕ ਟਾਈਗਰਜ਼ ਫੋਰਸ' ਅਤੇ 'ਰੈੱਡ ਬਰਗੇਡ' ਹੇਠ ਵੀ ਕੰਮ ਕਰਦੇ ਸਨ। 'ਪੰਥਕ ਟਾਈਗਰਜ਼ ਫੋਰਸ' ਨਾਂ ਆਲਮ ਨੇ ਇਸ ਲਈ ਰਖਿਆ ਕਿਉਂਕਿ ਆਲਮ ਇਨ੍ਹਾਂ ਰਾਹੀਂ ਗੁਰਦੁਆਰਿਆਂ ਉਤੇ ਕਬਜ਼ਾ ਕਰਨਾ ਚਾਹੁੰਦਾ ਸੀ ਅਤੇ ਅਜਿਹਾ ਕਰਨ ਲਈ ਅਜਿਹੇ ਨਾਂ ਦੀ ਜ਼ਰੂਰਤ ਸੀ ਜੋ ਲੋਕਾਂ ਨੂੰ 'ਪੰਥਕ' ਲਗੇ। ਕਾਲੀਆਂ ਬਿਲੀਆਂ ਦੇ ਦਸਤਿਆਂ ਬਾਰੇ ਆਮਲ ਤੇ ਪੁਲਿਸ ਦੇ ਡਾਇਰੈਕਟਰ ਜਨਰਲ ਨੇ ਖੁਦ ਮੰਨਿਆ ਹੈ। ਕੇ.ਪੀ.ਐਸ. ਗਿੱਲ ਨੇ ਇੰਡੀਆ ਟੁਡੇ ਨਾਲ 15 ਸਤੰਬਰ, 1988 ਨੂੰ ਇਕ ਇੰਟਰਵਿਊ ਵਿਚ ਬੜੀ ਵਡਿਆਈ ਨਾਲ ਇਹ ਬੇਸ਼ਰਮੀ ਭਰਿਆ ਐਲਾਨ ਕੀਤਾ: 'ਪੰਜਾਬ ਅੰਦਰ ਸੁਰੱਖਿਆ ਦਲ ਖੁਫੀਆ ਦਸਤਿਆਂ (ਕਾਲੀਆਂ ਬਿਲੀਆਂ) ਤੋਂ ਬਿਨਾ ਕੁਝ ਵੀ ਨਹੀਂ ਕਰ ਸਕਦੇ, ਇਸ ਲਈ ਅਜਿਹੇ ਦਸਤਿਆਂ ਨੂੰ ਖਤਮ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।''

- ਸ੍ਰੀ ਹਰਿਮੰਦਰ ਸਾਹਿਬ ਵਿਚ ਘਿਰੇ ਹਜ਼ਾਰਾਂ ਨਿਰਦੋਸ਼ ਯਾਤਰੂਆਂ, ਬੱਚਿਆਂ, ਬਜ਼ੁਰਗਾਂ ਤੇ ਔਰਤਾਂ ਦਾ ਕਤਲੇਆਮ ਕੀਤਾ, ਉਨ੍ਹਾਂ ਨੂੰ ਭੁੱਖੇ-ਪਿਆਸੇ ਰੱਖ ਕੇ ਖਤਮ ਕੀਤਾ। ਸਮੁੱਚੇ ਪੰਜਾਬ ਵਿਚ ਕਰਫਿਊ ਲਾ ਕੇ ਲੋਕਾਂ ਦਾ ਤੁਰਨਾ-ਫਿਰਨਾ ਵੀ ਬੰਦ ਕਰ ਦਿੱਤਾ ਤੇ ਇੰਜ ਸਮੁੱਚੇ ਪੰਜਾਬ ਨੂੰ ਇਕ ਵੱਡੀ ਜੇਲ੍ਹ ਵਿਚ ਤਬਦੀਲ ਕਰ ਦਿੱਤਾ। ਆਪਣੇ ਫੌਜੀ ਬੁਲੇਟਨ ਵਿਚ ਸਭ ਅੰਮ੍ਰਿਤਧਾਰੀ ਸਿੰਘਾਂ ਨੂੰ ਦਹਿਸ਼ਤਗਰਦ ਕਰਾਰ ਦਿੱਤਾ। ਫੌਜ ਨੇ ਪੰਜਾਬ ਵਿਚ ਗੁਰਧਾਮਾਂ ਦੀ ਬੇਅਦਬੀ ਕੀਤੀ ਅਤੇ ਲੋਕਾਂ ਉਤੇ ਉਹ ਜ਼ੁਲਮ ਕੀਤੇ ਕਿ ਇਕ ਵਾਰ ਤਾਂ ਅਬਦਾਲੀ ਦੀ ਰੂਹ ਵੀ ਸ਼ਰਮਸ਼ਾਰ ਹੋ ਗਈ ਹੋਵੇਗੀ।
- ਭਾਰਤੀ ਫੌਜ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਪੰਜਾਬ ਦੇ ਹੋਰ ਗੁਰਧਾਮਾਂ ਉਤੇ ਇਕੋ ਸਮੇਂ ਕੀਤੇ ਹਮਲੇ ਸਮੇਂ ਜਨੇਵਾ ਕਨਵੈਨਸ਼ਨ ਦੀਆਂ ਸਥਾਪਿਤ ਰਵਾਇਤਾਂ, ਮਾਨਵ-ਅਧਿਕਾਰਾਂ ਬਾਰੇ ਯੂ.ਐਨ.ਓ. ਦੇ ਐਲਾਨਨਾਮੇ ਤੇ ਜੰਗਾਂ ਬਾਰੇ ਕੌਮਾਤਰੀ ਸੰਧੀਆਂ ਦੀ ਕੋਈ ਵੀ ਧਾਰਾ ਨਹੀਂ ਛੱਡੀ ਜਿਸਦਾ ਅਪਮਾਨ ਨਾ ਕੀਤਾ ਹੋਵੇ। ਭਾਰਤੀ ਫੌਜ ਦਾ ਰਵੱਈਆ ਇਸ ਤਰ੍ਹਾਂ ਸੀ ਜਿਵੇਂ ਉਹ ਕਿਸੇ ਵਿਦੇਸ਼ੀ ਦਾ ਮੁਕਾਬਲਾ ਕਰ ਰਹੀ ਸੀ। ਅਸੀਂ ਕੁਝ ਮਿਸਾਲਾਂ ਦੇ ਕੇ ਮੰਗ ਕਰਦੇ ਹਾਂ ਕਿ ਭਾਰਤੀ ਫੌਜ ਦੇ ਵਿਵਹਾਰ ਲਈ ਕੌਮਾਂਤਰੀ ਅਦਾਲਤ ਵਿਚ ਉਸ ਉਤੇ ਮੁਕੱਦਮੇ ਦੀ ਪਾਲਣਾ ਜਾਣ ਤਾਂ ਜੋ ਇਖਲਾਕ ਤੇ ਧਰਮ ਦੀਆਂ ਉਚੀਆਂ-ਸੁੱਚੀਆਂ ਰਵਾਇਤਾਂ ਦੀ ਪਾਲਣਾ ਕਰਨ ਦਾ ਦਾਅਵਾ ਕਰਨ ਵਾਲੀ ਹਿੰਦੂ-ਫਿਰਕਾਪ੍ਰਸਤ ਸਰਕਾਰ ਦਾ ਭਾਂਡਾ ਚੌਰਾਹੇ ਵਿਚ ਭੰਨਿਆ ਜਾਏ।
- ਫੌਜੀ ਹਮਲੇ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਗਏ ਲੋਕਾਂ ਅਤੇ ਸ਼ਹੀਦੀ ਪੁਰਬ ਉਤੇ ਜੁੜੀਆਂ ਸੰਗਤਾਂ ਨੂੰ ਜਨੇਵਾ ਕਨਵੈਨਸ਼ਨ ਅਧੀਨ ਕੋਈ ਸੁਰੱਖਿਆ ਪ੍ਰਦਾਨ ਨਾ ਕੀਤੀ ਗਈ।
- ਪੱਤਰਕਾਰਾਂ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਜਾਣ ਦੀ ਮਨਾਹੀ ਕਰ ਦਿੱਤੀ ਗਈ। ਵਿਦੇਸ਼ੀ



ਪੱਤਰਕਾਰ ਨੂੰ ਬਾਹਰ ਕੱਢ ਦਿੱਤਾ ਗਿਆ ਤਾਂ ਜੋ ਉਹ ਭਾਰਤੀ ਫੌਜ ਦੇ ਅਤਿਆਚਾਰਾਂ ਦੇ ਚਸ਼ਮਦੀਦ ਗਵਾਹ ਨਾ ਬਣ ਸਕਣ।

- ਪੰਜਾਬ ਦੇ ਵੱਖ-ਵੱਖ ਭਾਗਾਂ ਅਤੇ ਸ੍ਰੀ ਹਰਿਮੰਦਰ ਸਾਹਿਬ ਉਤੇ ਕੀਤੇ ਜਾ ਰਹੇ ਫੌਜੀ ਅਪਰੇਸ਼ਨ ਬਾਰੇ ਲੋਕਾਂ ਨੂੰ ਹਰ ਕਿਸਮ ਦੀ ਜਾਣਕਾਰੀ ਤੋਂ ਮਹਿਰੂਮ ਕਰਨ ਲਈ ਅਖ਼ਬਾਰਾਂ ਉਤੇ ਸੈਂਸਰਸ਼ਿਪ ਲਾ ਦਿੱਤੀ ਗਈ।
- ਪਰ ਕਿਉਂਕਿ ਕਈ ਵਾਰ ਸਚਾਈ ਲੋਕਾਂ ਦੇ ਮੂੰਹੋਂ-ਮੂੰਹ ਵੀ ਪਹੁੰਚ ਜਾਂਦੀ ਹੈ, ਇਸ ਲਈ ਇਸ ਕਿਸਮ ਦੀ ਜਾਣਕਾਰੀ ਨੂੰ ਰੋਕਣ ਲਈ ਪੰਜਾਬ ਵਲ ਤੇ ਪੰਜਾਬ ਵਲੋਂ ਸਾਰੀ ਟਰੈਫਿਕ 'ਤੇ ਰੋਕ ਲਗਾ ਦਿੱਤੀ ਗਈ।
- ਸਮੁੱਚੇ ਪੰਜਾਬ ਵਿਚ ਕਰਫਿਊ ਲਗਾ ਦਿੱਤਾ ਗਿਆ।
- ਭਾਰਤੀ ਫੌਜ ਵਲੋਂ ਧਾਵਾ ਕੋਈ ਛੋਟਾ-ਮੋਟਾ ਨਹੀਂ ਸੀ, ਸਗੋਂ ਇਹ ਵੱਡੇ ਪੈਮਾਨੇ ਉਤੇ ਸੀ। ਇਸ ਵਿਚ ਥਲ ਸੈਨਾ, ਜਲ ਸੈਨਾ ਤੇ ਹਵਾਈ ਸੈਨਾ ਤਿੰਨਾਂ ਦੀ ਹੀ ਵਰਤੋਂ ਕੀਤੀ ਗਈ।
- ਲੜਾਈ ਵਿਚ ਭਾਰਤੀ ਫੌਜ ਨੇ ਭਾਰੀ ਗੰਨਾਂ ਤੇ ਟੈਂਕਾਂ ਦੀ ਵਰਤੋਂ ਕੀਤੀ ਤਾਂ ਜੋ ਉਨ੍ਹਾਂ ਇਮਾਰਤਾਂ ਨੂੰ ਉਡਾਇਆ ਜਾਏ ਜਿਨ੍ਹਾਂ ਵਿਚ ਸ਼ਰਨ ਲੈ ਕੇ ਅੰਦਰ ਘਿਰੇ ਹੋਏ ਲੋਕ ਆਪਣਾ ਬਚਾਅ ਕਰ ਸਕਦੇ ਸਨ।
- ਫੌਜ ਦੀ ਗੋਲੀਬਾਰੀ ਏਨੀ ਜ਼ਬਰਦਸਤ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਦੇ ਇਰਦ-ਗਿਰਦ ਹਜ਼ਾਰਾਂ ਇਮਾਰਤਾਂ ਮਲਬੇ ਦਾ ਢੇਰ ਬਣ ਗਈਆਂ। ਸਰਕਾਰ ਦੇ ਆਪਣੇ ਅੰਦਾਜ਼ੇ ਅਨੁਸਾਰ 800 ਮਕਾਨ ਤੇ ਦੁਕਾਨਾਂ ਨਸ਼ਟ ਕੀਤੀਆਂ ਗਈਆਂ।
- ਫੌਜ ਨੇ ਜਿਨ੍ਹਾਂ ਲੋਕਾਂ ਨੂੰ ਤੋਪਾਂ ਦਾ ਨਿਸ਼ਾਨਾ ਬਣਾਇਆ ਉਹ ਕੋਈ ਵਿਦੇਸ਼ੀ ਫੌਜ ਨਹੀਂ ਸਨ ਸਗੋਂ ਗ੍ਰੰਥੀਆਂ, ਸ਼ਰਧਾਲੂਆਂ, ਯਾਤਰੂਆਂ, ਔਰਤਾਂ, ਬਜ਼ੁਰਗਾਂ ਤੇ ਬੱਚੇ ਜਾਂ ਕੁਝ ਖਾੜਕੂ ਸਨ ਜਿਨ੍ਹਾਂ ਨੂੰ ਭਾਰਤ ਸਰਕਾਰ ਦਹਿਸ਼ਤਗਰਦ ਆਖਦੀ ਹੈ।
- ਸ੍ਰੀ ਦਰਬਾਰ ਸਾਹਿਬ ਦੀ ਅੰਦਰਲੀ ਤਾਜ਼ਾ ਸਥਿਤੀ ਦਾ ਜਾਇਜ਼ਾ ਲੈਣ ਲਈ ਕਿਸੇ ਨਿਰਪੱਖ ਦਰਸ਼ਕ ਨੂੰ ਜਾਣ ਦੀ ਇਜਾਜ਼ਤ ਨਹੀਂ ਦਿੱਤੀ ਗਈ।
- ਲੜਾਈ ਵਿਚ ਜ਼ਖਮੀ ਫੌਜੀਆਂ ਲਈ ਤਾਂ ਹਰ ਤਰ੍ਹਾਂ ਦੀ ਸਹਾਇਤਾ ਤੇ ਸਹੂਲਤ ਸੀ ਪਰ ਦੂਜੀ ਧਿਰ ਦੇ ਜ਼ਖਮੀਆਂ ਨੂੰ ਕੋਈ ਡਾਕਟਰੀ ਸਹੂਲਤ ਨਹੀਂ ਸੀ। ਜਿਨ੍ਹਾਂ ਲੋਕਾਂ ਨੂੰ ਕੈਦੀ ਬਣਾਇਆ ਗਿਆ, ਉਨ੍ਹਾਂ ਦੀ ਗਿਣਤੀ ਵੀ ਥੋੜ੍ਹੀ ਸੀ। ਇਸ ਤੋਂ ਇਹ ਸ਼ੱਕ ਕਰਨ ਦੀ ਚੋਖੀ ਗੁੰਜ਼ਾਇਸ਼ ਹੈ ਕਿ ਭਾਰਤ ਫੌਜ ਨੇ ਘਿਰੇ ਹਜ਼ਾਰਾਂ ਲੋਕਾਂ ਨੂੰ ਕੈਦੀ ਬਨਾਉਣ ਦੀ ਥਾਂ ਜਾਂ ਜ਼ਖਮੀਆਂ ਦਾ ਇਲਾਜ ਕਰਨ ਦੀ ਵਿਹਲ ਤੋਂ ਮੁਕਤ ਹੋਣ ਲਈ ਉਨ੍ਹਾਂ ਸਭਨਾਂ ਨੂੰ ਮੌਕੇ ਉਤੇ ਖਤਮ ਕਰਨਾ ਹੀ ਬਿਹਤਰ ਸਮਝਿਆ।
- ਲੜਾਈ ਵਿਚ ਮਰੇ ਮ੍ਰਿਤਕ ਸ਼ਰਧਾਲੂਆਂ ਦੀਆਂ ਲਾਸ਼ਾਂ ਦਾ ਅੰਤਮ-ਸੰਸਕਾਰ ਤੇ ਹੋਰ

ਧਾਰਮਿਕ ਰਸਮਾਂ ਪੂਰੀਆਂ ਕਰਨ ਦੀ ਲੋੜ ਹੀ ਨਹੀਂ ਸਮਝੀ ਗਈ।

- ਲਾਸ਼ਾਂ ਦਾ ਅੰਤਮ-ਸੰਸਕਾਰ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਸ਼ਨਾਖਤ ਨਹੀਂ ਕੀਤੀ ਗਈ ਅਤੇ ਨਾ ਹੀ ਰਿਸ਼ਤੇਦਾਰਾਂ ਨੂੰ ਆਪਣੇ ਮ੍ਰਿਤਕ-ਸੰਬੰਧੀਆਂ ਦੀ ਪਹਿਚਾਣ ਕਰਨ ਲਈ ਕੋਈ ਜਾਣਕਾਰੀ ਦਿੱਤੀ ਕਿਉਂਕਿ ਪੂਰਾ ਪੰਜਾਬ ਕਰਫਿਊ ਦੀ ਲਪੇਟ ਵਿਚ ਸੀ, ਇਸ ਲਈ ਕੋਈ ਵੀ ਸਕਾ-ਸੰਬੰਧੀ ਉਥੇ ਪਹੁੰਚ ਨਾ ਸਕਿਆ।
- ਜਿਨ੍ਹਾਂ ਲਾਸ਼ਾਂ ਦੀ ਪਹਿਚਾਣ ਵੀ ਹੋ ਗਈ, ਉਹ ਲਾਸ਼ਾਂ ਸੰਬੰਧਿਤ ਰਿਸ਼ਤੇਦਾਰਾਂ ਨੂੰ ਨਾ ਭੇਜ ਕੇ ਜਨੇਵਾ ਕਨਵੈਨਸ਼ਨ ਦੀਆਂ ਰਵਾਇਤਾਂ ਦਾ ਅਪਮਾਨ ਕੀਤਾ। ਇਸ ਜ਼ੁਲਮੀ-ਹਨ੍ਹੇਰੀ ਵਿਚ ਮ੍ਰਿਤਕ ਜਾਂ ਮ੍ਰਿਤਕ ਬਨਣ ਦੇ ਚਾਹਵਾਨ ਹੀ ਮ੍ਰਿਤਕਾਂ ਦੀਆਂ ਅੰਤਮ-ਰਸਮਾਂ ਲਈ ਬਾਕੀ ਬਚੇ ਸਨ।
- ਮ੍ਰਿਤਕਾਂ ਦੀਆਂ ਲਾਸ਼ਾਂ ਦੇ ਅੰਤਮ-ਸੰਸਕਾਰ ਲਈ ਭਾਰਤੀ ਫੌਜ ਨੇ ਕਿਸੇ ਸਤਿਕਾਰ ਜਾਂ ਅਦਬ ਦੀ ਜ਼ਰੂਰਤ ਨਹੀਂ ਸਮਝੀ।
- ਸਭ ਲਾਸ਼ਾਂ ਨੂੰ ਇਕ ਢੇਰ ਉਤੇ ਰੱਖ ਕੇ ਅੱਗ ਦੇ ਭੇਂਟ ਕਰ ਦਿੱਤਾ ਗਿਆ ਅਤੇ ਇਹ ਨਾ ਵੇਖਿਆ ਗਿਆ ਕਿ ਇਹਨਾਂ ਮ੍ਰਿਤਕਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਗਏ ਮੁਸਲਮਾਨ ਵੀ ਹੋ ਸਕਦੇ ਹਨ ਜਿਨ੍ਹਾਂ ਨੂੰ ਅਗਨੀ ਭੇਂਟ ਕਰਨਾ ਇਸਲਾਮ ਦੇ ਸਿਧਾਂਤਾਂ ਅਨੁਸਾਰ ਕਿੰਨੀ ਘੋਰ ਉਲੰਘਣਾ ਤੇ ਪਾਪ ਹੈ। ਇੰਜ ਅੰਤਿਮ-ਰਸਮ ਕਰਨ ਸਮੇਂ ਇਹ ਵੇਖਿਆ ਹੀ ਨਹੀਂ ਗਿਆ ਕਿ ਮ੍ਰਿਤਕਾਂ ਦਾ ਕੀ ਧਰਮ ਸੀ ਅਤੇ ਉਸਦੀ ਅੰਤਿਮ-ਰਸਮ ਕਿਵੇਂ ਅਦਾ ਕਰਨੀ ਹੈ।
- ਮ੍ਰਿਤਕਾਂ ਦੀ ਸੂਚੀ ਬਾਰੇ ਕੋਈ ਵੀ ਜਾਣਕਾਰੀ ਕਿਸੇ ਕੌਮਾਂਤਰੀ ਅਦਾਰੇ ਤਕ ਜਾਂ ਰੈੱਡ ਕਰਾਸ ਤਕ ਪਹੁੰਚਾਉਣ ਦੀ ਲੋੜ ਨਹੀਂ ਸਮਝੀ ਗਈ।
- ਫੌਜ ਵਲੋਂ ਢਾਹੇ ਏਨੇ ਵੱਡੇ ਕਹਿਰ ਦੀ ਜਾਂਚ ਲਈ ਕੋਈ ਕਮਿਸ਼ਨ ਤਕ ਨਹੀਂ ਬਿਠਾਇਆ ਗਿਆ ਹਾਲਾਂ ਕਿ ਬਰਤਾਨਵੀਂ ਹਾਕਮਾਂ ਨੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦੀ ਜਾਂਚ ਲਈ ਵੀ ਹੰਟਰ ਕਮਿਸ਼ਨ ਦੀ ਨਿਯੁਕਤੀ ਕੀਤੀ ਸੀ। ਪੰਜਾਬ ਤੇ ਕੇਂਦਰ ਸਰਕਾਰ ਨੇ ਫੌਜੀ ਵਧੀਕੀਆਂ ਉਤੇ ਪਰਦਾ ਪਾਉਣ ਲਈ ਹਰ ਕਦਮ ਚੁਕਿਆ ਤੇ ਰਿਪੋਰਟਿੰਗ ਕਰਨ ਦੀ ਖੁਲ੍ਹ ਨਹੀਂ ਦਿੱਤੀ ਗਈ।

ਸੁਖਦੇਵ ਸਿੰਘ,
ਹਰਜਿੰਦਰ ਸਿੰਘ,
ਪੂਨਾ ਜੇਲ, ਮਹਾਂਰਾਸ਼ਟਰ,
8 ਮਈ, 1990



## ਇਤਿਹਾਸਕ ਯਾਦਗਾਰੀ ਪੱਤਰ

## ਇਕ ਸਨੇਹ ਭਰਿਆ ਪੱਤਰ

# ਸ਼ਹੀਦ ਕੌਮ ਦਾ ਸਰਮਾਇਆ ਹਨ

# ਸ਼ਹੀਦ ਕੌਮਾਂ ਹੀ, ਇਤਿਹਾਸ ਬਣਾਉਂਦੀਆਂ ਹਨ

ੴ ਸਤਿਗੁਰ ਪ੍ਰਸਾਦਿ ॥

*ਸਤਿਕਾਰਯੋਗ ਭਾਈ ਸਾਹਿਬ ਬਿਹਾਰੀ ਲਾਲ ਸਿੰਘ ਜੀ*
*ਅਤੇ ਸਮੂਹ ਪਰਿਵਾਰ ਜੀਉ !*

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ ॥

ਪਰਮਾਤਮਾ ਦਾ ਮਿਹਰ ਸਦਕਾ ਅਸੀਂ ਸਾਰੇ ਵੀਰ ਚੜ੍ਹਦੀ-ਕਲਾ ਵਿਚ ਹਾਂ। ਆਪ ਜਿਹੇ ਕੌਮੀ ਪਰਿਵਾਰਾਂ ਦੀ ਚੜ੍ਹਦੀ-ਕਲਾ ਹਰ ਵਕਤ ਲੋਚਦੇ ਹਾਂ।

ਭਾਈ ਸਾਹਿਬ ਜੀ! ਕੱਲ੍ਹ ਹੀ ਆਪ ਜੀ ਦੀ ਲਿਖੀ ਚਿੱਠੀ ਮਿਲੀ, ਪੜ੍ਹਕੇ ਬਹੁਤ ਹੀ ਜ਼ਿਆਦਾ ਦੁਖ ਹੋਇਆ ਕਿ ਆਪ ਜੀ ਦੀ ਕਿਸੇ ਨੇ ਵੀ ਸਹਾਇਤਾ ਨਹੀਂ ਕੀਤੀ। ਸਾਨੂੰ ਆਪ ਜੀ ਦੇ ਪਰਿਵਾਰ ਦੀ ਕੁਰਬਾਨੀ ਵਿਚ ਫਖਰ ਹੈ ਜਿਸਨੇ ਪੰਥ ਲਈ ਹੱਸ-ਹੱਸ ਜਾਨਾਂ ਵਾਰੀਆਂ। ਇਸ ਪਾਪਾਂ ਅਤੇ ਬੁਰਾਈਆਂ ਨਾਲ ਭਰੀ ਦੁਨੀਆਂ ਵਿਚ ਪ੍ਰਭੂ ਦੇ ਪਿਆਰਿਆਂ ਨੂੰ ਨਿਆਂ ਦੀ ਖਾਤਰ ਦੁਖੜੇ ਸਹਿਣੇ ਹੀ ਪੈਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਅਨੁਸਾਰ ਸੱਚਾ ਸੂਰਬੀਰ ਉਹੀ ਹੈ ਜੋ ਸੱਚ ਦਾ ਝੰਡਾ ਝੁਲਾਉਣ ਲਈ ਮੈਦਾਨ ਵਿਚ ਨਿਤਰਦਾ ਹੈ ਤੇ ਰਣਭੂਮੀ ਵਿਚ ਪਿਠ ਨਹੀਂ ਵਿਖਾਉਂਦਾ। ਸਿੱਖਾਂ ਦੀਆਂ ਕੁਰਬਾਨੀਆਂ ਅਤੇ ਤਸੀਹੇ ਸਹਿਣ ਦਾ ਇਤਿਹਾਸ ਬੜਾ ਹੀ ਮਹੱਤਵਪੂਰਨ ਹੈ। ਸਿੱਖਾਂ ਦਾ ਗੁਰੂ ਵਿਚ ਨਿਸ਼ਚਾ ਤੇ ਰੱਬ ਉਤੇ ਪੂਰਾ-ਪੂਰਾ ਵਿਸ਼ਵਾਸ ਬੜਾ ਦ੍ਰਿੜ੍ਹ ਹੈ। ਸਿੱਖ ਨਿਸ਼ਕਾਮ ਸੇਵਾ ਵਿਚ ਯਕੀਨ ਰਖਦੇ ਹਨ। ਸ਼ੁਰੂ ਤੋਂ ਲੈ ਕੇ ਅੱਜ ਤਕ ਸਿੱਖਾਂ ਨੂੰ ਖਤਮ ਕਰਨ ਲਈ ਹਕੂਮਤਾਂ ਵਲੋਂ ਜਗ੍ਹਾ-ਜਗ੍ਹਾ ਕਤਲੇਆਮ ਕੀਤਾ ਗਿਆ, ਪਰ ਹਜ਼ਾਰਾਂ ਦੀ ਗਿਣਤੀ ਵਿਚ ਸ਼ਹੀਦੀ ਪਾ ਕੇ ਵੀ ਸਿੱਖ ਚੜ੍ਹਦੀ-ਕਲਾ ਵਿਚ ਵਿਚਰਦੇ ਰਹੇ। ਸਿੱਖਾਂ ਦਾ ਵਿਸ਼ਵਾਸ ਹੈ ਕਿ ਹਰ ਕੁਰਬਾਨੀ ਪਿੱਛੋਂ ਉਹ ਹੋਰ ਵੀ ਬਲਵਾਨ ਹੋ ਕੇ ਚਮਕਣਗੇ। ਇੰਜ ਹੀ ਹੋਇਆ ਹੈ ਤੇ ਅੱਜ ਵੀ ਹੋ ਰਿਹਾ ਹੈ।

ਜਿਸ ਕੌਮ ਦੇ ਸੂਰਬੀਰਾਂ ਨੇ ਅਕਾਲ ਪੁਰਖ 'ਤੇ ਵਿਸ਼ਵਾਸ ਰੱਖਦਿਆਂ, ਜ਼ੁਲਮ ਅਤੇ ਅਤਿਆਚਾਰ ਵਿਰੁੱਧ ਸੰਘਰਸ਼ ਕਰਦੇ ਹੋਏ ਆਪਣੇ ਮਹਾਨ ਇਤਿਹਾਸਕ ਵਿਰਸੇ ਉਤੇ ਪਹਿਰਾ ਦਿੰਦਿਆਂ, ਖਿੜੇ ਮੱਥੇ ਆਪਣੇ ਬੰਦ ਬੰਦ ਕਟਵਾਏ ਹੋਣ, ਜਿਉਂਦੇ ਚਰਖੜੀਆਂ ਉਤੇ ਚੜ੍ਹੇ ਹੋਣਾ, ਖੋਪਰੀਆਂ ਲੁਹਾਈਆਂ ਹੋਣ, ਆਰਿਆਂ ਨਾਲ ਤਨ ਚਿਰਾਏ ਹੋਣ। ਜਿਸ ਕੌਮ ਦਾ ਜਨਮ ਹੀ ਮੌਤ ਵਿਚ ਹੋਵੇ, ਉਸਨੂੰ ਮੌਤ ਦਾ ਖੌਫ ਢਾਹੇ ਜਾ ਰਹੇ ਜ਼ੁਲਮ ਤਾਂ ਕੀ, ਬਲਕਿ ਦੁਨੀਆਂ ਦੀ ਕੋਈ ਵੀ ਤਾਕਤ ਆਪਣੇ ਨਿਸ਼ਾਨੇ ਉਤੇ ਪਹੁੰਚਣ ਤੋਂ ਕਦਾਚਿਤ ਰੋਕ ਨਹੀਂ ਸਕੇਗੀ ਭਾਵੇਂ ਜ਼ਾਬਰ ਕਿੰਨਾ ਵੀ ਜ਼ੁਲਮ ਕਰ ਲੈਣ। ਸੰਘਰਸ਼ ਹਮੇਸ਼ਾਂ ਬਦੀ ਤੇ ਨੇਕੀ ਵਿਚਕਾਰ ਹੁੰਦਾ ਹੈ ਤੇ ਆਖਰ ਜਿੱਤ ਨੇਕੀ ਦੀ ਹੀ ਹੁੰਦੀ ਹੈ।

ਭਾਈ ਸਾਹਿਬ ਜੀ! ਭਾਵੇਂ ਸਰੀਰਕ ਇਕਾਈਆਂ ਦੇ ਹਜ਼ੂਮ ਆਉਣ, ਭਾਵੇਂ ਮਨੁੱਖੀ ਗਿਣਤੀਆਂ ਦੇ ਕਾਹਿਰ, ਵਾਰ ਕਿੰਨਾ ਵੀ ਖੂਨੀ ਹੋ ਜਾਵੇ, ਹਕੂਮਤਾਂ ਦੀਆਂ ਅਮਿਤ ਤਾਕਤਾਂ ਖਾਲਸੇ ਨੂੰ ਕਦੀ ਵੀ ਦਬਾ ਨਹੀਂ ਸਕਦੀਆਂ। ਖਾਲਸਾ ਹਰ ਹਾਲਾਤ ਵਿਚ ਅਝੁਕ ਰਹਿੰਦਾ ਹੈ। ਆਪ ਜੀ ਦੇ ਪਰਿਵਾਰ ਨੇ ਖਾਲਸੇ ਸੱਜ ਕੇ ਪੰਥ ਦੀ ਬਹੁਤ ਜ਼ਿਆਦਾ ਸੇਵਾ ਕੀਤੀ ਹੈ ਤੇ ਹੱਸ-ਹੱਸ ਸ਼ਹੀਦੀਆਂ ਪਾਈਆਂ ਹਨ। ਗੁਰੂ ਜੀ ਸਦਾ ਹੀ ਆਪ ਜੀ ਦੇ ਅੰਗ-ਸੰਗ ਹਨ। ਅੱਜ ਹੀ ਅਮਰ ਸ਼ਹੀਦ ਵੀਰ ਬਖਸ਼ੀਸ਼ ਸਿੰਘ ਜੀ ਦੀ ਅਖਬਾਰ ਵਿਚ ਫੋਟੋ ਵੇਖੀ ਹੈ। ਅਨਾਰ ਸਿੰਘ ਪਾਹੜਾ ਵਲੋਂ ਭੋਗ ਲਈ ਦਿੱਤੀ ਗਈ ਸੀ। ਆਪ ਜੀ ਦੇ ਪਰਿਵਾਰ ਤੋਂ ਸਿਖਿਆ ਲੈ ਕੇ ਪੰਜਾਬ ਦੇ ਹਿੰਦੂਆਂ ਨੂੰ ਚਲ ਰਹੇ ਮੌਜੂਦਾ ਸੰਘਰਸ਼ ਵਿਚ ਤਨੋਂ ਮਨੋਂ ਹਿੱਸਾ ਪਾਉਣਾ ਚਾਹੀਦਾ ਹੈ। ਪਰ ਇਹ ਸਿੱਖਾਂ ਦੀਆਂ ਕੀਤੀਆਂ ਕੁਰਬਾਨੀਆਂ ਨੂੰ ਭੁਲ ਗਏ। ਇਸੇ ਕਰਕੇ ਹੀ ਇਹਨਾਂ ਦਰਬਾਰ ਸਾਹਿਬ ਉਤੇ ਹੋਏ ਹਮਲੇ ਸਮੇਂ ਖੁਸ਼ੀਆਂ ਮਨਾਈਆਂ ਤੇ ਇੰਦਰਾ ਦੇ ਮਰਨ ਤੋਂ ਬਾਅਦ ਸਿੱਖਾਂ ਦਾ ਬੇਰਹਿਮੀ ਨਾਲ ਕਤਲੇਆਮ ਕੀਤਾ। ਅੱਜ ਵੀ ਪੰਜਾਬ ਵਿਚ ਇਨ੍ਹਾਂ ਹਿੰਦੂਆਂ ਦੀਆਂ ਵੋਟਾਂ ਨਾਲ ਬੇਅੰਤ ਦੀ ਸਰਕਾਰ ਸਿੱਖਾਂ 'ਤੇ ਜ਼ੁਲਮ ਢਾਹ ਰਹੀ ਹੈ। ਇਹਨਾਂ ਨੇ ਹਮੇਸ਼ਾਂ ਹੀ ਪੰਥ ਨਾਲ ਦੁਸ਼ਮਣੀ ਕਮਾਈ ਹੈ। ਅਸੀਂ ਹਿੰਦੂਆਂ ਦੇ ਕਤਲੇਆਮ ਦੇ ਵੀ ਵਿਰੁੱਧ ਹਾਂ ਪਰ ਹੁਣ ਤਾਂ ਇਨ੍ਹਾਂ ਨੇ ਸਿੱਖਾਂ ਤੇ ਹਿੰਦੂਆਂ ਵਿਚਕਾਰ ਪੱਕੀ ਦੁਸ਼ਮਣੀ ਦੀ ਲਕੀਰ ਖਿਚ ਦਿੱਤੀ ਹੈ। ਆਪ ਜੀ ਦੇ ਪਰਿਵਾਰ ਉਤੇ ਸਮੁੱਚੀ ਕੌਮ ਨੂੰ ਫਖਰ ਹੈ ਤੇ ਸਦਾ ਹੀ ਰਹੇਗਾ। ਆਪਣੇ ਪਰਿਵਾਰ ਦੇ ਪੰਜੇ ਸ਼ਹੀਦਾਂ ਦੀਆਂ ਤੇ ਆਪਣੀਆਂ ਵੀ ਫੋਟੋਆਂ ਸਾਨੂੰ ਭੇਜਣਾ, ਅਸੀਂ ਰਸਾਲਿਆਂ ਵਿਚ ਛਪਵਾਉਣਾ ਚਾਹੁੰਦੇ ਹਾਂ। ਅਸੀਂ ਇਕ ਵਾਰੀ 'ਦੇਸ਼ ਪ੍ਰਦੇਸ਼' ਵਿਚ ਆਪ ਜੀ ਦੇ ਪਰਿਵਾਰ ਦੀ ਫੋਟੋ ਦੇਖੀ ਸੀ। ਬਾਕੀ ਸਾਰੇ ਪਰਿਵਾਰ ਨੇ ਅੰਮ੍ਰਿਤ ਛਕਿਆ ਸੀ ਪਰ ਆਪ ਜੀ ਦੀ ਫੋਟੋ ਉਸ ਤਰ੍ਹਾਂ ਹੀ ਸੀ। ਭਾਈ ਸਾਹਿਬ ਬਿਹਾਰੀ ਲਾਲ ਸਿੰਘ ਜੀ ਦਸਣਾ ਤੁਸੀਂ ਅੰਮ੍ਰਿਤ ਛਕਿਆ ਹੈ ਜਾਂ ਨਹੀਂ। ਅਗਰ ਨਹੀਂ ਤਾਂ ਤੁਸੀਂ ਵੀ ਅੰਮ੍ਰਿਤ ਛੱਕ ਕੇ ਗੁਰੂ ਦੇ ਸਿੰਘ ਸੱਜ ਜਾਉ, ਸਾਨੂੰ ਬਹੁਤ ਹੀ ਜ਼ਿਆਦਾ ਖੁਸ਼ੀ ਹੋਵੇਗੀ।

ਸ਼੍ਰੋਮਣੀ ਕਮੇਟੀ ਉਪਰ ਤਾਂ ਗਦਾਰਾਂ ਦਾ ਕਬਜ਼ਾ ਹੈ। ਅਸੀਂ ਇਨ੍ਹਾਂ ਨੂੰ ਕੀ ਕਹੀਏ। ਇਨ੍ਹਾਂ ਨੂੰ ਪੰਥ ਨਾਲ ਕੋਈ ਹਮਦਰਦੀ ਨਹੀਂ। ਇਹ ਤਾਂ ਆਪਣੇ ਘਰ ਭਰਨਾ ਚਾਹੁੰਦੇ ਹਨ ਤੇ ਕੁਰਸੀਆਂ ਦੇ ਭੁੱਖੇ ਹਨ। ਅਸੀਂ ਆਪ ਜੀ ਦੀ ਸਹਾਇਤਾ ਲਈ ਹੋਰ ਪੰਥ ਦਰਦੀਆਂ ਨੂੰ ਕਹਾਂਗੇ। ਤੁਸੀਂ ਫਿਕਰ ਨਹੀਂ ਕਰਨਾ, ਸਦਾ ਹੀ ਅਡੋਲ ਚਿਤ ਰਹਿਣਾ, ਜੋ ਵੀ ਸਾਡਾ ਵਸ ਚਲੇਗਾ ਅਸੀਂ ਕਰਾਂਗੇ। ਅਸੀਂ ਤਾਂ ਆਪਣੇ ਸ਼ਹੀਦਾਂ



ਦੇ ਆਸਰੇ ਅਡੋਲ ਚਿਤ ਹਾਂ ਤੇ ਉਹਨਾਂ ਦੀਆਂ ਪਵਿੱਤਰ ਰੂਹਾਂ ਹੀ ਸਾਨੂੰ ਚੜ੍ਹਦੀ ਕਲਾ ਬਖਸ਼ਦੀਆਂ ਹਨ। ਕੌਮਾਂ ਸ਼ਹੀਦਾਂ ਦੇ ਆਸਰੇ ਜਿਉਂਦੀਆਂ ਹਨ, ਸ਼ਹੀਦਾਂ ਦੀ ਸੇਧ ਨਾਲ ਹੀ ਅੱਗੇ ਵੱਧਦੀਆਂ ਹਨ। ਸ਼ਹੀਦ ਕੌਮ ਦਾ ਸਰਮਾਇਆ ਹਨ। ਸ਼ਹੀਦ ਕੌਮਾਂ ਹੀ ਇਤਿਹਾਸ ਬਣਾਉਂਦੀਆਂ ਹਨ। ਜਿਨ੍ਹਾਂ ਕੰਡਿਆਲੇ ਰਾਹਾਂ ਉਤੇ ਸ਼ਹੀਦ ਨੰਗੇ ਪੈਰੀਂ ਤੁਰ ਕੇ ਰਸਤਾ ਬਣਾਉਂਦੇ ਹਨ, ਇਹੀ ਕੰਡਿਆਲੇ ਰਸਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਫੁੱਲਾਂ ਦੀ ਸੇਜ ਬਣ ਜਾਂਦੇ ਹਨ।

ਪਿਆਰੇ ਭਾਈ ਸਾਹਿਬ ਜੀ! ਤੁਸੀਂ ਕਦੀ ਵੀ ਡੋਲਣਾ ਨਹੀਂ। ਇਹ ਸਾਡੇ ਵਾਸਤੇ ਅਸਿਹ ਹੋਵੇਗਾ। ਅਸੀਂ ਹਰ ਹਾਲਤ ਵਿਚ ਆਪ ਜੀ ਦੀ ਸਹਾਇਤਾ ਕਰਨ ਦੀ ਕੋਸ਼ਿਸ਼ ਕਰਾਂਗੇ। ਸਾਡੇ ਨਾਲ ਇਥੇ ਦੋ ਵੀਰ ਹੋਰ ਹਨ, ਨਿਰਮਲ ਸਿੰਘ ਤੇ ਅਵਤਾਰ ਸਿੰਘ। ਅਵਤਾਰ ਸਿੰਘ ਜੀ ਪੂਨਾ ਗੁਰਦੁਆਰਾ ਸਾਹਿਬ ਦੇ ਸੇਵਾਦਾਰ ਹਨ। ਨਿਰਮਲ ਸਿੰਘ ਦਾ ਪਿੰਡ ਗਦਲੀ ਹੈ ਤੇ ਜ਼ਿਲ੍ਹਾ ਅੰਮ੍ਰਿਤਸਰ। ਹਰਜਿੰਦਰ ਸਿੰਘ ਦਾ ਵੀ ਇਹੀ ਪਿੰਡ ਹੈ। ਮੇਰਾ ਪਿੰਡ 16 ਐਫ.ਐਫ. ਤਹਿਸੀਲ ਸ੍ਰੀ ਕਰਨਪੁਰ, ਜ਼ਿਲ੍ਹਾ ਗੰਗਾਨਗਰ, ਰਾਜਿਸਥਾਨ ਵਿਚ ਹੈ। ਪਿਤਾ ਜੀ ਦਾ ਨਾਂ ਮਹਿੰਗਾ ਸਿੰਘ ਹੈ। ਮੁਲਾਕਾਤ ਆਉਂਦੀ ਰਹਿੰਦੀ ਹੈ। ਸਾਰੇ ਪਰਿਵਾਰ ਪੂਰਨ ਚੜ੍ਹਦੀ ਕਲਾ ਵਿਚ ਹਨ। ਟਕਸਾਲ ਵਾਲੇ ਭਾਈ ਸਾਹਿਬ ਸਰੂਪ ਸਿੰਘ ਜੀ ਵੀ ਸਾਡੀ ਮੁਲਾਕਾਤ ਕਰਕੇ ਗਏ ਸਨ। ਜਦੋਂ ਤੁਸੀਂ ਮਹਿਤਾ ਸਾਹਿਬ ਗਏ ਤਾਂ ਬਾਬਾ ਠਾਕੁਰ ਸਿੰਘ ਜੀ ਤੇ ਟਕਸਾਲ ਦੇ ਸਮੂਹ ਸਿੰਘਾਂ ਨੂੰ ਸਾਡੀ ਫਤਹਿ ਬੁਲਾਉਣਾ।

ਅੱਛਾ, ਭਾਈ ਸਾਹਿਬ ਜੀ! ਹੁਣ ਬੰਦ ਕਰਨ ਦੀ ਇਜਾਜ਼ਤ ਦਿਉ। ਬਹੁਤ ਸਾਰੀਆਂ ਗਲਤੀਆਂ ਹੋ ਗਈਆਂ ਹੋਣਗੀਆਂ, ਖਿਮਾ ਦਾ ਜਾਚਕ ਹਾਂ। ਚਿੱਠੀ ਮਿਲਣ ਉਤੇ ਪਤਾ ਦੇਣਾ।

ਵਾਹਿਗੁਰੂ ਜੀ ਦਾ ਖਾਲਸਾ।

ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਪੰਥ ਦਾ ਦਾਸ :

ਪੂਨਾ ਜੇਲ੍ਹ 1-4-92

ਸੁਖਦੇਵ ਸਿੰਘ,

ਨਿਰਮਲ ਸਿੰਘ,

ਹਰਜਿੰਦਰ ਸਿੰਘ,

ਅਵਤਾਰ ਸਿੰਘ।

ਇਕ ਅਤੀ ਮਹੱਤਵਪੂਰਨ ਦਸਤਾਵੇਜ਼ :-

# ਸ਼ਹੀਦ ਭਾਈ ਜਿੰਦਾ ਅਤੇ ਭਾਈ ਸੁੱਖਾ ਵਲੋਂ ਆਪਣੇ ਨਿੱਘੇ-ਮਿੱਤਰਾਂ ਨੂੰ ਲਿਖੇ ਚਾਰ ਖ਼ਤਾਂ ਦੇ ਅੰਸ਼

## ਜੂਨ ਚੌਰਾਸੀ ਦੇ ਕਹਿਰ ਨੇ ਸਾਨੂੰ ਝੰਜੋੜ ਕੇ ਰੱਖ ਦਿੱਤਾ

ਸਿੱਖ ਧਰਮ ਦੇ ਜਨਮ ਤੋਂ ਲੈ ਕੇ ਅੱਜ ਤਕ ਹਿੰਦੂ ਧਰਮ ਦਾ ਬਿਪਰ ਸੰਸਕਾਰ ਹਰ ਪੜਾਅ ਉਤੇ ਚੇਤ ਜਾਂ ਅਚੇਤ ਤੌਰ ਉਤੇ ਇਸਨੂੰ ਢਾਹ ਲਾਉਂਦਾ ਆਇਆ ਹੈ ਅਤੇ ਸਦਾ ਇਸਦੇ ਖਾਤਮੇ ਦੀਆਂ ਵਿਉਂਤਾਂ ਬਣਾਉਂਦਾ ਰਿਹਾ ਹੈ। ਸਮੇਂ ਸਮੇਂ ਸਿਰ ਬਿਪਰ ਸੰਸਕਾਰ ਦੇ ਬੁੱਤ ਸਾਡੇ ਅਮਲ ਵਿਚ ਪ੍ਰਵੇਸ਼ ਕਰਦੇ ਰਹੇ ਅਤੇ ਸਾਨੂੰ ਸਾਡੇ ਰਾਹ ਤੋਂ ਦੂਰ ਲੈ ਜਾਂਦੇ ਰਹੇ।

ਗੁਰ-ਇਤਿਹਾਸ ਅਤੇ ਸਿੱਖ-ਇਤਿਹਾਸ ਵਾਚਨ ਤੋਂ ਸਾਨੂੰ ਇਨ੍ਹਾਂ ਦੀ ਖੋਟੀ ਨੀਅਤ ਅਤੇ ਇਨ੍ਹਾਂ ਦੀਆਂ ਕਪਟੀ ਚਾਲਾਂ ਬਾਰੇ ਸਹਿਜੇ ਹੀ ਪਤਾ ਲੱਗ ਜਾਂਦਾ ਹੈ। ਸਿੱਖ-ਰਾਜ ਵੇਲੇ ਦੀ ਗ਼ਦਾਰੀ ਅਤੇ ਕਥਿਤ ਆਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਕੀਤੇ ਵਾਅਦਿਆਂ, ਪੰਜਾਬੀ ਸੂਬੇ ਲਈ ਲੜੇ ਗਏ ਅੰਦੋਲਨਾਂ, ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚੋਂ ਬਾਹਰ ਰੱਖਣ ਦੀ ਸੋਚੀ ਸਮਝੀ ਸਾਜਿਸ਼, ਦਰਿਆਈ ਪਾਣੀਆਂ ਦੀ ਵੰਡ, ਸਿੱਖ-ਇਤਿਹਾਸ ਅਤੇ ਸਿੱਖ ਰਹਿਤ-ਮਰਿਯਾਦਾ ਵਿਚ ਦਖ਼ਲ-ਅੰਦਾਜ਼ੀ ਅਤੇ ਹੋਰ ਅਨੇਕਾਂ ਕਿਸਮ ਦੇ ਧਰੋਹਾਂ ਦੇ ਵਿਸਥਾਰ ਵਿਚ ਅਜੇ ਨਹੀਂ ਜਾਣਾ ਚਾਹੁੰਦੇ। ਅਸੀਂ ਤਾਂ ਉਸ ਕਹਿਰ ਦੀ ਗੱਲ ਕਰਦੇ ਹਾਂ ਜੋ ਜੂਨ 1984 ਵਿਚ ਸਾਡੇ ਉਤੇ ਢੱਠਾ ਅਤੇ ਫਿਰਕਾਪ੍ਰਸਤ ਸਰਕਾਰ ਦੀਆਂ ਫੌਜਾਂ ਨੇ ਟੈਂਕਾਂ ਤੇ ਤੋਪਾਂ ਨਾਲ ਲੈਸ ਹੋ ਕੇ ਸਾਡੇ ਪਵਿੱਤਰ 'ਸ੍ਰੀ ਹਰਿਮੰਦਰ ਸਾਹਿਬ' ਉਪਰ ਧਾਵਾ ਬੋਲ ਦਿੱਤਾ। ਇਸ ਘਟਨਾ ਨੇ ਸਾਨੂੰ ਹਿਰਦੇ ਦੀਆਂ ਧੁਰ ਗਹਿਰਾਈਆਂ ਤਕ ਝੰਜੋੜ ਕੇ ਰੱਖ ਦਿੱਤਾ। ਕਈ ਦਹਾਕਿਆਂ ਤੋਂ ਸਾਡੇ ਮਨ ਉਤੇ ਹਿੰਦੂ ਫਿਰਕਾਪ੍ਰਸਤੀ ਬਾਰੇ ਛਾਈ ਹੋਈ ਧੁੰਦ ਸਾਫ਼ ਹੋ ਗਈ। ਜਿਥੇ ਇਹ ਸਾਕਾ ਸਾਡੇ ਲਈ ਅਤਿਅੰਤ ਦੁਖਦਾਈ ਸੀ, ਉਥੇ ਸਾਨੂੰ ਇਹ ਵੀ ਮਹਿਸੂਸ ਹੋਇਆ ਸੀ ਕਿ ਅਸੀਂ ਭਟਕੇ ਹੋਏ ਹਾਂ, ਸ਼ਾਇਦ ਪਹਿਲੀ ਵਾਰ ਸੀ ਜਦੋਂ ਸਾਡੀ ਕੌਮ ਨੂੰ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਦੇ ਬਾਰ-ਬਾਰ ਦੁਹਰਾਏ ਸ਼ਬਦਾਂ ਦੇ ਅਰਥ ਚੰਗੀ ਤਰ੍ਹਾਂ ਸਮਝ ਆਏ ਕਿ ਸਿੱਖ ਭਾਰਤ ਵਿਚ ਗੁਲਾਮ ਹਨ ਅਤੇ ਅਸੀਂ ਇਹ ਗੁਲਾਮੀ ਗਲੋਂ ਲਾਹੁਣੀ ਹੈ। ਸਿੱਖ ਵਿਰੋਧੀ ਦੰਗਿਆਂ ਤੇ ਨਿੱਤ ਪ੍ਰਤੀ ਦੇ ਝੂਠੇ ਮੁਕਾਬਲਿਆਂ ਨੇ ਹਰ ਸਿੱਖ ਨੂੰ ਅਹਿਸਾਸ ਕਰਵਾ ਦਿੱਤਾ ਹੈ ਕਿ ਇਥੇ ਉਸਦੀ ਕੀ ਥਾਂ ਹੈ।



## ਆਪਾਂ ਆਜ਼ਾਦ ਹਾਂ ਕਿਉਂਕਿ ਆਪਾਂ ਗੁਲਾਮੀ ਸਵੀਕਾਰ ਨਹੀਂ ਕੀਤੀ—

ਇਨ੍ਹਾਂ ਜ਼ਾਲਮ ਗੰਗੂਆਂ ਦਾ ਅੰਤ ਦੂਰ ਨਹੀਂ। ਆਪਣੀ ਜਿੱਤ ਹੋ ਚੁੱਕੀ ਹੈ ਕਿਉਂਕਿ ਸਮੁੱਚੀ ਸਿੱਖ ਕੌਮ ਨੇ ਜ਼ੁਲਮ ਦੇ ਖਿਲਾਫ਼ ਆਵਾਜ਼ ਬੁਲੰਦ ਕਰ ਦਿੱਤੀ ਹੈ। ਵੈਸੇ ਤਾਂ ਜੋ ਜ਼ੁਲਮ ਦੇ ਖਿਲਾਫ਼ ਲੜਦਾ ਹੈ, ਉਸਦੀ ਹਮੇਸ਼ਾਂ ਹੀ ਜਿੱਤ ਰਹਿੰਦੀ ਹੈ। ਆਪਾਂ ਗੁਲਾਮ ਨਹੀਂ, ਆਪਾਂ ਆਜ਼ਾਦ ਹਾਂ ਕਿਉਂਕਿ ਆਪਾਂ ਗੁਲਾਮੀ ਸਵੀਕਾਰ ਨਹੀਂ ਕੀਤੀ। ਆਪਾਂ ਤਾਂ ਗੁਲਾਮੀ ਦੇ ਖਿਲਾਫ਼ ਲੜ ਰਹੇ ਹਾਂ। ਭਾਵੇਂ ਆਪਾਂ ਜੇਲ੍ਹਾਂ ਵਿਚ ਬੰਦ ਹਾਂ, ਪਰ ਆਪਣਾ ਦਿਲ-ਦਿਮਾਗ ਪ੍ਰਭੂ ਦਾ ਨਾਮ ਲੈਣ ਨੂੰ ਅਤੇ ਪੰਥ ਦੀ ਚੜ੍ਹਦੀ-ਕਲਾ ਲਈ ਅਰਦਾਸ ਕਰਨ ਨੂੰ ਆਜ਼ਾਦ ਹੈ। ਇਹ ਜ਼ਾਲਮ ਗੰਗੂ ਸਾਡੇ ਸਰੀਰਾਂ ਨੂੰ ਜੰਜ਼ੀਰਾਂ ਵਿਚ ਜਕੜ ਸਕਦੇ ਹਨ, ਪਰ ਸਾਡੇ ਮਨ ਨੂੰ ਜੰਜ਼ੀਰਾਂ ਨਹੀਂ ਲਾ ਸਕਦੇ। ਤਸ਼ੱਦਦ ਨਾਲ ਸਾਡੇ ਵਿਚਾਰਾਂ ਨੂੰ ਨਹੀਂ ਬਦਲ ਸਕਦੇ।

ਇਹ ਜ਼ਾਲਮ ਗੰਗੂ ਹਕੂਮਤ ਦੇ ਨਸ਼ੇ ਵਿਚ ਪ੍ਰਭੂ ਦੀ ਹਸਤੀ ਨੂੰ ਭੁੱਲ ਚੁੱਕੇ ਹਨ ਅਤੇ ਸਿੱਖਾਂ ਉਤੇ ਜ਼ੁਲਮ ਢਾਹ ਰਹੇ ਹਨ। ਪਰ ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਇਹ ਵਾਹਿਗੁਰੂ ਦੀਆਂ ਨਜ਼ਰਾਂ ਵਿਚ ਇਕ ਕੀੜੇ ਤੋਂ ਵੱਧ ਨਹੀਂ।

ਉਹੀ ਮਨੁੱਖ ਰੱਬ ਦੇ ਦਰਵਾਜ਼ੇ ਦੇ ਦਰਵੇਸ਼ ਹਨ ਜੋ ਜ਼ੁਲਮ ਦੇ ਖਿਲਾਫ਼ ਲੜਦੇ ਹਨ। ਉਨ੍ਹਾਂ ਦੇ ਜੰਮਣ ਵਾਲੀ ਮਾਂ ਭਾਗਾਂਵਾਲੀ ਹੈ। ਉਨ੍ਹਾਂ ਦਾ ਜਗਤ ਵਿਚ ਆਉਣਾ ਮੁਬਾਰਕ ਹੈ। ਪਰਮਾਤਮਾ ਦੀ ਰਜ਼ਾ ਵਿਚ ਰਹਿ ਕੇ ਜ਼ੁਲਮ ਦੇ ਖਿਲਾਫ ਲੜਦੇ ਹੋਏ ਅਤੇ ਪ੍ਰਭੂ ਦੀ ਭਗਤੀ ਕਰਦੇ ਹੋਏ ਹੀ ਪਰਮਾਤਮਾ ਨੂੰ ਸਮਝਿਆ ਜਾ ਸਕਦਾ ਹੈ। ਗੁਰਬਾਣੀ ਹੀ ਆਪਣਾ ਆਸਰਾ ਹੈ। ਇਸਦੇ ਸਹਾਰੇ ਹੀ ਬੇੜੇ ਬੰਨੇ ਲੱਗਣੇ ਹਨ। ਇਹ ਸੰਸਾਰ ਨਾਸ਼ਵਾਨ ਹੈ। ਇਨਸਾਨ ਦੇ ਕੀਤੇ ਕਰਮ ਹੀ ਯਾਦ ਰਹਿੰਦੇ ਹਨ। ਬਾਣੀ ਹੀ ਇਕ ਸਭ ਤੋਂ ਚੰਗਾ ਆਸਰਾ ਹੈ। ਗੁਰਬਾਣੀ ਪੜ੍ਹਨੀ ਸੁਣਨੀ ਹੀ ਸਭ ਤੋਂ ਉਤਮ ਕਰਮ ਹੈ। ਪਰਮਾਤਮਾ ਦਾ ਨਾਮ ਸਿਮਰਿਆ ਮਨ ਮੋਤੀ ਵਰਗਾ ਕੀਮਤੀ ਬਣ ਜਾਂਦਾ ਹੈ ਤੇ ਪਰਮਾਤਮਾ ਦੇ ਸਿਮਰਨ ਵਿਚ ਭਿੱਜ ਜਾਂਦਾ ਹੈ। ਜਿਵੇਂ ਪਾਣੀ ਮਿਲਣ ਨਾਲ ਰੁੱਖ ਹਰਾ ਹੋ ਜਾਂਦਾ ਹੈ, ਰੁੱਖ ਵਿਚ ਮਾਨੋ ਜਿੰਦ ਆ ਜਾਂਦੀ ਹੈ; ਤਿਵੇਂ ਹੀ ਪਰਮਾਤਮਾ ਦਾ ਨਾਮ ਜਪਣ ਨਾਲ ਮਨੁੱਖ ਦਾ ਮਨ ਹਿਰਦਾ ਆਤਮਕ-ਜੀਵਨ ਵਾਲਾ ਹੋ ਜਾਂਦਾ ਹੈ। ਨਾਮ ਤੋਂ ਬਿਨਾਂ ਜਿਊਣਾ ਫਿਟਕਾਰਯੋਗ ਹੈ। ਨਾਮ ਤੋਂ ਖਾਲੀ ਰਹਿ ਕੇ ਜ਼ਿੰਦਗੀ ਦੇ ਗੁਜ਼ਰਿਆਂ ਫਿਟਕਾਰਾਂ ਹੀ ਪੈਂਦੀਆਂ ਹਨ। ਜਿਸ ਥਾਂ 'ਤੇ ਪਿਆਰੇ ਪ੍ਰਭੂ ਦਾ ਨਾਂ ਸਿਮਰਦੇ ਰਹੀਏ ਉਹ ਰੜੇ ਥਾਂ ਵੀ ਮਾਨੋ ਸੋਨੇ ਦੇ ਮਹਿਲ ਹਨ, ਪਰ ਜਿਸ ਥਾਂ ਪ੍ਰਭੂ ਦਾ ਨਾਮ ਨਾ ਜਪਿਆ ਜਾਵੇ ਉਹ ਵਸਦੇ ਸ਼ਹਿਰ ਵੀ ਉਜਾੜ ਸਮਾਨ ਹਨ।

ਪੰਜਾਬ ਦੇ ਹਾਲਾਤ ਕਾਫੀ ਖਰਾਬ ਚੱਲ ਰਹੇ ਹਨ। ਲੁੱਟਾਂ-ਖੋਹਾਂ ਦਾ ਕਾਫੀ ਜ਼ੋਰ ਹੈ। ਭਰਾ ਮਾਰੂ ਜੰਗ ਜਾਰੀ ਹੈ। ਮਰਨਾ ਹਰ ਇਕ ਨੇ ਹੈ ਫਿਰ ਜਿਸ ਰਸਤੇ ਦੇ ਆਪਾਂ ਪਾਂਧੀ ਹਾਂ ਉਹ ਤਾਂ ਹੈ ਹੀ ਮੌਤ ਨਾਲ ਖੇਡਣ ਵਾਲਾ, ਪਰ ਦੁੱਖ ਹੈ ਕਿ ਅੱਜ ਇਹ ਮੌਤ ਦਾ ਖੇਲ ਆਪਣੇ ਹੀ ਆਪਣਿਆਂ ਨਾਲ ਖੇਡਣ ਲੱਗ ਪਏ ਹਨ।

ਅੱਜ ਕੋਈ ਸਿਪਾਹੀ ਬਣ ਕੇ ਸੇਵਾ ਕਰਨਾ ਨਹੀਂ ਚਾਹੁੰਦਾ। ਮਾਸੂਮ ਬੱਚਿਆਂ ਦੇ ਕਾਤਲ ਵੀ ਜਨਰਲ ਬਣਨਾ ਚਾਹੁੰਦੇ ਹਨ। ਹਰ ਕੋਈ ਆਪਣੇ-ਆਪ ਨੂੰ ਸੱਚਾ ਸੁੱਚਾ ਖਾਲਿਸਤਾਨੀ ਸਮਝਦਾ ਹੈ। ਆਪਸੀ ਫੁੱਟ ਤੇ ਦੂਸ਼ਣਬਾਜ਼ੀ ਪੂਰੇ ਜ਼ੋਰਾਂ 'ਤੇ ਚੱਲ ਰਹੀ ਹੈ। ਪੰਜਾਬ ਦੇ ਲੋਕ (ਸਾਡੇ ਹੀ ਸਿੱਖ ਪਰਿਵਾਰ) ਸਾਡੇ ਤੋਂ ਡਰਦੇ ਮਾਰੇ ਥਰ-ਥਰ ਕੰਬ ਰਹੇ ਹਨ। ਅਸੀਂ ਜਿਨ੍ਹਾਂ ਦੇ ਰੱਖਿਅਕ ਹੋਣ ਦਾ ਦਾਅਵਾ ਕਰ ਰਹੇ ਹਾਂ, ਉਨ੍ਹਾਂ ਦੇ ਹੀ ਭੱਖਿਅਕ ਬਣ ਗਏ ਹਾਂ। 'ਵਿਸਾਹ ਦਾਨ' ਦੀ ਅਰਦਾਸ ਕਰਨ ਵਾਲੇ ਬੇਵਿਸ਼ਵਾਸੀਆਂ ਵਿਚ ਗਰੱਸੇ ਹੋਏ ਹਨ। 'ਜਹਾਂ ਜਹਾਂ ਗੁਰ ਖਾਲਸਾ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ' ਦੀ ਭੀਖ ਮੰਗਣ ਵਾਲੇ ਹੀ ਅੱਜ ਸਿੰਘਾਂ ਦੇ ਖੂਨ ਵਿਚ ਹੱਥ ਰੰਗਣ ਲੱਗ ਪਏ ਹਨ।

## ਖਾਲਿਸਤਾਨ ਵਾਸਤੇ ਆਪਾਂ ਖੂਨ ਦਾ ਕਤਰਾ-ਕਤਰਾ ਵਹਾ ਦਿਆਂਗੇ

ਅਸੀਂ ਪੁੱਤਰ ਹਾਂ ਦਸਮੇਸ਼ ਜੀ ਦੇ,
ਸਦਾ ਸੱਚ ਦੇ ਪੰਥ ਤੇ ਅੜਨ ਵਾਲੇ,
ਧਰਮ ਕੌਮ ਤੇ ਦੇਸ਼ ਦੀ ਸ਼ਮ੍ਹਾਂ ਉੱਤੇ,
ਅਸੀਂ ਵਾਂਗ ਪਤੰਗਿਆਂ ਸੜਨ ਵਾਲੇ,
ਅਸੀਂ ਡਰਦੇ ਨਹੀਂ ਕਦੇ ਮੌਤ ਕੋਲੋਂ,
ਹੱਸ-ਹੱਸ ਕੇ ਫਾਂਸੀਆਂ ਚੜ੍ਹਨ ਵਾਲੇ,
ਸੀਸ ਰੱਖ ਕੇ ਆਪਣਾ ਤਲੀ ਉੱਤੇ,
ਗਲੀ ਯਾਰ ਦੀ ਫੇਰ ਹਾਂ ਵੜਨ ਵਾਲੇ,
ਅਸੀਂ ਜੰਮੇ ਹਾਂ ਖੰਡੇ ਦੀ ਧਾਰ ਵਿਚੋਂ,
ਵਧੇ-ਫੁਲੇ ਹਾਂ ਅਸੀਂ ਕ੍ਰਿਪਾਨ ਦੇ ਨਾਲ।
ਜੇਕਰ ਜੀਆਂਗੇ, ਜੀਆਂਗੇ ਅਣਖ ਦੇ ਨਾਲ,
ਜੇਕਰ ਮਰਾਂਗੇ, ਮਰਾਂਗੇ ਸ਼ਾਨ ਦੇ ਨਾਲ।

ਆਪਣੇ ਕੀਤੇ ਤੋਂ ਮੁਕਰਨਾ ਤਾਂ ਦੂਰ ਦੀ ਗੱਲ ਹੈ, ਜਿਸ ਦਿਨ ਦਿਮਾਗ ਵਿਚ ਹੀ ਇਹ ਸੋਚ ਆ ਜਾਵੇਗੀ ਨਾ, ਤਾਂ ਕੀੜੇ ਪੈਣਗੇ ਸਰੀਰ ਵਿਚ। ਜੇਕਰ ਅਸੀਂ ਮੁਕਰਨਾ ਹੀ ਸੀ ਤਾਂ ਫਿਰ ਕਬੂਲ ਹੀ ਕਿਉਂ ਕਰਨਾ ਸੀ? ਖਾਲਿਸਤਾਨ ਦਾ ਨਾਅਰਾ ਹੀ ਕਿਉਂ ਲਾਉਣਾ ਸੀ? ਵੀਰੋ! ਅਸੀਂ ਤਾਂ ਜੋ ਕਰ ਸਕਦੇ ਸੀ ਕਰ ਦਿੱਤਾ। ਕੇਸ ਕਬੂਲ ਕੀਤਾ, ਮੰਗ ਕੇ ਫਾਂਸੀ ਲਈ। ਨਾ ਅਪੀਲ, ਨਾ ਦਲੀਲ ਤੇ ਨਾ ਵਕੀਲ।

ਜੋ ਅੱਜ ਅਸੀਂ ਫਾਂਸੀ ਚੜ੍ਹ ਰਹੇ ਹਾਂ, ਇਹ ਨਾ ਸਮਝਣਾ ਕਿ ਸਾਨੂੰ ਫ਼ਾਂਸੀ ਚੜ੍ਹਾਇਆ ਜਾ ਰਿਹਾ ਹੈ। ਅਸੀਂ ਫ਼ਾਂਸੀ ਆਪਣੀ ਮਰਜ਼ੀ ਨਾਲ ਚੜ੍ਹ ਰਹੇ ਹਾਂ। ਕੇਸ ਕਬੂਲ ਕਰਨ ਤੋਂ ਬਾਅਦ ਵੀ ਅਗਰ ਅਸੀਂ ਚਾਹੁੰਦੇ ਤਾਂ ਸ਼ਰੇਆਮ ਬਰੀ ਹੋ ਸਕਦੇ ਸੀ।



ਸਰਦਾਰ-ਏ-ਆਜ਼ਮ ਭਾਈ ਸੁਖਦੇਵ ਸਿੰਘ ਜੀ ਸੁੱਖਾ



ਸਰਦਾਰ-ਏ-ਆਜ਼ਮ ਭਾਈ ਹਰਜਿੰਦਰ ਸਿੰਘ ਜੀ ਜਿੰਦਾ



ਇਕ ਇਤਿਹਾਸਕ ਤਸਵੀਰ

ਸਰਦਾਰ-ਏ-ਆਜ਼ਮ ਭਾਈ ਸੁਖਦੇਵ ਸਿੰਘ ਜੀ ਸੁੱਖਾ ਅਤੇ

ਭਾਈ ਨਿਰਮਲ ਸਿੰਘ ਜੀ ਨਿੰਮਾ ਪੂਨਾ ਦੀ ਯੇਰਵਾੜਾ ਜੇਲ੍ਹ ਵਿਚ



ਭਾਈ ਨਿਰਮਲ ਸਿੰਘ ਜੀ ਨਿੰਮਾ ਆਪਣੀ ਧਰਮ ਪਤਨੀ ਬੀਬੀ ਰਵਿੰਦਰ ਕੌਰ ਅਤੇ ਆਪਣੇ ਸਪੁੱਤਰ ਨਾਲ।



ਅਸੀਂ ਚਾਹੁੰਦੇ ਤਾਂ ਮੌਤ ਨੂੰ ਬਹੁਤ ਹੀ ਸਸਤਾ (ਸਿਰਫ਼ ਇਕ ਲੱਖ) ਖਰੀਦ ਸਕਦੇ ਸੀ, ਪਰ ਅਸੀਂ ਫਾਂਸੀ ਚੜ੍ਹਨ ਵਿਚ ਹੀ ਪੰਥ ਦੀ ਭਲਾਈ ਸਮਝੀ। ਆਪ ਜੀ ਦੇ ਵੀਰ ਤਾਂ ਹੱਸ ਕੇ ਫਾਂਸੀ ਦੇ ਰੱਸੇ ਚੁੰਮਣਗੇ। ਇਹ ਇਕ ਜਿੰਦ ਤਾਂ ਕੀ, ਇਹੋ ਜਿਹੀਆਂ ਲੱਖਾਂ ਜਿੰਦਾਂ ਵਾਰ ਸੁਟੀਏ। ਖਾਲਿਸਤਾਨ ਵਾਸਤੇ ਆਪਾਂ ਖੂਨ ਦਾ ਕਤਰਾ-ਕਤਰਾ ਵਹਾ ਦਿਆਂਗੇ ਅਤੇ ਹਾਸਿਲ ਕਰਕੇ ਹੀ ਰਹਾਂਗੇ।

## ਸਿੱਖ ਕੌਮ ਦਾ ਦੁਖਾਂਤ—

ਕੌਮ ਦਾ ਦੁਖਾਂਤ ਹੈ ਕਿ ਖਾਲਿਸਤਾਨ ਦੀ ਪ੍ਰਾਪਤੀ ਲਈ ਹਿੰਦ ਸਰਕਾਰ ਨਾਲ ਚੱਲ ਰਿਹਾ ਸੰਘਰਸ਼, ਦਿਨੋਂ-ਦਿਨ ਘਰ ਦੇ ਵਿਹੜੇ ਵਿਚ ਵੜ ਕੇ ਕੌਮ ਦਾ ਨੁਕਸਾਨ ਕਰਨ ਵਾਲੇ ਪਾਸੇ ਵੱਧ ਰਿਹਾ ਹੈ। ਕੌਮ ਦੇ ਦੁਸ਼ਮਣ ਨਿਸ਼ਚਿੰਤ ਹੋ ਕੇ ਵਿਚਰ ਰਹੇ ਹਨ, ਪਰ ਕੌਮ ਦੀ ਲੜਾਈ ਲੜਨ ਦਾ ਦਾਅਵਾ ਕਰਨ ਵਾਲੇ ਵੀਰਾਂ 'ਚੋਂ ਬਹੁਤੇ ਪਿੰਡਾਂ ਤਕ ਹੀ ਸੀਮਤ ਹਨ। ਨੀਤੀ ਰਹਿਤ ਐਕਸ਼ਨ ਅੱਗੇ ਵੱਲ ਵਧਣ ਦੀ ਬਜਾਏ ਕੌਮ ਨੂੰ ਪਿੱਛੇ ਵੱਲ ਹੀ ਲਿਜਾ ਰਹੇ ਹਨ। ਪਿੰਡਾਂ ਵਿਚ ਰਹਿੰਦੇ ਲੋਕ ਤ੍ਰਾਹ-ਤ੍ਰਾਹ ਕਰ ਰਹੇ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਕੁਝ ਵੀਰ ਅਜਿਹੇ ਵੀ ਹਨ ਜੋ ਸਭ ਕੁਝ ਛੱਡ, ਅਸੂਲੀ ਲੜਾਈ ਲੜ ਰਹੇ ਹਨ। ਅਜਿਹੇ ਵੀਰਾਂ ਦਾ ਪੰਥ ਵਿਚ ਪੂਰਾ-ਪੂਰਾ ਸਤਿਕਾਰ ਹੈ।

ਤਕਰੀਬਨ ਸਾਰੀਆਂ ਜਥੇਬੰਦੀਆਂ ਵਿਚ ਬਹੁਤ ਗਲਤ ਆਦਮੀ ਵੜ ਚੁੱਕੇ ਹਨ, ਜੋ ਹਰ ਤਰ੍ਹਾਂ ਨਾਲ ਪੰਥ ਲਈ ਨੁਕਸਾਨਦੇਹ ਹਨ। ਧਰਮ-ਯੁੱਧ ਦੇ ਨਾਮ 'ਤੇ ਕੀਤੀਆਂ ਜਾਂਦੀਆਂ ਲੁੱਟਾਂ-ਖੋਹਾਂ, ਜਬਰੀ ਤੇ ਧਮਕਾ ਕੇ ਪੈਸੇ ਉਗਰਾਹੁਣਾ; ਬੇਦੋਸ਼ਿਆਂ, ਔਰਤਾਂ, ਬੱਚਿਆਂ ਤੇ ਗਰੀਬਾਂ ਦਾ ਅੰਨ੍ਹੇਵਾਹ ਕਤਲੇਆਮ ਅਤੇ ਨਿੱਜੀ-ਸਵਾਰਥਾਂ ਤੇ ਸ਼ੋਹਰਤ ਹਿੱਤ ਖਾਲਸਈ ਜੰਗੀ-ਅਸੂਲਾਂ ਤੋਂ ਹੇਠਾਂ ਆ ਕੇ ਕੀਤੀਆਂ ਕਾਰਵਾਈਆਂ ਦਾ ਸਾਡੇ ਧਰਮ ਵਿਚ ਕੋਈ ਸਥਾਨ ਨਹੀਂ। ਇਨ੍ਹਾਂ ਕਾਰਵਾਈਆਂ ਵਿਚ ਲੱਗੇ ਵੀਰ ਅਸਲ ਰਾਹ ਤੋਂ ਭਟਕ ਗਏ ਹਨ। ਇਨ੍ਹਾਂ ਨੂੰ ਆਪਣਾ ਅਸਲ ਵਿਰਸਾ ਤੇ ਰਾਹ ਵਿਸਰ ਗਿਆ ਹੈ ਅਤੇ ਇਨ੍ਹਾਂ ਨੇ ਧਰਮ-ਯੁੱਧ ਨੂੰ ਦੁਨਿਆਵੀ-ਕੀਮਤਾਂ ਤੇ ਦਹਿਸ਼ਤਵਾਦੀ ਰੁਝਾਨ ਵੱਲ ਤੋਰ ਦਿੱਤਾ ਹੈ, ਤਾਂ ਹੀ ਤਾਂ ਏਨੀਆਂ ਮਹਾਨ-ਸ਼ਹੀਦੀਆਂ ਉਪਰੰਤ ਵੀ ਸਾਡਾ ਸੰਘਰਸ਼ ਉਨ੍ਹਾਂ ਸਿਖਰਾਂ ਨੂੰ ਨਹੀਂ ਛੂਹ ਸਕਿਆ ਜਿਥੋਂ ਤਕ ਇਸ ਨੂੰ ਪਹੁੰਚ ਜਾਣਾ ਚਾਹੀਦਾ ਸੀ।

ਕਿਸੇ ਕਾਰਵਾਈ ਤੋਂ ਪਹਿਲਾਂ ਸਾਨੂੰ ਉਸ ਨੂੰ ਸਿੱਖੀ-ਸਿਧਾਂਤਾਂ ਅਤੇ ਇਲਾਹੀ-ਕਾਨੂੰਨਾਂ ਵਿਚ ਰੱਖ ਕੇ ਉਸ 'ਤੇ ਵਿਚਾਰ ਕਰਨੀ ਚਾਹੀਦੀ ਹੈ ਅਤੇ ਜੇ ਸਿੱਖ ਅਮਲ ਉਸਦੀ ਆਗਿਆ ਦੇਵੇ ਤਾਂ ਖਾਲਸਈ ਅਨੁਸ਼ਾਸਨ ਵਿਚ ਰਹਿ ਕੇ ਉਸਨੂੰ ਨੇਪਰੇ ਚਾੜ੍ਹਨਾ ਚਾਹੀਦਾ ਹੈ।

ਅਖ਼ਬਾਰਾਂ ਵਿਚ ਤੁਸੀਂ ਵੀ ਹਰ ਜਥੇਬੰਦੀ ਦੀਆਂ ਜ਼ਿੰਮੇਵਾਰੀਆਂ ਪੜ੍ਹਦੇ ਹੀ ਹੋਵੋਗੇ। ਜਿਵੇਂ ਕਿ ਇਕ ਮੁਖ਼ਬਰ ਨੂੰ ਮਾਰਨ ਦੀ ਜ਼ਿੰਮੇਵਾਰੀ ਵੀ ਦਸ ਪੰਦਰਾਂ ਸਿੰਘ ਲੈਂਦੇ ਹਨ। ਇਹ ਸ਼ੋਹਰਤ ਦੀ ਭੁੱਖ ਨਹੀਂ ਤਾਂ ਹੋਰ ਕੀ ਹੈ?

# ਭਾਈ ਹਰਜਿੰਦਰ ਸਿੰਘ ਜਿੰਦਾ ਵਲੋਂ ਪ੍ਰਵਾਰ ਨੂੰ ਲਿਖੀ ਚਿੱਠੀ

ੴ ਸਤਿਗੁਰ ਪ੍ਰਸਾਦਿ॥

14-9-92 ਪੂਨਾ

ਪਰਮ ਸਤਿਕਾਰਯੋਗ ਮੇਰੇ ਮਾਤਾ ਜੀ, ਪਿਤਾ ਜੀ, ਸਮੂਹ ਪਰਿਵਾਰ ਅਤੇ ਪੜ੍ਹਦੇ-ਸੁਣਦੇ ਸਭ ਨੂੰ ਪਿਆਰ ਨਾਲ ਗੁਰੂ ਫਤਹਿ। ਵੀਰਾਂ ਅਤੇ ਭੈਣਾਂ ਨੂੰ ਸਤਿ ਸ੍ਰੀ ਅਕਾਲ।

ਅਸੀਂ ਸਭ ਦੀ ਚੜ੍ਹਦੀ ਕਲਾ ਵਿਚ ਹਾਂ ਤੇ ਆਪ ਦੀ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਸਤਿਗੁਰਾਂ ਅੱਗੇ ਅਰਜ਼ੋਈ ਕਰਦੇ ਹਾਂ।

ਬਿੰਦਰ ਭੈਣ ਜੀ ਦੀ ਚਿੱਠੀ ਪਰਸੋਂ ਮਿਲੀ ਸੀ ਤੇ ਕੱਲ੍ਹ ਨੂੰ ਭੈਣ ਜੀ ਨੂੰ ਚਿੱਠੀ ਲਿਖਾਂਗਾ। ਰਾਤ ਦੇ 8-00 ਵਜੇ ਦਾ ਸਮਾਂ ਹੈ ਥੋੜਾ-ਥੋੜਾ ਮੀਂਹ ਪੈ ਰਿਹਾ ਹੈ। ਤਿੰਨ ਚਾਰ ਦਿਨਾਂ ਬਾਦ ਮੀਂਹ ਪਿਆ ਹੈ। ਸੁਖਦੇਵ ਵੀਰ ਮੇਰੇ ਸਾਹਮਣੇ ਹੀ ਬੈਠਾ ਹੈ।

ਅਮਰੀਕਾ ਤੋਂ ਕੁੱਕੀ-ਸੁੱਖੀ ਵੀਰ ਹੁਰਾਂ ਦੀ ਚਿੱਠੀ ਵੀ ਪਰਸੋਂ ਹੀ ਮਿਲੀ ਸੀ। ਵੀਰਾਂ ਨੇ ਜ਼ੁਰਮਾਨੇ ਦਾ ਜ਼ਿਕਰ ਕੀਤਾ ਹੈ। ਮਾਤਾ ਜੀ ਮੈਂ ਤੁਹਾਨੂੰ ਇਹ ਜ਼ਰੂਰ ਕਿਹਾ ਸੀ ਕਿ ਵੀਰਾਂ ਨੂੰ ਜ਼ੁਰਮਾਨੇ ਬਾਰੇ ਦੱਸ ਦੇਣਾ ਪਰ ਆਪਾਂ ਕੋਈ ਪੈਸਾ ਜ਼ੁਰਮਾਨੇ ਦਾ ਮੰਗਣਾ ਨਹੀਂ। ਮੈਨੂੰ ਆਸ ਹੈ ਤੁਸੀਂ ਸਿਰਫ ਉਨ੍ਹਾਂ ਨੂੰ ਜ਼ੁਰਮਾਨੇ ਦੀ ਜਾਣਕਾਰੀ ਹੀ ਦਿੱਤੀ ਹੋਵੇਗੀ। ਅਗਰ ਤੁਸੀਂ ਜੁਰਮਾਨੇ ਦੇ ਪੈਸੇ ਮੰਗੇ ਹੋਏ ਤਾਂ ਬਹੁਤ ਦੁੱਖ ਹੋਏਗਾ ਕਿਉਂਕਿ ਮੈਂ ਇਹ ਤੁਹਾਨੂੰ ਪੱਕੀ ਕੀਤੀ ਹੋਈ ਸੀ ਕਿ ਆਪਾਂ ਕਿਸੇ ਤੋਂ ਵੀ ਪੈਸਾ ਨਹੀਂ ਮੰਗਣਾ। ਭਾਵੇਂ ਇਹ ਪੈਸਾ ਲੈਣ ਲਈ ਕੋਈ ਬੁਰਿਆਈ ਨਹੀਂ ਕਿਉਂਕਿ ਇਹ ਆਪਾਂ ਕਿਹੜਾ ਘਰ ਲਈ ਲੈਣਾ ਹੈ। ਪਰ ਫਿਰ ਵੀ ਮੈਂ ਇਹ ਪੈਸਾ ਲੈਣਾ ਠੀਕ ਨਹੀਂ ਸਮਝਦਾ। ਇਸ ਕਰਕੇ ਮੈਂ ਵੀਰਾਂ ਨੂੰ ਪੈਸਾ ਨਾ ਭੇਜਣ ਬਾਰੇ ਲਿਖ ਦਿੱਤਾ ਹੈ। ਰੱਬ ਨੇ ਸਾਨੂੰ ਬਹੁਤ ਕੁਝ ਦਿੱਤਾ ਹੈ। ਜੇ ਇਕ ਕਿੱਲਾ ਜ਼ਮੀਨ ਕੁਰਕ ਵੀ ਹੋ ਜਾਵੇਗੀ ਤਾਂ ਕੋਈ ਫਰਕ ਨਹੀਂ ਪੈਣ ਲੱਗਾ। ਇਹ ਠੀਕ ਹੈ ਕਿ ਪਿਤਾ ਜੀ ਦੀ ਉਹ ਖ਼ਰੀਦੀ ਹੋਈ ਜ਼ਮੀਨ ਹੈ, ਇਸ ਕਰਕੇ ਦੁਖ ਲੱਗੇਗਾ ਆਪ ਨੂੰ। ਆਪਾਂ ਨੂੰ ਕੋਈ ਹੱਕ ਨਹੀਂ ਕੌਮ ਕੋਲੋਂ ਕੋਈ ਮਦਦ ਮੰਗੀਏ। ਕੌਮ ਦੇ ਆਪਾਂ ਕਰਜ਼ਾਈ ਹਾਂ। ਜੋ ਪਿਆਰ ਸਤਿਕਾਰ ਸਾਨੂੰ ਕੌਮ ਕੋਲੋਂ ਮਿਲਿਆ ਹੈ, ਉਸਦੀ ਤਾਂ ਕੋਈ ਕੀਮਤ ਹੀ ਨਹੀਂ। ਫਿਰ ਰੱਬ ਨੇ ਸਾਨੂੰ ਕੀ ਨਹੀਂ ਦਿੱਤਾ, ਸਭ ਕੁਝ ਦਿੱਤਾ ਹੈ। ਜੇ ਅਜੇ ਵੀ ਰੱਜ ਨਾ ਆਇਆ ਤਾਂ ਕਦੇ ਆ ਵੀ ਨਹੀਂ ਸਕਦਾ। ਮੈਨੂੰ ਮਾਣ ਹੈ ਆਪਣੇ ਸਤਿਕਾਰਯੋਗ ਪਰਿਵਾਰ 'ਤੇ ਕਿ ਕਦੇ ਵੀ ਕਿਸੇ ਅੱਗੇ ਹੱਥ ਨਹੀਂ ਫੈਲਾਉਣਗੇ। ਕੋਈ ਮਦਦ ਦੇਣਾ ਵੀ ਚਾਹੇ ਤਾਂ ਵੀ ਮਨ੍ਹਾ ਕਰ ਦੇਣਾ



ਚਾਹੀਦਾ ਹੈ, ਕਿਉਂਕਿ ਕੌਮ ਦਾ ਪੈਸਾ ਜ਼ਹਿਰ ਦੇ ਸਮਾਨ ਹੈ। ਵੈਸੇ ਵੀ ਕੋਈ ਹੱਕ ਨਹੀਂ ਬਣਦਾ। ਏਨਾਂ ਗੱਲਾਂ ਦਾ ਗੁੱਸਾ ਨਹੀਂ ਕਰਨਾ ਨਾ ਹੀ ਮੈਂ ਗੁੱਸੇ ਵਿਚ ਲਿਖ ਰਿਹਾ ਹਾਂ। ਮੈਨੂੰ ਪਤਾ ਹੈ ਮੇਰੀ ਮਾਤਾ ਜੀ ਨੂੰ ਬਹੁਤ ਖਰਚ ਪੈਂਦਾ ਹੈ। ਇਸ ਕਰਕੇ ਹੀ ਮੈਂ ਆਪਣੇ ਵੀਰਾਂ ਨੂੰ ਪਹਿਲਾਂ ਹੀ ਸਪੱਸ਼ਟ ਕਰ ਦਿੱਤਾ ਹੈ ਕਿ ਮੈਂ ਆਪਣਾ ਹਿੱਸਾ ਮਾਤਾ ਜੀ ਨੂੰ ਦਿਆਂਗਾ। ਖਾਲਸਾ ਵੀਰ ਜੀ ਤੇ ਭਾਬੀ ਜੀ ਨੂੰ ਮੈਂ ਜਦੋਂ ਮੁਲਾਕਾਤ 'ਤੇ ਕਿਹਾ ਕਿ ਮੈਂ ਆਪਣਾ ਹਿੱਸਾ ਜ਼ਮੀਨ-ਜਾਇਦਾਦ ਦਾ ਮਾਤਾ ਜੀ ਨੂੰ ਦਿਆਂਗਾ। ਤਾਂ ਵੀਰ ਜੀ ਹੁਰਾਂ ਕਿਹਾ ਕਿ ਇਸ ਤੋਂ ਵੱਧ ਖੁਸ਼ੀ ਦੀ ਕਿਹੜੀ ਗੱਲ ਹੋ ਸਕਦੀ ਹੈ। ਮੈਨੂੰ ਆਪਣੇ ਵੀਰ 'ਤੇ ਬੜਾ ਮਾਣ ਮਹਿਸੂਸ ਹੋਇਆ। ਇਹ ਸਭ ਫੈਸਲਾ ਮੈਂ ਬੜਾ ਦੂਰ ਦੀ ਸੋਚ ਕੇ ਹੀ ਕੀਤਾ। ਭਾਵੇਂ ਕਿ ਮੇਰਾ ਫੈਸਲਾ ਮਾਤਾ ਜੀ ਨੂੰ ਬੁਰਾ ਲੱਗੇ ਪਰ ਇਸਦੇ ਵਿਚ ਹੀ ਸਭ ਦੀ ਭਲਾਈ ਹੈ। ਮਾਤਾ ਜੀ ਤੁਹਾਨੂੰ ਮੇਰੀ ਕਸਮ ਲੱਗੇ ਜੇ ਤੁਸੀਂ ਕਦੇ ਹਿੱਸਾ ਲੈਣ ਤੋਂ ਨਾਂਹ-ਨੁੱਕਰ ਕਰੋ ਤੇ। ਇਸ ਬਾਰੇ ਮੈਂ ਤੁਹਾਨੂੰ ਮੁਲਾਕਾਤ 'ਤੇ ਵਿਸਥਾਰ ਨਾਲ ਦੱਸਾਂਗਾ ਕਿ ਇਹ ਫੈਸਲਾ ਮੈਂ ਕਿਉਂ ਲਿਆ ਤੇ ਤੁਸੀਂ ਸਹਿਮਤ ਵੀ ਹੋਵੋਗੇ ਮੇਰੇ ਇਸ ਫੈਸਲੇ ਨਾਲ।

ਭੁਪਿੰਦਰ ਵੀਰ ਜੀ, ਤੁਸੀਂ ਮੇਰੇ ਇਸ ਫੈਸਲੇ ਨਾਲ ਸਹਿਮਤ ਹੋ ਕਿ ਨਹੀਂ ? ਜਰੂਰ ਦੱਸਣਾ ? ਵੈਸੇ ਤਾਂ ਮੈਨੂੰ ਪਤਾ ਹੀ ਹੈ। ਵੀਰ ਜੀ, ਜੇ ਤੁਸੀਂ ਮੁਲਾਕਾਤ 'ਤੇ ਅਜੇ ਨਹੀਂ ਆ ਸਕਦੇ ਤਾਂ ਝੋਨਾ ਸੰਭਾਲ ਕੇ ਆ ਜਾਣਾ। ਅਜੇ ਮੇਰਾ ਕਿਸੇ ਨਾਲ ਮੁਲਾਕਾਤ ਕਰਨ ਨੂੰ ਵੀ ਜੀਅ ਨਹੀਂ ਕਰਦਾ।

ਸੁਖ ਭਾਬੀ ਜੀ, ਜਿਹੜਾ ਤੁਸੀਂ ਕੌਲੀਆਂ ਰੱਖਣ ਵਾਲਾ ਸਟੈਂਡ ਦੇ ਕੇ ਗਏ ਸੀ ਉਸਦਾ ਮੈਂ ਗਮਲਾ ਬਣਾਕੇ ਰੋਜ਼ ਹੀ ਉਸ ਵਿਚ ਫੁੱਲ ਸਜਾ ਕੇ ਗੁਟਕੇ ਸਾਹਿਬ ਅੱਗੇ ਰਖਦਾ ਹਾਂ। ਬਹੁਤ ਹੀ ਸੋਹਣਾ ਲੱਗਦਾ ਹੈ। ਮੁਲਾਕਾਤ ਉਤੇ ਦਿਖਾਵਾਂਗਾ ਤਾਂ ਹੈਰਾਨ ਰਹਿ ਜਾਉਗੇ। ਫੁਲਵਾੜੀ ਬਾਰੇ ਹਰ ਚਿੱਠੀ ਵਿਚ ਲਿਖਿਆ ਕਰੋ। ਜਦੋਂ ਤੁਸੀਂ ਮੇਰੇ ਭੇਜੇ ਹੋਏ ਬੂਟਿਆਂ ਬਾਰੇ ਜਾਂ ਫੁੱਲਾਂ ਬਾਰੇ ਲਿਖਦੇ ਹੋ ਤਾਂ ਮੈਨੂੰ ਬਹੁਤ ਹੀ ਚੰਗਾ ਲਗਦਾ ਹੈ।

ਹੁਣ ਇਕ ਹਾਸੇ ਵਾਲੀ ਗੱਲ ਸੁਣਾਵਾਂ। ਇਕ ਦਿਨ ਮੈਂ ਤੇ ਸੁਖਦੇਵ ਵੀਰਾ ਸਵੇਰੇ ਦੁੱਧ ਪੀ ਰਹੇ ਸੀ ਤਾਂ ਇਕ ਮੱਛਰ ਆ ਕੇ ਵੀਰ ਦੇ ਡੌਲ੍ਹੇ ਉਤੇ ਬੈਠ ਗਿਆ। ਜਦੋਂ ਉਹ ਬੈਠਾ ਸੀ ਤਾਂ ਪਤਲਾ ਜਿਹਾ ਸੀ। ਅਸੀਂ ਇਹ ਨਜ਼ਾਰਾ ਬੜੇ ਗਹੁ ਨਾਲ ਦੇਖਦੇ ਰਹੇ। ਥੋੜੇ ਚਿਰ ਬਾਅਦ ਹੀ ਮੱਛਰ ਕਿੰਨਾ ਮੋਟਾ ਹੋ ਗਿਆ। ਵੀਰ ਦਾ ਖੂਨ ਪੀ ਕੇ। ਜਦੋਂ ਉਡਣ ਲੱਗਾ ਤਾਂ ਏਨਾ ਜ਼ਿਆਦਾ ਰੱਜ ਗਿਆ ਉਡਿਆ ਹੀ ਨਹੀਂ ਗਿਆ ਤੇ ਹੇਠਾਂ ਡਿੱਗ ਪਿਆ। ਮੈਂ ਪੈਰ ਨਾਲ ਮਿੱਧ ਕੇ ਜਮਪੁਰ ਪਹੁੰਚਾ ਦਿੱਤਾ। ਮੈਂ ਆਖਿਆ ਭਲਾ ਮੇਰੇ ਵੀਰ ਦਾ ਖੂਨ ਪੀ ਕੇ ਕਿਧਰ ਜਾਵੇਗਾ। ਵੀਰ ਕਹਿੰਦਾ ਕਿ ਮੈਂ ਅੱਗੇ ਸੋਚਦਾ ਸੀ ਕਿ ਏਨੀ ਖੁਰਾਕ ਖਾਣ ਦੇ ਬਾਵਜੂਦ ਤਕੜੇ ਕਿਉਂ ਨਹੀਂ ਹੋ ਰਹੇ, ਪਰ ਹੁਣ ਪਤਾ ਚਲਿਆ ਕਿ ਉਨ੍ਹਾਂ ਖੂਨ ਬਣਦਾ ਨਹੀਂ ਜਿੰਨਾ ਮੱਛਰ ਪੀ ਜਾਂਦੇ ਹਨ। ਇਕ ਗੱਲ ਦੀ ਸਾਨੂੰ ਹੋਰ ਵੀ ਹੈਰਾਨੀ ਸੀ ਕਿ ਜੇਲ੍ਹ ਵਾਲੇ ਤਾਂ ਸਾਡੇ ਤੋਂ ਡਰਦੇ ਹਨ। ਪਰ ਮੱਛਰ ਕਿਉਂ ਨਹੀਂ ਡਰਦੇ ? ਹੁਣ ਪਤਾ ਚਲਿਆ ਕਿ ਖੂਨ ਤਾਂ ਸਾਡਾ ਹੀ ਹੈ।

ਅੱਜ ਅਵਤਾਰ ਵੀਰ ਨਾਲ ਮੁਲਾਕਾਤ ਕੀਤੀ ਸੀ। ਦੋਵੇਂ ਵੀਰ ਚੜ੍ਹਦੀ ਕਲਾ ਵਿਚ ਹਨ। ਜਿਹੜੇ ਦੋ ਸਿੰਘ ਆਏ ਸਨ ਉਨ੍ਹਾਂ ਨੂੰ ਹੋਰ ਕਿਸੇ ਜੇਲ੍ਹ ਭੇਜ ਦਿੱਤਾ ਹੈ ਕਿਉਂਕਿ ਅਸੀਂ ਮੁਲਾਕਾਤ

ਕਰਾਉਣ ਲਈ ਜੋਰ ਪਾ ਰਹੇ ਸੀ ਤੇ ਕਾਫੀ ਗਰਮੀ ਵਿਚ ਵੀ ਆਏ ਸੀ। ਵੀਰਾ ਜਿਹੜੀ ਚਿੱਠੀ ਪਾਈ ਸੀ ਉਹ ਚਿੱਠੀ ਤੇ ਬੜੀ ਸੋਹਣੀ ਲੱਗੀ। ਕੁੱਕੀ-ਸੁੱਖੀ ਵੀਰ ਹੁਰਾਂ ਵਾਲੀ ਚਿੱਠੀ ਵੀ ਨਾਲ ਹੀ ਭੇਜ ਰਿਹਾ ਹਾਂ। ਵੀਰਾਂ ਨੂੰ ਅੱਜ ਹੀ ਚਿੱਠੀ ਪਾਈ ਹੈ ਤੇ ਮੈਂ ਲਿਖ ਦਿੱਤਾ ਹੈ ਕਿ ਕੋਈ ਪੈਸਾ ਨਹੀਂ ਭੇਜਣਾ। ਵੀਰਾਂ ਨੇ ਬੜੇ ਪਿਆਰ ਨਾਲ ਚਿੱਠੀ ਲਿਖੀ ਹੈ। ਤੁਸੀਂ ਜੁਰਮਾਨੇ ਬਾਰੇ ਹੁਣ ਕਦੇ ਜਿਕਰ ਨਹੀਂ ਕਰਨਾ ਵੀਰਾਂ ਨਾਲ। ਮਾਤਾ ਜੀ ਤੁਸੀਂ ਕੀ ਲਿਖਿਆ ਸੀ ਵੀਰਾਂ ਨੂੰ ? ਮੇਰੇ ਸਤਿਕਾਰਯੋਗ ਮਾਤਾ ਜੀ, ਤੁਸੀਂ ਮੇਰੀ ਕਿਸੇ ਗੱਲ ਦਾ ਗੁੱਸਾ ਨਹੀਂ ਕਰਨਾ। ਮੈਂ ਇਹ ਸਭ ਇਸ ਕਰਕੇ ਹੀ ਲਿਖਦਾ ਹਾਂ ਕਿਉਂਕਿ ਸੰਗਤ ਦੀ ਮਾਇਆ ਤੋਂ ਮੈਨੂੰ ਬੜਾ ਡਰ ਲਗਦਾ ਹੈ।

ਮੇਰੇ ਮਥੁਰਾ ਪੁਤ, ਮਨਦੀਪ, ਹਰਮਨ, ਸਿਮਰ, ਹੁਰਾਂ ਨੂੰ ਮਿੱਠੀਆਂ-ਮਿੱਠੀਆਂ ਦੋ-ਦੋ ਪਾਰੀਆਂ ਕਰਨੀਆਂ ਸਾਡੇ ਵਲੋਂ। ਸਾਰੇ ਬੱਚੇ ਸਾਨੂੰ ਬਹੁਤ ਯਾਦ ਆਉਂਦੇ ਹਨ। ਹਰਮਨ ਤੇ ਮੈਨੂੰ ਬੜਾ ਗੁੱਸਾ ਆਉਂਦਾ ਹੈ ਕਿਉਂਕਿ ਇਥੇ ਆ ਕੇ ਪਿਆਰ ਕਰਦੀ ਨਹੀਂ ਅਤੇ ਜਾ ਕੇ ਆਪਣੀ ਭੂਆ ਨੂੰ ਸ਼ਿਕਾਇਤਾਂ ਲਾਉਂਦੀ ਕਿ ਚਾਚੇ ਨੇ ਪਿਆਰ ਨਹੀਂ ਕੀਤਾ।

ਫਸਲਵਾੜੀ ਦਾ ਲਿਖਣਾ। ਆਂਢ-ਗੁਆਂਢ ਨਗਰ-ਨਿਵਾਸੀਆਂ ਤੇ ਰਿਸ਼ਤੇਦਾਰਾਂ ਨੂੰ ਫਤਹਿ ਬੁਲਾਉਣੀ। ਸਾਬ, ਕਿੰਦਰ, ਕੰਵਲ ਦਾ ਕੀ ਹਾਲ ਹੈ ? ਮੇਰੀ ਚਿੱਠੀ ਉਨ੍ਹਾ ਨੂੰ ਮਿਲੀ ਕਿ ਨਹੀਂ। ਜਸ ਭੈਣ ਜੀ, ਲਗਦਾ ਵੀਰ ਨੂੰ ਚਿੱਠੀਆਂ ਲਿਖਣੀਆਂ ਵੀ ਮੁਸ਼ਕਲ ਲਗਦੀਆਂ ਹਨ। ਤਾਂਹੀਉਂ ਛੇਤੀ ਚਿੱਠੀ ਨਹੀਂ ਪਾਉਂਦੇ। ਮਾਤਾ ਪਿਤਾ ਜੀ, ਸਿਹਤ ਦਾ ਖਿਆਲ ਰੱਖਣਾ ਤੇ ਚੜ੍ਹਦੀ ਕਲਾ ਵਿਚ ਰਹਿਣਾ। ਸੁਖਦੇਵ ਵੀਰ ਵੀ ਸਾਰਿਆਂ ਨੂੰ ਫਤਹਿ ਲਿਖਣ ਲਈ ਕਹਿ ਰਿਹਾ ਹੈ। ਬਾਕੀ ਅਗਲੇ ਹਫਤੇ। ਗਲਤੀਆਂ ਦੀ ਹੱਥ ਜੋੜ ਕੇ ਮਾਫੀ ਤੇ ਗੁਰੂ ਫਤਹਿ।

ਤੁਹਾਡਾ ਆਪਣਾ :
ਹਰਜਿੰਦਰ ਸਿੰਘ ਜਿੰਦਾ
ਯੇਰਵੜਾ ਜੇਲ੍ਹ
ਪੂਨਾ



# ਅਸੀਂ ਕਿਹਾ,
# "ਅਖੀਰਲੇ ਦਿਨ ਦੇਖ ਲੈਣਾ
# ਇਹ ਇਸ ਤਰ੍ਹਾਂ ਹੀ ਹਸਦੇ ਰਹਿਣਗੇ।"

ੴ ਸਤਿਗੁਰ ਪ੍ਰਸਾਦਿ ॥

ਅਕਾਲ ਸਹਾਇ

ਹਰਜਿੰਦਰ ਸਿੰਘ ਸੁਖਦੇਵ ਸਿੰਘ

ਪੂਨਾ ਜੇਲ੍ਹ 2-10-1992

**ਪਿਆਰੇ ਅਤੇ ਸਤਿਕਾਰਯੋਗ ਵੀਰ ਰਣਜੀਤ ਸਿੰਘ,**
**ਵੀਰ ਸੁਖਮਿੰਦਰ ਸਿੰਘ ਅਤੇ ਸਮੂਹ ਸਾਧ ਸੰਗਤ ਜੀਓ!**

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ ॥

ਪਰਮਾਤਮਾ ਦੀ ਮਿਹਰ ਸਦਕਾ ਅਸੀਂ ਚੜ੍ਹਦੀ-ਕਲਾ ਵਿਚ ਹਾਂ। ਆਪ ਵੀਰਾਂ ਅਤੇ ਪੰਥ ਦੀ ਚੜ੍ਹਦੀ-ਕਲਾ ਹਰ ਵਕਤ ਲੋਚਦੇ ਹਾਂ।

ਜਿਸ ਸੁਲੱਖਣੀ ਘੜੀ ਲਈ ਅਸੀਂ ਬਹੁਤ ਸਮੇਂ ਤੋਂ ਉਤਾਵਲੇ ਸਾਂ, ਉਹ ਭਾਗਾਂ ਵਾਲੀ ਘੜੀ 9-10-1992 ਨੂੰ ਸਵੇਰੇ ਚਾਰ ਵਜੇ ਆ ਰਹੀ ਹੈ। ਪਰਮਾਤਮਾ ਨੇ ਸਾਡੇ 'ਤੇ ਬਹੁਤ ਮਿਹਰ ਕੀਤੀ ਹੈ। ਅਸੀਂ ਆਪਣੇ ਆਪ ਨੂੰ ਬਹੁਤ ਖੁਸ਼-ਕਿਸਮਤ ਸਮਝਦੇ ਹਾਂ। ਆਪ ਜੀ ਦੇ ਵੀਰਾਂ ਦੇ ਵਿਆਹ ਦੀਆਂ ਤਿਆਰੀਆਂ ਮੁਕੰਮਲ ਹੋ ਚੁੱਕੀਆਂ ਹਨ, ਪਰ ਦੁਨੀਆਂ ਨੂੰ ਇਸਦੀ ਖਬਰ ਨਹੀਂ। ਇਨ੍ਹਾਂ ਹਾਕਮਾਂ ਉਤੇ ਸਹਿਮ ਵੇਖੋ। ਇਕ ਦਿਨ ਇਨ੍ਹਾਂ ਦਾ ਵੱਡਾ ਡਾਕਟਰ ਆਇਆ ਤੇ ਕਹਿੰਦਾ, ਤੁਹਾਡਾ ਭਾਰ ਵਗੈਰਾ ਕਰਨਾ ਹੈ। ਕੱਦ, ਭਾਰ ਅਤੇ ਧੌਣ ਵਗੈਰਾ ਮਿਣਕੇ ਲੈ ਗਿਆ। ਦੂਜੇ ਦਿਨ ਫਿਰ ਆਇਆ। ਅਸੀਂ ਸੋਚਿਆ ਸ਼ਾਇਦ ਇਸਨੂੰ ਪਤਾ ਹੋਵੇਗਾ। ਅਸੀਂ ਕਿਹਾ ਡਾਕਟਰ ਸਾਹਿਬ, ਕੀ ਰੋਜ਼-ਰੋਜ਼ ਵੇਖਣ ਆਉਂਦੇ ਹੋ? ਹੱਸਦੇ ਹੋਏ ਹੀ ਫਾਂਸੀ ਦੇ ਤਖ਼ਤੇ 'ਤੇ ਚੜ੍ਹਾਂਗੇ। ਤੁਸੀਂ ਵੀ ਮੌਕੇ ਉਤੇ ਮੌਜੂਦ ਹੋਵੇਗ। ਵੇਖ ਲੈਣਾ, ਕੋਈ ਜ਼ਿਆਦਾ ਦਿਨ ਨਹੀਂ ਰਹਿ ਗਏ। ਡਾਕਟਰ ਹੈਰਾਨ ਜਿਹਾ ਹੋ ਕੇ ਤੇ ਕਸਮ ਖਾ ਕੇ

ਕਹਿੰਦਾ, ਕੀ ਗੱਲ ਕਰਦੇ ਹੋ? ਮੈਨੂੰ ਤੇ ਕਿਸੇ ਨੇ ਦਸਿਆ ਹੀ ਨਹੀਂ। ਕਹਿੰਦਾ ਫਾਂਸੀ ਦੇ ਮੌਕੇ ਮੇਰਾ ਰਹਿਣਾ ਜ਼ਰੂਰੀ ਹੈ ਤੇ ਤਾਰੀਖ ਪੱਕੀ ਹੋਣ ਤੋਂ ਬਾਅਦ ਮੈਨੂੰ ਦੱਸਣਾ ਵੀ ਜ਼ਰੂਰੀ ਹੈ, ਪਰ ਪਤਾ ਨਹੀਂ ਕਿਉਂ ਮੈਨੂੰ ਅਜੇ ਤਕ ਦਸਿਆ ਨਹੀਂ ਗਿਆ? ਅਸੀਂ ਕਿਹਾ, ਇਹਨਾਂ ਹਾਕਮਾਂ ਦੀ ਤਾਕਤ ਵੇਖੋ, ਫਾਂਸੀ ਦੇਣ ਲਗਿਆਂ ਵੀ ਥਰ੍ਹ-ਥਰ੍ਹ ਕੰਬਦੇ ਹਨ, ਕਿਤੇ ਦੁਨੀਆਂ ਨੂੰ ਪਤਾ ਨਾ ਚਲ ਜਾਏ।

ਪਿਆਰੇ ਵੀਰੋ! ਸਖਤੀ ਬਹੁਤ ਹੋ ਚੁੱਕੀ ਹੈ। ਸਾਡੇ ਪਾਸ ਸਿਰਫ ਚਾਰ ਹੀ ਵਰਕੇ ਹਨ ਤੇ ਇਹ ਵੀ ਅਸੀਂ ਬਹੁਤ ਜ਼ੋਰ ਪਾ ਕੇ ਬੜੀ ਮੁਸ਼ਕਲ ਨਾਲ ਲਏ ਹਨ। ਕਿਸੇ ਪਾਸੇ ਵੀ ਚਿੱਠੀ-ਪੱਤਰ ਨਹੀਂ ਲਿਖਣ ਦਿੰਦੇ। ਇੱਥੋਂ ਤਕ ਕਿ ਘਰਦਿਆਂ ਨੂੰ ਪੱਕੀ ਤਾਰੀਖ ਲਿਖ ਕੇ ਤਾਰ ਵੀ ਨਹੀਂ ਕਰਨ ਦਿੱਤੀ। ਤਾਰੀਖ ਪੱਕੀ ਕੀਤੀ ਨੂੰ ਤਿੰਨ ਦਿਨ ਹੋ ਗਏ ਹਨ ਪਰ ਅਜੇ ਤਕ ਕਿਸੇ ਅਖ਼ਬਾਰ ਵਿਚ ਖਬਰ ਨਹੀਂ ਆਉਣ ਦਿੱਤੀ ਗਈ। ਇਹ ਆਖਰੀ ਚਿੱਠੀ ਅਸੀਂ ਆਪ ਵੀਰਾਂ ਨੂੰ ਲਿਖਣ ਦਾ ਫੈਸਲਾ ਕੀਤਾ ਹੈ ਤੇ ਕਿਸੇ ਗੁਪਤ ਤਰੀਕੇ ਨਾਲ ਹੀ ਜੇਲ੍ਹ ਤੋਂ ਬਾਹਰ ਕੱਢਾਂਗੇ। ਆਪ ਵੀਰਾਂ ਦੇ ਪਿਆਰ ਅਤੇ ਸਿਖਿਆ ਸਦਕਾ ਹੀ ਅਸੀਂ ਆਪਣੇ ਮੰਤਵ ਵਿਚ ਸਫਲ ਹੋਏ ਹਾਂ ਤੇ ਇਸੇ ਕਰਕੇ ਹੀ ਇਹ ਆਖਰੀ ਚਿੱਠੀ ਆਪ ਵੀਰਾਂ ਨੂੰ ਲਿਖਣ ਦਾ ਫੈਸਲਾ ਕੀਤਾ ਹੈ। ਆਪ ਵੀਰਾਂ ਸਦਕਾ ਹੀ ਅਸੀਂ ਛੇ ਸਾਲ ਜੇਲ੍ਹ ਵਿਚ ਸ਼ਾਨ ਨਾਲ ਰਹੇ ਹਾਂ ਅਤੇ ਫਾਂਸੀ ਦੇ ਤਖ਼ਤੇ ਉਤੇ ਵੀ ਸ਼ਾਨ ਨਾਲ ਹੀ ਚੜ੍ਹਾਂਗੇ। ਦੁਸ਼ਮਣ ਦੀ ਕੈਦ ਵਿਚ ਬੈਠੇ ਹੀ ਅਸੀਂ ਇਹਨਾਂ ਨੂੰ ਐਸਾ ਸਬਕ ਸਿਖਾਉਣਾ ਚਾਹੁੰਦੇ ਸਾਂ ਕਿ ਸਿੱਖਾਂ ਨੂੰ ਵੇਖਦੇ ਸਾਰ ਹੀ ਇਹ ਕੰਬ ਜਾਇਆ ਕਰਨ। ਕਾਫੀ ਸਮਾਂ ਪਹਿਲਾਂ ਇਹਨਾਂ ਦਾ ਗੋਂਖਿਆ ਮੰਤਰੀ ਸ਼ਰਦ ਪਵਾਰ ਜੇਲ੍ਹ ਵਿਚ ਆਇਆ। ਉਦੋਂ ਉਹ ਮਹਾਂਰਾਸ਼ਟਰ ਦਾ ਮੁੱਖ ਮੰਤਰੀ ਸੀ। ਸਾਡੇ ਗੱਡੇ ਵਿਚ ਵੀ ਆਇਆ ਤਾਂ ਅਸੀਂ ਕਿਹਾ, 'ਸਾਨੂੰ ਪ੍ਰੇਸ਼ਾਨ ਕਰੇਂਗਾ ਤਾਂ ਆਪਣਾ ਹਸ਼ਰ ਸੋਚ ਲੈਣਾ।' ਉਸਦਾ ਰੰਗ ਉਡ ਗਿਆ ਤੇ ਕਹਿੰਦਾ, ਨਹੀਂ ਤੁਹਾਨੂੰ ਕੋਈ ਤੰਗੀ ਨਹੀਂ ਆਉਣ ਦਿੱਤੀ ਜਾਏਗੀ। ਸ਼ਰਦ ਪਵਾਰ ਦੇ ਵਕਤ ਹੀ ਮਹਾਂਰਾਸ਼ਟਰ ਦੀਆਂ ਜੇਲ੍ਹਾਂ ਵਿਚ ਬਹੁਤ ਸਾਰੇ ਨਵੇਂ ਯਾਰਡ ਬਣਾਏ ਗਏ ਸਨ, ਜਿਨ੍ਹਾਂ ਦੇ ਉਪਰ ਵੀ ਲੋਹੇ ਦਾ ਜੰਗਲਾ ਲਾ ਕੇ ਪਿੰਜਰੇ ਦੀ ਤਰ੍ਹਾਂ ਬਣਾ ਦਿੱਤਾ ਗਿਆ। ਹਵਾ ਤਾਂ ਕਿਸੇ ਪਾਸਿਉਂ ਆਉਂਦੀ ਹੀ ਨਹੀਂ। ਬਹੁਤ ਸਾਰੇ ਆਮ ਸਿੱਖਾਂ ਨੂੰ ਵੀ ਟਾਡਾ ਲਾ ਕੇ ਇਨ੍ਹਾਂ ਯਾਰਡਾਂ ਵਿਚ ਬੰਦ ਕੀਤਾ ਹੋਇਆ ਹੈ। ਕੋਰਟ-ਕਚਿਹਰੀ ਵਿਚ ਕਿਸੇ ਦੀ ਕੋਈ ਸੁਣਵਾਈ ਨਹੀਂ। ਇਹ ਸਾਰਾ ਹਾਲ ਵੇਖ ਕੇ ਹੀ ਸਾਡੇ ਮਨ ਵਿਚ ਆਇਆ ਕਿਉਂ ਨਾ ਕਿਸੇ ਤਰ੍ਹਾਂ ਹਥਿਆਰ ਮੰਗਾ ਕੇ ਇਥੇ ਬੈਠਿਆਂ ਹੀ ਇਨ੍ਹਾਂ ਦੁਸ਼ਟਾਂ ਵਿਚੋਂ ਕਿਸੇ ਨੂੰ ਸੋਧਿਆ ਜਾਏ। ਹੋਰ ਵੀ ਕਈ ਮੰਤਰੀ ਜੇਲ੍ਹ ਵਿਚ ਆਉਂਦੇ ਹੀ ਰਹਿੰਦੇ ਸਨ। ਅਸੀਂ ਤਾਂ ਜੇਲ੍ਹ ਵਿਚ ਹਿੱਕ ਠੋਕ ਕੇ ਰਹਿ ਰਹੇ ਸਾਂ, ਪਰ ਆਮ ਸਿੱਖਾਂ ਨੂੰ ਜੇਲ੍ਹ-ਅਧਿਕਾਰੀ ਵੀ ਬਹੁਤ ਤੰਗ ਕਰਦੇ ਸਨ। ਸਾਡੇ ਨਾਲ ਵੀ ਕਈ ਜ਼ਿਆਦਤੀਆਂ ਕਰਨ ਦੀ ਕੋਸ਼ਿਸ਼ ਕੀਤੀ ਗਈ। ਕੈਦੀ ਕਪੜੇ ਪਵਾਉਣ ਦੀ ਕਈ ਵਾਰੀ ਬਹੁਤ ਕੋਸ਼ਿਸ਼ ਕੀਤੀ, ਪਰ ਅਸੀਂ ਅੜ੍ਹਦੇ ਰਹੇ। ਅਸੀਂ ਕਿਹਾ, ਤੁਹਾਡੇ ਕਾਨੂੰਨਾਂ ਨੂੰ ਅਸੀਂ ਮੰਨਦੇ ਹੀ ਨਹੀਂ ਤਾਂ ਕੈਦੀ ਕਪੜੇ ਕਿਉਂ ਪਾਈਏ। ਜੇਲ੍ਹ ਡੀ.ਆਈ.ਜੀ. ਤੇ ਸੁਪਰਇੰਟੈਂਡੈਂਟ ਨੂੰ ਗਲੋਂ ਫੜ ਲੈਂਦੇ ਰਹੇ ਅਤੇ ਕਈ ਅਧਿਕਾਰੀਆਂ ਦੀਆਂ ਵਰਦੀਆਂ ਪਾੜੀਆਂ ਤੇ ਥੱਪੜ ਮਾਰੇ। ਇਨ੍ਹਾਂ ਸਾਰਿਆਂ ਦੀ ਡੱਟ ਅਕੇ ਐਸੀ-ਤੈਸੀ ਕਰਦੇ ਰਹੇ। ਹਰ ਤਰ੍ਹਾਂ ਅਸੀਂ ਇਨ੍ਹਾਂ ਨੂੰ ਜ਼ਲੀਲ ਕੀਤਾ। ਸਾਡਾ ਇਨ੍ਹਾਂ ਉਤੇ ਐਨਾ ਦਬਦਬਾ ਪੈ ਚੁੱਕਾ ਹੈ ਕਿ ਸਾਡੀ ਯਾਰਡ ਵਿਚ



ਵੜਨ ਦਾ ਸੋਚ ਕੇ ਹੀ ਕੰਬ ਜਾਂਦੇ ਹਨ। ਜਿਸ ਦਿਨ ਸੁਪਰਇੰਟੈਂਡੈਂਟ ਨੇ ਸਾਨੂੰ ਫਾਂਸੀ ਦੀ ਤਾਰੀਖ ਬਾਰੇ ਦਸਿਆ ਤਾਂ ਅਸੀਂ ਕਿਹਾ ਕਿ ਘਰਦਿਆਂ ਨੂੰ ਤਾਰ ਕਰਨੀ ਹੈ ਤਾਂ ਉਸਨੇ ਕਿਹਾ ਕਿ ਮੈਨੂੰ ਉਪਰੋਂ ਹੁਕਮ ਹੈ ਕਿ ਫਾਂਸੀ ਦੀ ਤਾਰੀਖ ਬਾਰੇ ਬਾਹਰ ਤਾਂ ਕੀ, ਜੇਲ੍ਹ ਦੇ ਅੰਦਰ ਵੀ ਪਤਾ ਲਹੀਂ ਲਗਣਾ ਚਾਹੀਦਾ। ਮੈਂ ਮਜਬੂਰ ਹਾਂ, ਤੁਸੀਂ ਮੈਨੂੰ ਗਾਲ੍ਹਾਂ ਕਢੋ, ਜੋ ਮਰਜ਼ੀ ਸਲੂਕ ਕਰੋ, ਮੇਰੇ ਵੱਸ ਕੁਝ ਨਹੀਂ। ਇਕ ਵਾਅਦਾ ਮੈਂ ਜ਼ਰੂਰ ਕਰਦਾ ਹਾਂ ਕਿ ਆਖਰੀ ਮੁਲਾਕਾਤ ਉਤੇ ਤੁਹਾਡੇ ਘਰਦਿਆਂ ਨੂੰ ਜ਼ਰੂਰ ਮਿਲਾਵਾਂਗੇ। ਤਾਂ ਅਸੀਂ ਕਿਹਾ ਕਿ ਸਾਨੂੰ ਮੁਲਾਕਾਤ ਦੀ ਕੋਈ ਪਰਵਾਹ ਨਹੀਂ ਤੇ ਨਾ ਹੀ ਅਸੀਂ ਇਨ੍ਹਾਂ ਦੁਨਿਆਵੀ ਰਿਸ਼ਤਿਆਂ ਨੂੰ ਹੀ ਅਹਿਮੀਅਤ ਦੇਂਦੇ ਹਾਂ, ਪਰ ਅਸੀਂ ਹੈਰਾਨ ਹਾਂ ਕਿ ਤੁਸੀਂ ਇਨਸਾਨੀਅਤ ਤੋਂ ਏਨੇ ਗਿਰ ਚੁੱਕੇ ਹੋ, ਤੁਹਾਡੇ ਹਾਕਮ ਏਨੇ ਬੁਜ਼ਦਿਲ ਹਨ ਕਿ ਸਾਡੇ ਪਰਿਵਾਰਾਂ ਨੂੰ ਵੀ ਦੱਸਣ ਤੋਂ ਡਰਦੇ ਹੋ। ਹੋਰ ਵੀ ਕਾਫੀ ਗੱਲਾਂ ਸੁਣਾ ਕੇ ਅਸੀਂ ਸੁਪਰਇੰਟੈਂਡੈਂਟ ਨੂੰ ਸ਼ਰਮਿੰਦਾ ਕੀਤਾ। ਤੁਹਾਡੀ ਕਿਸਮਤ ਚੰਗੀ ਹੈ, ਨਹੀਂ ਤਾਂ ਤੁਹਾਡੀ ਕੈਦ ਵਿਚ ਹੀ ਅਸੀਂ ਤੁਹਾਨੂੰ ਦੱਸ ਦੇਂਦੇ ਕਿ ਸਿੱਖਾਂ ਨਾਲ ਜ਼ਿਆਦਤੀਆਂ ਕਿਸ ਤਰ੍ਹਾਂ ਕਰੀ ਦੀਆਂ ਹਨ। ਅਜੇ ਤਾਂ ਸਾਡੇ ਕੋਲ ਹਥਿਆਰ ਪਹੁੰਚਿਆ ਹੀ ਨਹੀਂ ਤਾਂ ਤੁਸੀਂ ਧੁਰ ਅੰਦਰੋਂ ਹਿਲ ਗਏ ਹੋ, ਜੇਕਰ ਪਹੁੰਚ ਜਾਂਦਾ ਤਾਂ ਕੀ ਬਣਨਾ ਸੀ, ਇਹ ਤੁਹਾਨੂੰ ਪਤਾ ਹੀ ਹੈ।

ਵੀਰਿਓ! 22-9-92 ਨੂੰ ਸਾਡੀ ਜੇਲ੍ਹ ਨੂੰ ਛਾਉਣੀ ਵਿਚ ਬਦਲ ਦਿੱਤਾ ਗਿਆ। ਚਾਰੋਂ-ਪਾਸੋਂ ਸੈਂਕੜਿਆਂ ਦੀ ਗਿਣਤੀ ਵਿਚ ਕਮਾਂਡੋਆਂ ਨੇ ਘੇਰ ਲਿਆ। ਸਾਡੀ ਵਾਰਡ ਵਿਚ 100 ਤੋਂ ਵੱਧ ਕਮਾਂਡੋਆਂ ਨੇ ਘੇਰਾ ਪਾਇਆ ਹੋਇਆ ਸੀ। ਅਸੀਂ ਉਸ ਵਕਤ ਪਾਠ ਕਰ ਰਹੇ ਸੀ। ਅਚਾਨਕ ਉਨ੍ਹਾਂ ਨੇ ਧਾਵਾ ਬੋਲ ਦਿੱਤਾ। ਜੇਲ੍ਹ ਡੀ.ਆਈ.ਜੀ., ਆਈ.ਜੀ. (ਜੇਲ੍ਹ) ਕਮਿਸ਼ਨਰ ਪੁਲਿਸ ਪੂਨਾ, ਤਿੰਨ ਡੀ.ਐਸ.ਪੀ. ਤੇ ਹੋਰ ਵੀ ਕਾਫੀ ਅਧਿਕਾਰੀ ਸਨ। ਸਾਨੂੰ ਆ ਕੇ ਕਹਿੰਦੇ ਕਿ ਹੱਥਕੜੀਆਂ ਲਵਾਉ, ਅਸੀਂ ਤਲਾਸ਼ੀ ਲੈਣੀ ਹੈ। ਅਸੀਂ ਡੀ.ਆਈ.ਜੀ. ਨੂੰ ਤੇ ਸੁਪਰਇੰਟੈਂਡੈਂਟ ਨੂੰ ਗਲੋਂ ਫੜ ਲਿਆ ਤੇ ਸਾਰਿਆਂ ਦੀ ਐਸੀ ਦੀ ਤੈਸੀ ਕਰਨੀ ਸ਼ੁਰੂ ਕਰ ਦਿੱਤੀ। ਹੱਥਕੜੀਆਂ ਤਾਂ ਅਸੀਂ ਨਾ ਲਵਾਈਆਂ ਪਰ ਕਿਹਾ ਕਿ ਤੁਸੀਂ ਤਲਾਸ਼ੀ ਲੈ ਸਕਦੇ ਹੋ, ਪਰ ਅਸੀਂ ਕਿਸੇ ਵੀ ਚੀਜ਼ ਨੂੰ ਹੱਥ ਨਹੀਂ ਲਾਉਣ ਦੇਵਾਂਗੇ ਤੇ ਆਪ ਦਿਖਾਵਾਂਗੇ। ਅਗਰ ਤੁਸੀਂ ਜ਼ਬਰਦਸਤੀ ਕਰੋਗੇ, ਜਿੰਨਾਂ ਚਿਰ ਸੁਆਸ ਹਨ, ਆਪਣਿਆਂ ਕਮਰਿਆਂ ਵਿਚ ਨਹੀਂ ਵੜਨ ਦਿਆਂਗੇ। ਹਿੰਮਤ ਹੈ ਤਾਂ ਆ ਜਾਉ। ਪਰ ਉਹ ਛੇਤੀ ਸਾਡੀ ਗੱਲ ਮੰਨ ਗਏ ਤੇ ਕਹਿੰਦੇ ਕਿ ਤੁਸੀਂ ਆਪ ਹੀ ਹਰ ਚੀਜ਼ ਦਿਖਾ ਦਿਉ। ਅਸੀਂ ਤਾਂ ਸਾਰਾ ਮਾਜਰਾ ਜਾਣਦੇ ਸੀ ਕਿ ਇਹ ਕਿਉਂ ਆਏ ਹਨ। ਜੇਲ੍ਹ ਦਾ ਉਹ ਸਿਪਾਹੀ ਦੋ ਦਿਨ ਪਹਿਲਾਂ ਆਪਣੀਆਂ ਕਰਤੂਤਾਂ ਕਰਕੇ ਫੜਿਆ ਗਿਆ ਸੀ, ਜਿਸ ਰਾਹੀਂ ਅਸੀਂ ਹਥਿਆਰ ਮੰਗਵਾ ਰਹੇ ਸੀ। ਹਥਿਆਰ ਉਸ ਕੋਲ ਪਹੁੰਚ ਚੁੱਕਾ ਸੀ ਤੇ ਕੁਝ ਕਾਰਨਾਂ ਕਰਕੇ ਸਾਡੇ ਤਕ ਨਹੀਂ ਪਹੁੰਚ ਸਕਿਆ। ਸਪੁਰੀਮ ਕੋਰਟ ਵਿਚ ਵੈਦਿਆ ਕੇਸ ਦੀ ਪੁਸ਼ਟੀ ਹੋਣ ਕਰਕੇ ਜੇਲ੍ਹ ਵਿਚ ਬਹੁਤ ਸਖਤੀ ਹੋ ਚੁੱਕੀ ਸੀ ਜਿਸ ਕਾਰਨ ਉਹ ਡਰ ਗਿਆ ਜਾਂ ਫਿਰ ਉਸ ਦੀ ਨੀਅਤ ਮਾੜੀ ਹੋ ਗਈ। ਅਗਰ ਉਹ ਚਾਹੁੰਦਾ ਤਾਂ ਸਖਤਾਈ ਹੋਣ ਦੇ ਬਾਵਜੂਦ ਵੀ ਪਹੁੰਚਾ ਸਕਦਾ ਸੀ। ਵੈਸੇ ਤਾਂ ਯਾਰਡ ਵਿਚ ਕੋਈ ਐਰਾ-ਗੈਰਾ ਆ ਸਕਦਾ ਤੇ ਜੋ ਆਉਂਦਾ ਹੈ ਉਸਦੀ ਤਲਾਸ਼ੀ ਲਈ ਜਾਂਦੀ ਹੈ। ਪਰ ਜਦੋਂ ਅਸੀਂ ਗਾਰਡ ਰੂਮ ਦੇ ਸਾਹਮਣੇ ਹੋਈਏ ਤਾਂ ਡਿਊਟੀ ਵਾਲਿਆਂ ਦੀ ਤਲਾਸ਼ੀ ਲੈਣ ਦੀ ਹਿੰਮਤ ਹੀ ਨਹੀਂ ਸੀ

ਪੈਂਦੀ। ਜੋ ਕੈਦੀ ਯਾਰਡ ਵਿਚ ਸਾਡਾ ਸਾਰਾ ਕੰਮ ਸਫਾਈ ਆਦਿ ਦਾ ਕਰਦਾ ਸੀ, ਉਸ ਕੋਲ ਅਸੀਂ ਕੋਈ ਵੀ ਲਿਖਤੀ ਸਨੇਹੇ ਭੇਜਦੇ ਰਹਿੰਦੇ ਸੀ। ਉਹ ਸਿਪਾਹੀ ਦੀ ਕਪੜੇ ਪ੍ਰੈਸ ਕਰਨ ਦੀ ਡਿਊਟੀ ਸੀ ਤੇ ਅਸੀਂ ਕੈਦੀ ਨੂੰ ਉਸ ਕੋਲ ਭੇਜਦੇ ਰਹਿੰਦੇ ਸੀ। ਕੈਦੀ ਨੂੰ ਵੀ ਸਾਰਾ ਪਤਾ ਸੀ ਤੇ ਉਹ ਲਿਆਉਣ ਨੂੰ ਵੀ ਤਿਆਰ ਸੀ ਕਿਉਂਕਿ ਅਸੀਂ ਕੈਦੀਆਂ ਨੂੰ ਪੈਸੇ ਦੇਣੇ ਕੀਤੇ ਸੀ। ਅਸਲੀਅਤ ਬਾਰੇ ਸਾਨੂੰ ਹੁਣ ਪਤਾ ਲਗਿਆ ਕਿ ਸਿਪਾਹੀ ਸਾਨੂੰ ਹਥਿਆਰ ਕਿਉਂ ਨਹੀਂ ਸੀ ਦੇ ਰਿਹਾ। ਦਰਅਸਲ ਉਹ ਹਥਿਆਰ ਉਸਨੇ ਕਿਸੇ ਗੁੰਡੇ ਕੋਲ ਰੱਖਿਆ ਤੇ ਗੁੰਡੇ ਨੇ ਉਸ ਨਾਲ ਲੁੱਟਾਂ-ਖੋਹਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਫੜਿਆ ਗਿਆ ਤੇ ਸਾਰਾ ਪਾਜ ਉਘੜ ਗਿਆ। ਅੱਜ ਉਹ ਸਿਪਾਹੀ ਵੀ ਪੁਲਿਸ ਰੀਮਾਂਡ ਵਿਚ ਹਨ। ਚਾਰ ਜਣੇ ਜੇਲ੍ਹ ਦੇ ਹੋਰ ਵੀ ਉਸ ਨੇ ਫਸਾ ਦਿੱਤੇ ਹਨ ਜੋ ਰੀਮਾਂਡ ਵਿਚ ਹਨ। ਕਦੇ ਕਹਿੰਦੇ ਹਨ ਕਿ ਜਿੰਦੇ-ਸੁਖੇ ਨੇ ਜੇਲ੍ਹ ਵਿਚੋਂ ਫਰਾਰ ਹੋ ਜਾਣਾ ਸੀ ਜੇ ਹਥਿਆਰ ਮਿਲ ਜਾਂਦਾ, ਪਰ ਅਸਲ ਗੱਲ ਕਿਸੇ ਨੂੰ ਪਤਾ ਨਹੀਂ। ਸਾਡਾ ਨਿਸ਼ਾਨਾ ਤਾਂ ਕੋਈ ਵੱਡਾ ਦੁਸ਼ਟ ਸੀ ਜਿਸ ਵਿਚ ਸਾਨੂੰ ਆਸ ਸੀ ਕਿ ਅਸੀਂ ਕਾਮਯਾਬ ਵੀ ਹੋ ਜਾਂਦੇ। ਅਗਰ ਨਾ ਹੁੰਦੇ ਤਾਂ ਜੇਲ੍ਹ ਡੀ.ਆਈ.ਜੀ., ਸੁਪਰਇੰਟੈਂਡੈਂਟ, ਡਿਪਟੀ ਅਤੇ ਸੀਨੀਅਰ ਜੇਲ੍ਹਰ ਤਾਂ ਕਿਤੇ ਗਏ ਹੀ ਨਹੀਂ ਸੀ। ਜਦੋਂ ਮਰਜ਼ੀ ਅਸੀਂ ਇਨ੍ਹਾਂ ਨੂੰ ਸੋਧ ਸਕਦੇ ਸੀ। ਪਹਿਲਾਂ ਵਾਲੇ ਡੀ.ਆਈ.ਜੀ. ਅਤੇ ਸੁਪਰਇੰਟੈਂਡੈਂਟ ਸਾਡੇ ਨਾਲ ਠੀਕ ਰਹਿੰਦੇ ਸਨ, ਪਰ ਜਦੋਂ ਦੇ ਇਹ ਆਏ ਹਨ ਇਨ੍ਹਾਂ ਨੇ ਰੱਜ ਕੇ ਬੇਇੱਜ਼ਤੀ ਕਰਵਾਈ ਪਰ ਫੇਰ ਵੀ ਨੀਚ-ਹਰਕਤਾਂ ਤੋਂ ਬਾਜ਼ ਨਹੀਂ ਆਉਂਦੇ। ਇਸੇ ਕਰਕੇ ਇਨ੍ਹਾਂ ਦਾ ਨੰਬਰ ਲਾਉਣ ਬਾਰੇ ਸੋਚਿਆ ਸੀ।

ਅੱਜ-ਕਲ੍ਹ ਜੇਲ੍ਹ ਦੇ ਹਾਲਾਤ ਬਹੁਤ ਬਦਲੇ ਹੋਏ ਹਨ। ਪੂਨਾ ਪੁਲਿਸ, ਐਮ.ਆਰ.ਪੀ. ਤੇ ਕੁਝ ਹੋਰ ਏਜੰਸੀਆਂ ਨੇ ਜੇਲ੍ਹ ਆਪਣੇ ਕੰਟਰੋਲ ਹੇਠ ਲੈ ਲਈ ਹੈ। ਸੁਪਰਇੰਟੈਂਡੈਂਟ ਨੂੰ ਛੱਡ ਕੇ ਬਾਕੀ ਸਭ ਦੀ ਬਹੁਤ ਬੁਰੀ ਤਰ੍ਹਾਂ ਤਲਾਸ਼ੀ ਲਈ ਜਾਂਦੀ ਹੈ। ਚਿੜੀ ਤਕ ਨਹੀਂ ਫੜਕਣ ਦੇਂਦੇ ਸਾਡੇ ਯਾਰਡ ਵਿਚ। ਕੈਦੀ ਵਾਲਾ ਕੰਮ ਵੀ, ਝਾੜੂ ਵਗੈਰਾ ਦਾ, ਸਿਪਾਹੀ ਤੋਂ ਕਰਵਾ ਰਹੇ ਹਨ। ਸਿਪਾਹੀਆਂ, ਹੌਲਦਾਰਾਂ ਦੀ ਪੱਕੀ ਡਿਊਟੀ ਲੱਗੀ ਹੈ ਹੋਰ ਕੋਈ ਨਵਾਂ ਸਿਪਾਹੀ ਨਹੀਂ ਆਉਂਦਾ। ਜਿਸ ਦਿਨ ਦੀ ਕਮਾਂਡੋਆਂ ਨੇ ਤਲਾਸ਼ੀ ਲਈ ਹੈ ਉਸ ਦਿਨ ਦਾ ਹਰ ਕੋਈ, ਸੁਪਰਇੰਟੈਂਡੈਂਟ ਤਕ ਸਾਡੀ ਯਾਰਡ ਵਿਚ ਆਉਣ ਤੋਂ ਘਬਰਾਉਂਦਾ ਹੈ। ਜੇਕਰ ਆਵੇ ਤਾਂ ਬੜੇ ਇੰਤਜ਼ਾਮ ਨਾਲ, ਫਿਰ ਵੀ ਡਰਦਾ-ਡਰਦਾ ਆਉਂਦਾ ਹੈ। ਉਸ ਦਿਨ ਦੇ ਪੁੱਛ-ਗਿੱਛ ਲਈ ਵੀ ਏਜੰਸੀਆਂ ਦੇ ਕਾਫੀ ਵੱਡੇ-ਵੱਡੇ ਅਫਸਰ ਆਏ ਪਰ ਯਾਰਡ ਵਿਚ ਆਉਣ ਦੀ ਕਿਸੇ ਦੀ ਹਿੰਮਤ ਨਹੀਂ ਪਈ, ਸੀਖਾਂ ਦੇ ਪਿੱਛੇ ਹੀ ਰਹੇ। ਅਸੀਂ ਬਥੇਰਾ ਆਖਿਆ ਕਿ ਕੁਝ ਨਹੀਂ ਕਹਾਂਗੇ, ਅੰਦਰ ਆ ਜਾਉ। ਪਰ ਨਹੀਂ.....। ਹੁਣ ਅਸੀਂ ਮਨ੍ਹਾਂ ਕਰ ਦਿੱਤਾ ਕਿ ਅਸੀਂ ਨਹੀਂ ਗੱਲ ਕਰਨੀ ਚਾਹੁੰਦੇ। ਹੁਣ ਨਹੀਂ ਕੋਈ ਆਉਂਦਾ। ਇਕ ਡੀ.ਆਈ.ਜੀ. ਕਹਿੰਦਾ ਕਿ ਪੁੱਛਗਿੱਛ ਤਾਂ ਅਸੀਂ ਕੀ ਕਰਨੀ ਹੈ, ਅਸੀਂ ਤਾਂ ਤੁਹਾਨੂੰ ਵੇਖਣ ਆਉਂਦੇ ਹਾਂ। ਅਸੀਂ ਆਖਿਆ, ਫਿਰ ਵੇਖ ਕੇ ਕੀ ਮਹਿਸੂਸ ਕਰ ਰਹੇ ਹੋ। ਉਹ ਚੁਪ ਰਿਹਾ ਤਾਂ ਅਸੀਂ ਕਿਹਾ, ਕੋਈ ਡਰ-ਭੈਅ ਤੇ ਨਹੀਂ ਨਜ਼ਰ ਆਉਂਦਾ ਸਾਡੇ ਚਿਹਰਿਆਂ ਉਤੇ। ਕਹਿੰਦਾ ਕਿ ਨਹੀਂ। ਤਾਂ ਅਸੀਂ ਕਿਹਾ ਕਿ ਅਖੀਰਲੇ ਦਿਨ ਦੇਖ ਲੈਣਾ ਇਹ ਇਸ ਤਰ੍ਹਾਂ ਹੀ ਹੱਸਦੇ ਰਹਿਣਗੇ।



ਪਰਿਵਾਰਾਂ ਨੂੰ ਚਿੱਠੀਆਂ

## ਬਾਰ ਬਾਰ ਸਿੱਖਾਂ ਦੇ ਘਰ ਜਨਮ ਲੈ ਕੇ ਕੌਮ ਲਈ ਮਰਨਾ ਲੋਚਦੇ ਹਾਂ।

3-10-1992

ਵਾਹਿਗੁਰੂ ਜੀ ਕਾ ਖਾਲਸਾ।

ਵਾਹਿਗੁਰੂ ਜੀ ਕੀ ਫਤਹਿ॥

ਕੱਲ੍ਹ ਦੋ ਵਰਕੇ ਲਿਖੇ ਸਨ ਤੇ ਹੁਣ ਸਾਡੇ ਕੋਲ ਇਹ ਦੋ ਵਰਕੇ ਹੀ ਰਹਿ ਗਏ ਹਨ। ਇਹ ਵੀ ਮੋੜਨ ਦੇ ਨਾਲ ਖਰਾਬ ਜਿਹੇ ਹੋ ਗਏ ਹਨ। ਪਿਆਰੇ ਵੀਰਿਓ, ਸੁਪਰੀਮ ਕੋਰਟ ਵਲੋਂ ਫਾਂਸੀ ਦੀ ਪੁਸ਼ਟੀ ਤੋਂ ਬਾਅਦ ਕਈ ਏਜੰਸੀਆਂ ਦੇ ਅਫਸਰ ਸਾਨੂੰ ਆ ਕੇ ਕਹਿੰਦੇ ਰਹੇ ਕਿ ਤੁਸੀਂ ਰਾਸ਼ਟਰਪਤੀ ਕੋਲ ਅਪੀਲ ਕਰੋ, ਅਸੀਂ ਤੁਹਾਨੂੰ ਵੀਹ ਸਾਲ ਕਰਵਾ ਦਿਆਂਗੇ। ਸਾਡੇ ਕੋਲ ਖਰੀਆਂ ਖਰੀਆਂ ਸੁਣਕੇ ਮੁੜਦੇ ਰਹੇ। ਅਸੀਂ ਕਿਹਾ, ਸਿੱਖ ਕਦੀ ਰਹਿਮ ਦੀ ਭੀਖ ਨਹੀਂ ਮੰਗਦੇ। ਅਪੀਲ ਬਾਰੇ ਤਾਂ ਅਸੀਂ ਕਦੀ ਸੋਚ ਵੀ ਨਹੀਂ ਸਕਦੇ। ਇਕ ਤਾਂ ਕੀ ਆਪਣੀ ਕੌਮ ਲਈ ਅਸੀਂ ਇਹੋ ਜਿਹੀਆਂ ਲੱਖਾਂ ਜ਼ਿੰਦਗੀਆਂ ਵਾਰ ਸਕਦੇ ਹਾਂ। ਬਾਰ-ਬਾਰ ਸਿੱਖਾਂ ਦੇ ਘਰ ਜਨਮ ਲੈ ਕੇ ਕੌਮ ਲਈ ਮਰਨਾ ਲੋਚਦੇ ਹਾਂ ਤੇ ਤੁਸੀਂ ਅਪੀਲ ਕਰਨ ਦੀਆਂ ਗੱਲਾਂ ਕਰਦੇ ਹੋ। ਅਗਰ ਤੁਹਾਡੇ ਹਾਕਮਾਂ ਵਿਚ ਹਿੰਮਤ ਹੈ ਤਾਂ ਦੁਨੀਆਂ ਦੇ ਸਾਹਮਣੇ ਫਾਂਸੀ ਦਿਉ ਤਾਂ ਕਿ ਲੋਕਾਂ ਨੂੰ ਪਤਾ ਚਲ ਸਕੇ ਸਿੱਖ ਕਿਸ ਤਰ੍ਹਾਂ ਸੱਚ ਤੇ ਨਿਆਂ ਦੀ ਖਾਤਰ ਹੱਸ-ਹੱਸ ਕੇ ਫਾਂਸੀ ਚੜ੍ਹਦੇ ਹਨ।

ਜੇਲ੍ਹ ਵਾਲੇ ਪਤਾ ਨਹੀਂ ਕਿਉਂ ਕਪੜਿਆਂ ਦੇ ਵੈਰ ਪੈ ਗਏ ਹਨ। ਅੱਜ ਫਿਰ ਪੀਹ ਪੱਚੀ ਪੁਲਿਸ ਵਾਲਿਆਂ ਨੂੰ ਲੈ ਕੇ ਆਏ ਸਨ ਤੇ ਨਾਲ ਜੇਲ੍ਹ ਦਾ ਡੀ.ਆਈ.ਜੀ. ਸੀ। ਅਸੀਂ ਅੜ ਗਏ ਤੇ ਕਿਹਾ, ਆਉ ਕਿਹੜਾ ਅੱਗੇ ਆਉਂਦਾ ਹੈ। ਇਹਨਾਂ ਦਾ ਇਰਾਦਾ ਹੈ ਕਿ ਸਾਨੂੰ ਕੈਦੀ ਕਪੜੇ ਪਵਾ ਕੇ ਫਾਂਸੀ ਚੜ੍ਹਾਇਆ ਜਾਏ, ਪਰ ਸਾਡੀ ਕੋਸ਼ਿਸ਼ ਹੈ ਕੇਸਰੀ ਦਸਤਾਰ ਤੇ ਚੋਲਾ ਕਛਹਿਰਾ ਪਾ ਕੇ ਚੜ੍ਹਿਆ ਜਾਏ। ਸਾਨੂੰ ਸਤਿਗੁਰਾਂ ਉਤੇ ਪੂਰਨ ਭਰੋਸਾ ਹੈ ਕਿ ਸਾਡੀ ਇਹ ਤਮੰਨਾ ਵੀ ਜ਼ਰੂਰ ਪੂਰੀ ਹੋਵੇਗੀ। ਅੱਜ ਪੁਲਿਸ ਦਾ ਡੀ.ਆਈ.ਜੀ. ਕਹਿੰਦਾ ਸੀ ਕਿ ਮੈਨੂੰ ਕੜਾ ਨਿਸ਼ਾਨੀ ਦਿਉ। ਅਸੀਂ ਕਿਹਾ ਕਿ ਕੜਾ ਤਾਂ ਦੇ ਦਿੰਦੇ ਹਾਂ ਪਰ ਫਿਰ ਇਨ੍ਹਾਂ ਹੱਥਾਂ ਨਾਲ ਕੰਮ ਵੀ ਚੰਗੇ ਕਰਨੇ ਪੈਣੇ ਹਨ। ਕਹਿੰਦਾ ਕਿ ਮੈਂ ਤਾਂ ਪਹਿਲਾਂ ਹੀ ਚੰਗੇ ਕੰਮ ਕਰਦਾ ਹਾਂ। ਦੋ ਇੰਸਪੈਕਟਰ ਵੀ ਕੜੇ ਲੈ ਗਏ। ਅੱਜ ਅਸੀਂ ਜਲਦੀ ਬੰਦ ਹੋ ਗਏ ਹਾਂ। ਨਹੀਂ ਤਾਂ

ਕਈ ਦਿਨਾਂ ਤੋਂ ਰਾਤ ਦੇ ਗਿਆਰਾਂ ਬਾਰਾਂ ਵਜੇ ਹੀ ਬੰਦ ਹੁੰਦੇ ਸੀ ਕਿਉਂਕਿ ਜੇਲ੍ਹ ਵਾਲੇ ਕੋਈ ਨਾ ਕੋਈ ਅੜਚਨ ਖੜੀ ਕਰਦੇ ਸਨ ਤਾਂ ਅਸੀਂ ਬੰਦ ਨਹੀਂ ਸੀ ਹੁੰਦੇ। ਅੱਜ ਤਕ ਯਾਰਡ ਦੀਆਂ ਤਕਰੀਬਨ 80 ਤਾਂ ਟਿਊਬ ਲਾਈਟਾਂ ਹੀ ਤੋੜ ਦਿੱਤੀਆਂ ਹੋਣਗੀਆਂ। ਚਾਰੇ ਕੈਮਰੇ ਵੀ ਤੋੜ ਦਿੱਤੇ ਸਨ ਜੋ ਯਾਰਡ ਦੀ ਫੋਟੋ ਹਰ ਵਕਤ ਟੀ.ਵੀ. ਵਿਚ ਦਿੰਦੇ ਸਨ। ਇਕ ਦਿਨ ਅਸੀਂ ਬੰਦੀ ਨਹੀਂ ਕੀਤੀ ਤੇ ਰਾਤ ਦੇ ਦੱਸ ਵੱਜ ਗਏ। ਵੀਰ ਹਰਜਿੰਦਰ ਸਿੰਘ ਅਖਬਾਰ ਪੜ੍ਹਨ ਲੱਗ ਪਿਆ। ਮੈਂ ਕਿਹਾ ਕਿ ਕੀ ਅਖਬਾਰ ਫੜਕੇ ਬੈਠ ਗਿਆ ਹੈ? ਕਰ ਲਾ ਗੱਲਾਂ, ਕਿੰਨੇ ਕੁ ਦਿਨ ਰਹਿ ਗਏ ਹਨ। ਵੀਰ ਕਹਿੰਦਾ, ਆਪਾਂ ਤਾਂ ਇਕੱਠੇ ਸੰਘਰਸ਼ ਵੱਲ ਤੁਰੇ ਸੀ। ਇਕੱਠੇ ਹੀ ਫਾਂਸੀ ਚੜ੍ਹ ਰਹੇ ਹਾਂ। ਅੱਗੇ ਵੀ ਆਪਾਂ....। ਵੀਰ ਦਲਜੀਤ ਸਿੰਘ ਨੂੰ ਬਹੁਤ ਪਿਆਰ ਸਹਿਤ ਸਾਡੀ ਫਤਹਿ ਬੁਲਾਉਣਾ। ਇਹੋ ਜਿਹੇ ਹੀਰਿਆਂ ਦੀ ਕੌਮ ਨੂੰ ਬਹੁਤ ਲੋੜ ਹੈ। ਵੀਰੇ ਦੇ ਪ੍ਰਤੀ ਜੋ ਸਾਡੇ ਦਿਲਾਂ ਵਿਚ ਪਿਆਰ ਅਤੇ ਸਤਿਕਾਰ ਹੈ, ਅੱਖਰਾਂ ਦੀ ਮਾਲਾ ਵਿਚ ਨਹੀਂ ਪਰੋਇਆ ਜਾ ਸਕਦਾ। ਵੀਰ ਪਰਮਜੀਤ ਸਿੰਘ ਪੰਜਵੜ, ਭਲਵਾਨ ਵੀਰ, ਡਾਕਟਰ ਸਾਹਿਬ, ਭੈਣਜੀ ਅੰਮ੍ਰਿਤ ਕੌਰ, ਡਾਕਟਰ ਭੈਣਜੀ, ਇੰਗਲੈਂਡ ਵਾਲੇ ਵੀਰ ਮਨਜੀਤ ਸਿੰਘ ਤੇ ਰਾਜਿੰਦਰ ਸਿੰਘ ਅਤੇ ਹੋਰ ਸਾਰੇ ਸੱਜਣਾਂ-ਮਿੱਤਰਾਂ ਨੂੰ ਸਾਡੀ ਫਤਹਿ ਬੁਲਾਉਣਾ। ਜੇਲ੍ਹ ਦੇ ਹਾਲਾਤ ਬਦਲਣ ਕਰਕੇ ਕਿਸੇ ਦੀ ਵੀ ਚਿੱਠੀ ਦਾ ਜਵਾਬ ਨਹੀਂ ਦੇ ਸਕੇ। ਸਾਰਿਆਂ ਤੋਂ ਖਿਮਾ ਚਾਹੁੰਦੇ ਹਾਂ।

ਹਰਜਿੰਦਰ ਸਿੰਘ

ਸੁਖਦੇਵ ਸਿੰਘ



## ਸਾਡਾ ਸੰਘਰਸ਼ ਸਦੀਵੀ ਹੈ।

4-10-1992

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ॥

ਅੱਜ ਐਤਵਾਰ ਹੈ, ਰਾਤ ਨੂੰ ਇਹ ਚਿੱਠੀ ਅਸੀਂ ਆਹਮੋ-ਸਾਹਮਣੇ ਬੈਠ ਕੇ ਲਿਖ ਰਹੇ ਹਾਂ। ਆਪਣੀ ਕੌਮ ਨੂੰ ਯਾਦ ਕਰ ਰਹੇ ਹਾਂ। ਅਸੀਂ ਚਾਹੁੰਦੇ ਹਾਂ ਕਿ ਹਿਰ ਸਿੱਖ ਅੰਮ੍ਰਿਤਧਾਰੀ ਹੋਵੇ। ਸ਼ਸਤਰਧਾਰੀ ਹੋ ਕੇ ਖਾਲਸਾ-ਪੰਥ ਦੀ ਸੇਵਾ ਕਰੇ। ਆਪਣੀ ਸਾਰੀ ਸਰੀਰਕ ਤੇ ਰੂਹਾਨੀ-ਸ਼ਕਤੀ ਨੂੰ ਦਿੱਲੀ ਦੇ ਦਰਬਾਰ ਵਿਰੁੱਧ ਕੇਂਦਰਤ ਕਰਕੇ ਆਪਣੀ ਰਾਜਸੀ-ਚੇਤਨਾ ਨੂੰ ਇਸ ਬੁਲੰਦੀ ਤਕ ਪਹੁੰਚਾਏ ਕਿ ਸਾਰਾ ਸੰਸਾਰ ਖਾਲਸਾ-ਪੰਥ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਗਵਾਈ ਲੈਣ ਲਈ ਬਿਹਬਲ ਅਤੇ ਉਤਾਵਲਾ ਹੋ ਉਠੇ। ਜੰਗ-ਏ-ਖਾਲਿਸਤਾਨ ਦੁਨੀਆਂ ਭਰ ਵਿਚ ਲੜੀਆਂ ਗਈਆਂ ਅਤੇ ਲੜੀਆਂ ਜਾ ਰਹੀਆਂ ਆਧੁਨਿਕ-ਜੰਗਾਂ ਤੇ ਲਹਿਰਾਂ ਨਾਲੋਂ ਭਿੰਨ ਹੈ, ਕਿਉਂਕਿ ਜਿਥੇ ਦੂਸਰੀਆਂ ਜਦੋ-ਜਹਿਦਾਂ ਦਾ ਆਧਾਰ ਦੁਨਿਆਵੀ-ਕੀਮਤਾਂ ਹਨ ਉਥੇ ਸਾਡੀ ਜੰਗ ਦਾ ਆਧਾਰ ਸੱਚ ਅਤੇ ਮਨੁੱਖ ਦੀ ਬੰਦਖਲਾਸੀ ਹੈ। ਖਾਲਿਸਤਾਨ ਦਾ ਸੰਘਰਸ਼ ਕੋਈ ਨਿਰਾ ਸਿਆਸੀ ਅਤੇ ਦੁਨਿਆਵੀ ਕਦਰਾਂ-ਕੀਮਤਾਂ ਦਾ ਰਿਣੀ ਨਹੀਂ, ਸਗੋਂ ਇਸਦਾ ਸਹੀ ਅਰਥ ਧਰਮਯੁੱਧ ਹੈ। ਅਸੀਂ ਧਰਮ ਵਿਚ ਰੰਗ-ਰੱਤ ਕੇ ਹੀ ਮੈਦਾਨੇ-ਜੰਗ ਵਿਚ ਜਾਂਦੇ ਹਾਂ ਅਤੇ ਸਾਨੂੰ ਟੇਕ ਸਿਰਫ ਅਕਾਲ ਪੁਰਖ ਦੀ ਹੈ। ਸਾਨੂੰ ਬਹੁਤ ਪਿਆਰੇ ਹਨ ਉਹ ਸਿੱਖੀ-ਸਿਧਾਂਤ ਜਿਨ੍ਹਾਂ ਕਾਰਨ ਅਸੀਂ ਧਰਮ-ਯੁੱਧ ਆਰੰਭਿਆ ਸੀ। ਅਸੀਂ ਧਰਮ ਨੂੰ ਹਰਾ ਕੇ ਕੋਈ ਵੀ ਦੁਨਿਆਵੀ ਪਾਤਸ਼ਾਹੀ ਹਾਸਲ ਨਹੀਂ ਕਰਨਾ ਚਾਹੁੰਦੇ। ਐਸਾ ਕੋਈ ਵੀ ਖਾਲਿਸਤਾਨ ਸਿੱਖਾਂ ਲਈ ਘਾਤਕ ਹੋਵੇਗਾ, ਜੋ ਧਾਰਮਿਕ ਰੰਗ ਤੋਂ ਸੱਖਣਾ ਹੋਵੇ ਅਤੇ ਜਿਸ ਦੀ ਪ੍ਰਾਪਤੀ ਲਈ ਧਰਮ ਨੂੰ ਵਿਸਾਰਿਆ ਗਿਆ ਹੋਵੇ।

ਸਾਡਾ ਉਦੇਸ਼ ਸਰਬੱਤ ਦਾ ਭਲਾ ਹੈ ਅਤੇ ਸਾਡਾ ਧਰਮ-ਯੁੱਧ ਖਾਲਿਸਤਾਨ ਦੀ ਰਾਜਸੀ ਸਥਾਪਨਾ ਉਤੇ ਜਾ ਕੇ ਖਤਮ ਨਹੀਂ ਹੁੰਦਾ ਤੇ ਨਾ ਹੀ ਇਹ ਇਸ ਦੀ ਮੰਜ਼ਿਲ ਹੈ, ਸਾਡੀ ਮੰਜ਼ਿਲ-ਏ-ਮਕਸੂਦ ਸੱਚੇ ਪਾਤਿਸ਼ਾਹ ਦੇ ਚਰਨ-ਕਮਲ ਹਨ ਅਤੇ ਸਾਡਾ ਸੰਘਰਸ਼ ਸਦੀਵੀ ਹੈ।

ਪਿਛਲੇ 500 ਸਾਲਾਂ ਦੇ ਤਜਰਬੇ ਨੇ ਸਿੱਖਾਂ ਨੂੰ ਮਹਿਸੂਸ ਕਰਾ ਦਿੱਤਾ ਹੈ ਕਿ ਧਾਰਮਿਕ ਰਹਿਣ ਲਈ ਅਤੇ ਧਾਰਮਿਕ ਸਿਖਿਆਵਾਂ ਨੂੰ ਫੈਲਾਉਣ ਲਈ ਸਾਨੂੰ ਧਰਤੀ ਦੇ ਇਕ ਅਜਿਹੇ ਹਿਸੇ ਦੀ ਜ਼ਰੂਰਤ ਹੈ, ਜਿਥੇ ਸਾਡੀਆਂ ਜੜ੍ਹਾਂ ਫੈਲ ਸਕਣ ਤੇ ਜੋ ਸਿੱਖ-ਸਿਧਾਂਤਾਂ ਦੇ ਪ੍ਰਸਾਰ ਦਾ ਕੇਂਦਰ ਬਣ ਸਕੇ। ਸਾਰਿਆਂ ਨੂੰ ਪਤਾ ਹੈ ਕਿ 1947 ਤੋਂ ਪਹਿਲਾਂ ਅਤੇ ਬਾਅਦ ਵਿਚ ਧਰਮ-ਯੁੱਧ ਮੋਰਚੇ ਤਕ ਅਸੀਂ ਸ਼ਾਂਤਮਈ ਸੰਘਰਸ਼ ਦੀਆਂ ਉਹ ਸਿਖਰਾਂ ਛੂਹੀਆਂ ਹਨ, ਜੋ ਸਮੁੱਚੀ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦੇ ਇਤਿਹਾਸ ਦਾ ਸੁਨਹਿਰੀ ਅੰਗ ਹਨ। ਪਰ ਜਦੋਂ ਕੋਈ ਸਤਾ ਦੇ ਨਸ਼ੇ ਵਿਚ ਅੰਨ੍ਹਾਂ ਤੇ ਬੋਲਾ ਹੋ ਜਾਂਦਾ

ਹੈ, ਉਸ ਵਕਤ ਸੰਘਰਸ਼ ਜ਼ਰੂਰੀ ਅਤੇ ਪਵਿੱਤਰ ਹੋ ਜਾਂਦਾ ਹੈ। ਖਾਲਸਾ ਸੰਘਰਸ਼ ਉਦੋਂ ਹੀ ਕਰਦਾ ਹੈ, ਜਦੋਂ ਹੋਰ ਹੀਲੇ ਨਿਸਫਲ ਹੋ ਜਾਂਦੇ ਹਨ। ਜਿਵੇਂ ਦਸਵੇਂ ਪਾਤਿਸ਼ਾਹ ਜੀ ਦਾ ਫੁਰਮਾਨ ਹੈ :

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ॥*

ਅੱਜ ਖਾਲਸਾ-ਪੰਥ ਦੇ ਸਾਹਮਣੇ ਵਿਚਾਰ ਦਾ ਨੁਕਤਾ ਇਹ ਨਹੀਂ ਕਿ ਖਾੜਕੂ ਸੰਘਰਸ਼ ਲੜਿਆ ਜਾਵੇ ਤਾਂ ਸ਼ਾਂਤਮਈ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਸੰਕੇਤ ਕਰਦੇ ਹਨ:

*ਸ੍ਰੀ ਮੁਖ ਭਇਯੋ ਗਰੀਬ ਨਿਵਾਜ॥*
*ਸ਼ਸ਼ਤ੍ਰਨ ਕੇ ਅਧੀਨ ਹੈ ਰਾਜ॥*

ਸਗੋਂ ਸਾਡੀ ਵਿਚਾਰ-ਸ਼ਕਤੀ ਇਸ ਨੁਕਤੇ 'ਤੇ ਕੇਂਦਰਤ ਹੋਣੀ ਚਾਹੀਦੀ ਹੈ ਕਿ ਖਾੜਕੂ ਸੰਘਰਸ਼ ਵੱਡੇ ਅਸੂਲਾਂ ਅਤੇ ਇਲਾਹੀ ਕਦਰਾਂ-ਕੀਮਤਾਂ ਅਧੀਨ ਹੀ ਲੜੇ ਜਾਣ ਅਤੇ ਤਲਵਾਰ ਦੁੱਖ ਦੇਣ ਲਈ ਨਹੀਂ, ਸਗੋਂ ਸੁਖ ਲਿਆਉਣ ਲਈ ਉਠਾਉਣੀ ਚਾਹੀਦੀ ਹੈ। ਬੰਦੂਕ ਦੀ ਨਾਲੀ ਸਦਾ ਹੀ ਫਲਸਫੇ ਦੇ ਅਧੀਨ ਚਾਹੀਦੀ ਹੈ ਨਾ ਕਿ ਉਲਟ । ਜੰਗਾਂ ਅਤੇ ਸ਼ਸਤਰਾਂ ਦਾ ਸਿੱਖਾਂ ਨਾਲ ਗਹਿਰਾ ਰਿਸ਼ਤਾ ਹੈ। ਜੰਗ ਅਤੇ ਸ਼ਸਤਰ ਤੋਂ ਮੁਨਕਰ ਹੋਣ ਵਾਲਾ ਸਿੱਖ ਭਟਕ ਚੁਕਿਆ ਹੈ।

ਮਨੁੱਖਾਂ ਦੀਆਂ ਸਮੂਹ ਕੌਮਾਂ ਅਤੇ ਜਾਤਾਂ ਨੂੰ ਇਹ ਧਰਮ-ਯੁੱਧ ਸੱਚੋ-ਸੱਚ ਦਾ ਹੋਕਾ ਦੇਂਦਾ ਹੈ ਅਤੇ ਉਨ੍ਹਾਂ ਦੀ ਆਤਮਾ ਨੂੰ ਵੰਗਾਰਦਾ ਹੈ, ਜੇ ਮਨੁੱਖਤਾ ਆਪਣਾ ਮਾਰਗ ਪਛਾਣੇ। ਆਉ ਆਪਾਂ ਉਨ੍ਹਾਂ ਮਾਰਗਾਂ ਵੱਲ ਵਧੀਏ ਜਿਨ੍ਹਾਂ ਬਾਰੇ ਗੁਰਾਂ ਨੇ ਫੁਰਮਾਇਆ ਹੈ :

*ਚਰਨ ਚਲਉ ਮਾਰਗਿ ਗੋਬਿੰਦ॥*
*ਮਿਟਹਿ ਪਾਪ ਜਪੀਐ ਹਰਿ ਬਿੰਦ॥*
*ਕਰ ਹਰਿ ਕਰਮ ਸ੍ਰਵਨਿ ਹਰਿ ਕਥਾ॥*
*ਹਰਿ ਦਰਗਹ ਨਾਨਕ ਊਜਲ ਮਥਾ॥*

ਇਹੋ ਹੀ ਮਨੁੱਖਤਾ ਦਾ ਮਾਰਗ ਹੈ ਅਤੇ ਮਨੁੱਖਤਾ ਦੀ ਮੁਕਤੀ ਉੜਕ ਏਸੇ ਦਰ ਉਤੇ ਹੋਣੀ ਹੈ। ਅਸੀਂ ਤੁਹਾਡੇ ਹਾਂ ਅਤੇ ਇਹੋ ਹੀ ਰਾਹ ਤੁਹਾਡਾ ਅਸਲ ਰਾਹ ਹੈ। ਸਾਡੀ ਸਮੂਹ ਸਿੱਖਾਂ ਪ੍ਰਤੀ ਅਰਜੋਈ ਹੈ ਕਿ ਆਪਣੇ ਅਸਲੇ ਅਤੇ ਵਿਰਸੇ ਪ੍ਰਤੀ ਸੁਚੇਤ ਹੋਣ। ਸਦੀਆਂ ਸੁਤਿਆਂ ਨੂੰ ਹੋ ਗਈਆਂ ਹਨ, ਹੁਣ ਜਾਗ ਪਈਏ।

*ਸੋਵਤ ਕਹਾ ਨਿੰਦ੍ਰਾ ਮੇ, ਕਬਹੂ ਸੁਚਿਤ ਹੂ ਜਾਗੋ॥*

ਕਿੰਨੇ ਫਖਰ ਵਾਲੀ ਗੱਲ ਹੈ ਕਿ ਸਾਨੂੰ ਮਨੁੱਖਾ ਜਨਮ ਨਸੀਬ ਹੋਇਆ, ਉਹ ਵੀ ਗੁਰੂ-ਪੀਰਾਂ ਦੀ ਧਰਤੀ ਉਤੇ ਅਤੇ ਸ੍ਰੇਸ਼ਟ-ਧਰਮ ਦੇ ਮਾਹੌਲ ਵਿਚ। ਕਿਨੇ ਵਡਭਾਗੇ ਹਾਂ ਕਿ ਸਾਡੀ ਮਾਂ ਬੋਲੀ ਗੁਰਬਾਣੀ ਹੈ, ਜਿਸ ਰਾਹੀਂ ਗੁਰੂਆਂ ਨੇ ਮਨੁੱਖਤਾਂ ਨੂੰ ਉਪਦੇਸ਼ ਦਿੱਤਾ। ਜਦੋਂ ਸਿੱਖ ਆਪਣੇ ਵਿਰਸੇ ਤੇ ਧਰਮ ਨੂੰ



ਥੋੜ੍ਹਾ ਜਿੰਨਾ ਵੀ ਸਮਝ ਗਏ, ਉਸ ਵਕਤ ਉਸਦੇ ਮਸਲੇ ਹੱਲ ਹੋ ਜਾਣਗੇ।

ਅਸੀਂ ਉਨ੍ਹਾਂ ਸਿਰਲੱਥ ਆਪਾ-ਵਾਰੂ ਜੁਝਾਰੂ ਵੀਰਾਂ ਨੂੰ ਬੇਨਤੀ ਕਰਦੇ ਹਾਂ ਕਿ ਉਹ ਆਪਣੇ ਸਹੀ ਰਾਹ ਨੂੰ ਪਛਾਨਣ ਅਤੇ ਭੂਤਕਾਲ ਦਾ ਮੁਲੰਕਣ ਕਰਕੇ ਸੁਨਹਿਰੀ ਭਵਿੱਖ ਦੀ ਉਸਾਰੀ ਲਈ ਹੋਰ ਸਰਗਰਮ ਹੋਣ। ਅਸੀਂ ਅਸੂਲਾਂ ਲਈ ਉਚੇ ਇਖਲਾਕ ਦੀ ਲੜਾਈ ਲੜਨੀ ਹੈ। ਇਸ ਸਫਰ ਦੇ ਪਾਂਧੀਆਂ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਦਾ ਵਿਅਕਤੀਤਵ ਬਹੁਤ ਉਚਾ ਹੋਵੇ। ਕਿਸੇ ਦੁਸ਼ਟ ਦੋਖੀ ਨੂੰ ਸੋਧਣ ਦਾ ਹੱਕ ਉਸ ਗੁਰਮੁਖ ਨੂੰ ਹੀ ਹੈ, ਜਿਸਦਾ ਆਪਣਾ ਜੀਵਨ-ਇਖਲਾਕ ਉਸ ਦੁਸ਼ਟ ਤੋਂ ਬਹੁਤ ਉਚਾ ਹੋਵੇ। ਇਨ੍ਹਾਂ ਲੀਹਾਂ 'ਤੇ ਤੁਰਦਿਆਂ ਹੀ ਸਤਿਗੁਰਾਂ ਸਾਡੇ ਉਤੇ ਮੇਹਰ ਕਰਨੀ ਹੈ। ਸਾਡਾ ਆਪਣਾ ਕੋਈ ਤਾਨ ਨਹੀਂ, ਸਾਨੂੰ ਤਾਨ ਅਤੇ ਸ਼ਕਤੀ ਅਕਾਲ-ਪੁਰਖ ਨੇ ਉਦੋਂ ਬਖਸ਼ਣੀ ਹੈ ਜਦੋਂ ਅਸੀਂ ਰੱਬੀ-ਅਸੂਲਾਂ ਵਿਚ ਰਹਾਂਗੇ।

ਖਾਲਸਾ ਜੀ! ਜਦੋਂ ਅਸੀਂ ਖੁਲ੍ਹੇ ਅਕਾਸ਼ ਵਿਚ ਰਾਤਾਂ ਕੱਟਦੇ ਹਾਂ, ਤਦੋਂ ਤਾਰੇ ਹੀ ਸਾਡਾ ਸਾਥ ਦੇਂਦੇ ਹਨ। ਜਦੋਂ ਫਿਰ ਅਸੀਂ ਕਾਲ-ਕੋਠੜੀਆਂ ਵਿਚ ਬੰਦੇ ਹੁੰਦੇ ਹਾਂ, ਉਦੋਂ ਵੀ ਅਸੀਂ ਤੁਹਾਨੂੰ ਯਾਦ ਕਰਦੇ ਹਾਂ। ਅਸੀਂ ਤੁਹਾਡੀ ਕਿਰਪਾ ਨਾਲ ਹੀ ਇਥੇ ਪਹੁੰਚੇ ਹਾਂ। ਅਸੀਂ ਮੈਦਾਨੇ-ਜੰਗ ਵਿਚ ਜਦ ਜੂਝ ਰਹੇ ਹੁੰਦੇ ਹਾਂ ਜਾਂ ਫਾਂਸੀ ਦੇ ਤਖ਼ਤੇ ਵਲ ਲਿਜਾਏ ਜਾ ਰਹੇ ਹੁੰਦੇ ਹਾਂ, ਉਦੋਂ ਵੀ ਤੁਸੀਂ ਸਾਡੀ ਯਾਦ ਵਿਚ ਹੁੰਦੇ ਹੋ। ਅਸੀਂ ਜਿਸ ਪੜਾਅ ਉਤੇ ਜੰਗ ਲਿਆਂਦੀ ਹੈ, ਇਹ ਤੁਹਾਡੀ ਹੀ ਬਖਸ਼ਿਸ਼ ਹੈ, ਤੁਸੀਂ ਹੀ ਸਾਡੇ ਉਤੇ ਜਰਨੈਲੀਆਂ, ਸਰਦਾਰੀਆਂ ਤੇ ਪਾਤਿਸ਼ਾਹੀਆਂ ਦੇ ਤਾਜ ਰਖਣੇ ਹਨ, ਤੁਸੀਂ ਹੀ ਕਿਰਪਾ ਕਰਦੇ ਹੋ। ਅਜੋਕੇ ਮੰਨੂੰ ਸਾਨੂੰ ਰੋਜ਼ ਮਾਰਦੇ ਹਨ ਅਤੇ ਦਰਜਨਾਂ ਨੂੰ ਰੋਜ਼ ਫੜਕੇ ਜੇਲ੍ਹੀਂ ਸੁਟਦੇ ਹਨ, ਪਰ ਸਿੰਘ ਸੋਇਆਂ ਵਾਂਗ ਫਿਰ ਦੂ-ਸਵਾਏ ਹੋ ਕੇ ਸਾਹਮਣੇ ਆ ਖਲੋਂਦੇ ਹਨ। ਦੁਬਿਧਾ ਵਿਚ ਨਾ ਪਵੋ ਅਤੇ ਅੱਗੇ ਵਧੋ। ਗੁਰੂ ਕਲਗੀਧਰ ਪਾਤਿਸ਼ਾਹ ਆਪਦੇ ਅੰਗ ਸੰਗ ਹੋਣਗੇ। ਜਦੋਂ ਗੁਲਾਮ ਪਰ ਅਣਖੀਲੀਆਂ ਕੌਮਾਂ ਧੌਣ ਸਿਧੀ ਕਰਕੇ ਤੁਰ ਪੈਂਦੀਆਂ ਹਨ ਤਾਂ ਉਚੀ ਨਦਰ ਵਾਲੇ ਮਨੁੱਖਾਂ ਦੀ ਦ੍ਰਿਸ਼ਟੀ ਵਿਚ ਉਹ ਉਦੋਂ ਹੀ ਆਜ਼ਾਦ ਹੋ ਜਾਂਦੀਆਂ ਹਨ।

ਹਰਜਿੰਦਰ ਸਿੰਘ

ਸੁਖਦੇਵ ਸਿੰਘ

## ਅਸੀਂ ਚਾਹੁੰਦੇ ਹਾਂ ਕਿ ਸਾਨੂੰ ਦੁਨੀਆਂ ਦੇ ਸਾਹਮਣੇ ਫਾਂਸੀ ਦਿੱਤੀ ਜਾਵੇ

5-10-1992

ਵਾਹਿਗੁਰੂ ਜੀ ਕਾ ਖਾਲਸਾ।

ਵਾਹਿਗੁਰੂ ਜੀ ਕੀ ਫਤਿਹ॥

ਪਿਆਰੇ ਵੀਰਿਓ ! ਕਲ੍ਹ ਆਪ ਜੀ ਦੇ ਵੀਰਿਆਂ ਨੂੰ ਆਖਰੀ ਇੱਛਾ ਬਾਰੇ ਪੁੱਛ ਰਹੇ ਸਨ। ਅਸੀਂ ਕਿਹਾ ਕਿ ਖਾਲਿਸਾਤਨੀਆਂ ਦੀ ਤਮੰਨਾ ਪੂਰੀ ਕਰਨ ਦੀ ਹਿੰਮਤ ਹੈ ਤਾਂ ਅਸੀਂ ਚਾਹੁੰਦੇ ਹਾਂ ਕਿ ਸਾਨੂੰ ਦੁਨੀਆਂ ਦੇ ਸਾਹਮਣੇ ਫਾਂਸੀ ਦਿੱਤੀ ਜਾਏ ਤਾਂ ਕਿ ਲੋਕਾਂ ਨੂੰ ਪਤਾ ਲੱਗ ਸਕੇ ਕਿ ਸਿੱਖ ਸੱਚ ਅਤੇ ਧਰਮ ਦੀ ਖਾਤਰ ਕਿਸ ਤਰ੍ਹਾਂ ਹੱਸ-ਹੱਸ ਕੇ ਫਾਂਸੀ ਚੜ੍ਹਦੇ ਹਨ। ਉਹ ਗੱਲਾਂ ਅਸੀਂ ਇਨ੍ਹਾਂ ਨੂੰ ਲਿਖਕੇ ਦਿੱਤੀਆਂ ਹਨ। ਕੱਲ੍ਹ ਹੀ ਅਖਬਾਰਾਂ ਵਿਚ ਫਾਂਸੀ ਦੀ ਖਬਰ ਆਈ ਹੈ। ਉਹ ਵੀ ਸੁਪਰੀਮ ਕੋਰਟ ਕਰਕੇ ਆ ਗਈ। ਇਹ ਤਾਂ ਇਹੀ ਚਾਹੁੰਦੇ ਸਨ ਕਿ ਫਾਂਸੀ ਤੋਂ ਬਾਅਦ ਹੀ ਪਤਾ ਲੱਗੇ। ਅਜੇ ਤਕ ਮੁਲਾਕਾਤ ਨਹੀਂ ਆਈ, ਸ਼ਾਇਦ ਇਨ੍ਹਾਂ ਤਾਰਾਂ ਨਹੀਂ ਕੀਤੀਆਂ।

ਪਿਆਰੇ ਵੀਰਿਓ ! ਆਪ ਜੀ ਦਾ ਦਿੱਤਾ ਪਿਆਰ ਸਦਾ ਹੀ ਸਾਡੇ ਦਿਲਾਂ ਵਿਚ ਸਮਾਇਆ ਰਹਿੰਦਾ ਹੈ। ਅਸੀਂ ਬਹੁਤ ਵਡਭਾਗੀ ਹਾਂ, ਜੋ ਆਪ ਜਿਹੇ ਵੀਰਾਂ ਦਾ ਸੰਗ ਪ੍ਰਾਪਤ ਹੋਇਆ। ਸਤਿਗੁਰਾ ਦੀ ਮਿਹਰ ਤੇ ਆਪ ਵੀਰਾਂ ਦੀ ਸੰਗਤ ਸਦਕਾ ਹੀ ਅੱਜ ਅਸੀਂ ਪੂਰਨ ਚੜ੍ਹਦੀ-ਕਲਾ ਵਿਚ ਹਾਂ। ਖਾਲਸਾ ਜੀ ! ਅਸੀਂ ਬਹੁਤ ਭੁੱਲਣਹਾਰ ਹਾਂ। ਕਹਿਣ-ਲਿਖਣ ਵਿਚ ਜੇ ਕੋਈ ਗਲਤੀ ਹੋ ਗਈ ਹੋਵੇ ਤਾਂ ਸਾਨੂੰ ਨਿਮਾਣੇ ਜਿਹੇ ਸੇਵਾਦਾਰ ਸਮਝ ਕੇ ਮੁਆਫ ਕਰ ਦੇਣਾ।

ਸਦਾ ਸਦਾ ਇਹੁ ਭੂਲਨਹਾਰੁ॥

ਨਾਨਕ ਰਾਖਨਹਾਰੁ ਅਪਾਰੁ॥੩॥

ਹਰਜਿੰਦਰ ਸਿੰਘ

ਸੁਖਦੇਵ ਸਿੰਘ



ਭਾਈ ਹਰਜਿੰਦਰ ਸਿੰਘ ਜਿੰਦਾ ਵਲੋਂ ਲਿਖੀ ਚਿੱਠੀ

## ਅਸੀਂ ਚੜ੍ਹਦੀ ਕਲਾ ਵਿਚ ਹਾਂ

ੴ ਸਤਿਗੁਰ ਪ੍ਰਸਾਦਿ॥

ਰਦਲੀ

5-10-1992

ਸੁਖਦੇਵ ਸਿੰਘ, ਹਰਜਿੰਦਰ ਸਿੰਘ

ਪੂਨਾ ਜੇਲ੍ਹ

ਮੇਰੇ ਪਿਆਰੇ ਅਤੇ ਸਤਿਕਾਰਯੋਗ ਮਾਤਾ ਜੀ, ਪਿਤਾ ਜੀ, ਵੀਰ ਨਿਰਭੈਲ ਸਿੰਘ ਜੀ, ਭਰਜਾਈ ਜੀ, ਵੀਰ ਭੁਪਿੰਦਰ ਸਿੰਘ ਜੀ, ਭਾਬੀ ਜੀ (ਸੁਖ), ਜੱਸ ਭੈਣ ਜੀ, ਨਗਰ-ਨਿਵਾਸੀ, ਸਾਰੇ ਰਿਸ਼ਤੇਦਾਰ, ਪਿਆਰੇ-ਪਿਆਰੇ ਬੱਚੇ, ਮਨਦੀਪ ਸਿੰਘ ਭਤੀਜਾ, ਮਥੁਰਾ ਸਿੰਘ, ਸ਼ਰਨਜੀਤ ਸਿੰਘ, ਕੰਵਲ, ਕਿੰਦਰ, ਹਰਮਨ, ਸਿਮਰ, ਗੋਪੀ, ਗੁਰਭੇਜ ਸਿੰਘ ਸੋਨੂੰ ਅਤੇ ਸਾਧ-ਸੰਗਤ ਜੀ ਨੂੰ ਪਿਆਰ, ਸਤਿਕਾਰ ਨਾਲ ਗੁਰੂ ਫਤਹਿ।

ਵਾਹਿਗੁਰੂ ਜੀ ਕਾ ਖਾਲਸਾ।

ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰਾਂ ਦੀ ਕਿਰਪਾ ਸਦਕਾ ਅਸੀਂ ਚੜ੍ਹਦੀਆਂ-ਕਲਾਂ ਵਿਚ ਹਾਂ। ਪੰਥ ਦੀ ਅਤੇ ਆਪ ਸਭ ਦੀ ਚੜ੍ਹਦੀ ਕਲਾ ਲਈ ਗੁਰਾਂ ਅੱਗੇ ਜੋਦੜੀ ਹੈ।

ਜੱਸ ਭੈਣ ਜੀ, ਤੁਹਾਡੀ ਬਹੁਤ ਹੀ ਪਿਆਰ ਵਿਚ ਭਿੱਜੀ ਚਿੱਠੀ ਮਿਲ ਗਈ ਹੈ। ਜਿਸ ਵਿਚ ਪਿਤਾ ਜੀ ਨੇ ਵੀ ਆਪਣੇ ਪੁੱਤਰਾਂ ਨੂੰ ਅੱਖਰਾਂ ਰਾਹੀਂ ਪਿਆਰ ਭੇਜਿਆ ਸੀ। ਇਹ ਚਿੱਠੀ ਮੈਂ ਬੜੇ ਸਰਫੇ ਨਾਲ ਲਿਖਣ ਦੀ ਕੋਸ਼ਿਸ਼ ਕਰਾਂਗਾ ਕਿਉਂਕਿ ਵਰਕਿਆਂ ਦਾ ਕਾਲ ਪੈ ਗਿਆ ਹੈ। ਇਹ ਦੋ ਵਰਕੇ ਬੜੀਆਂ ਜਦੋ-ਜਹਿਦਾਂ ਬਾਦ ਮਿਲੇ ਹਨ। 6 ਘੰਟੇ ਅਸੀਂ ਬੰਦੀ ਨਹੀਂ ਸੀ ਕਰਵਾਈ ਇਨ੍ਹਾਂ ਵਰਕਿਆਂ ਦੀ ਖਾਤਰ, ਫਿਰ ਜਾ ਕੇ ਮਿਲੇ।

ਹੁਣੇ ਹੀ ਪਾਠ ਕਰਕੇ ਹਟਿਆ ਸੀ। ਸੁਖਦੇਵ ਵੀਰ ਜੀ ਮੇਰੇ ਸਾਹਮਣੇ ਆਪਣੇ ਕਮਰੇ ਵਿਚ ਲੰਮਾ ਪੈ ਕੇ ਪੇਪਰ ਪੜ੍ਹ ਰਿਹਾ ਹੈ। ਅਸੀਂ ਤਾਰਾਂ ਕੀਤੀਆਂ ਸੀ, ਮੁਲਾਕਾਤ ਉਤੇ ਆਉਣ ਲਈ ਪਤਾ ਨਹੀਂ ਭੇਜੀਆਂ ਕਿ ਨਹੀਂ। ਅੱਜ ਤੇ ਦੁਸਹਿਰੇ ਦੀ ਜੇਲ੍ਹ ਵਿਚ ਛੁਟੀ ਸੀ। ਥੋੜ੍ਹਾ ਬੰਦੀ ਵੀ ਪਹਿਲਾਂ ਹੋ ਗਈ ਪਰ

ਅਸੀਂ ਹਮੇਸ਼ਾਂ ਆਪਣੀ ਮਰਜ਼ੀ ਨਾਲ ਹੀ ਬੰਦ ਹੋਏ ਹਾਂ। ਪਿਛਲੇ ਦੋ ਹਫਤੇ ਤਾਂ ਕਾਫੀ ਗਰਮਾ-ਗਰਮੀ ਵਿਚ ਹੀ ਨਿਕਲੇ ਤੇ ਅਸੀਂ ਤਕਰੀਬਨ ਹੀ 4-5 ਘੰਟੇ ਲੇਟ ਬੰਦ ਹੁੰਦੇ ਰਹੇ, ਯਾਨੀ ਕਿ 11 ਕੁ ਵਜੇ ਦੇ ਕਰੀਬ। ਕਿਸੇ ਦੀ ਏਨੀ ਵੀ ਹਿੰਮਤ ਨਹੀਂ ਸੀ ਪੈਂਦੀ ਕਿ ਆ ਕੇ ਬੰਦ ਹੋਣ ਲਈ ਕਹਿ ਦੇਵੇ। ਫਿਰ ਅਸੀਂ ਆਪੇ ਹੀ ਬੰਦ ਹੋ ਜਾਂਦੇ ਸੀ ਇਕ ਤਾਂ ਸਿਪਾਹੀਆਂ ਬਾਰੇ ਸੋਚਦੇ ਸੀ ਕਿ ਸਾਰੇ ਦਿਨ ਦੇ ਭੁੱਖੇ ਤਿਹਾਏ ਹੋਣੇ। ਦੂਸਰਾ ਸਾਡੇ ਉਤੇ ਵੀ ਨੀਂਦ ਜ਼ੋਰ ਪਾ ਲੈਂਦੀ ਸੀ। ਸੁਪਰਇੰਟੈਂਡੈਂਟ ਤੇ ਬਾਕੀ ਸਾਰਾ ਸਟਾਫ ਉਨਾ ਚਿਰ ਬੈਠਾ ਰਹਿੰਦਾ ਸੀ ਜਿੰਨਾ ਚਿਰ ਅਸੀਂ ਬੰਦ ਨਹੀਂ ਸੀ ਹੁੰਦੇ।

ਇਕ ਚਿੱਠੀ ਅਸੀਂ ਆਪਣੇ ਕੁੱਕੀ-ਸੁੱਖੀ ਵੀਰ ਹੁਰਾਂ ਤੇ ਖਾਲਸਾ-ਪੰਥ ਲਈ ਲਿਖੀ ਹੈ। ਉਸ ਦੀ ਫੋਟੋ ਸਟੈਟ ਕਾਪੀ ਵੀਰਾਂ ਨੂੰ ਰਜਿਸਟਰੀ ਰਾਹੀਂ ਭੇਜ ਦੇਣੀ। ਅਸਲੀ ਕਾਪੀ ਆਪਣੇ ਕੋਲ ਸੰਭਾਲ ਕੇ ਰੱਖ ਲੈਣੀ। ਸਾਡੇ ਵਲੋਂ ਦੋ ਕੇਸਰੀ ਦਸਤਾਰਾਂ ਸੁੱਖੀ-ਕੁੱਕੀ ਵੀਰ ਹੁਰਾਂ ਨੂੰ ਅਤੇ ਦੋ ਦਸਤਾਰਾਂ ਵੀਰ ਮਨਜੀਤ ਸਿੰਘ ਤੇ ਵੀਰ ਰਾਜਿੰਦਰ ਸਿੰਘ ਜੀ ਹੁਰਾਂ ਨੂੰ ਇੰਗਲੈਂਡ ਪਾਰਸਲ ਰਾਹੀਂ ਭੇਜ ਦੇਣੀਆਂ। ਇਕ ਦਸਤਾਰ ਮੈਂ ਇਥੋਂ ਦੇਵਾਂਗਾ ਤੇ ਉਹ ਕਨੈਡਾ ਬਾਬਾ ਰਣਜੀਤ ਸਿੰਘ ਜੀ ਨੂੰ ਭੇਜ ਦੇਣੀ ਅਤੇ ਇਕ ਦਸਤਾਰ ਵੀਰ ਅਜੀਤ ਸਿੰਘ ਖਲਿਹਰੇ ਨੂੰ ਦੇ ਦੇਣੀ।

ਮੇਰੇ ਸਤਿਕਾਰਯੋਗ ਮਾਤਾ ਜੀ, ਜੋ ਮੈਂ ਆਪਣੇ ਕਪੜੇ ਮੁਲਾਕਾਤ ਉਤੇ ਤੁਹਾਨੂੰ ਦੇਵਾਂਗਾ, ਉਨ੍ਹਾਂ ਵਿਚੋਂ ਇਕ ਜੀਨ ਦੀ ਨੀਲੀ ਪੈਂਟ, ਇਕ ਉਨ੍ਹਾਂ ਦੀ ਪਸੰਦ ਦੀ ਸ਼ਰਟ ਅਤੇ ਇਕ ਦਸਤਾਰ ਤੇ ਲੋਟੋ ਦੇ ਬੂਟ ਭਾਜੀ ਇੰਦਰਜੀਤ ਸਿੰਘ ਜੀ ਨੂੰ ਦੇ ਦੇਣੇ। ਇਕ ਕਮੀਜ਼ ਤੇ ਇਕ ਦਸਤਾਰ ਭੁਪਿੰਦਰ ਸਿੰਘ ਨੂੰ, ਇਕ ਕਮੀਜ਼ ਤੇ ਇਕ ਦਸਤਾਰ ਨਿਰਭੈਲ ਸਿੰਘ ਵੀਰ ਨੂੰ। ਇਕ ਕਮੀਜ਼ ਅੰਕਲ ਗੁਰਨਾਮ ਸਿੰਘ ਅਠਵਾਲ ਨੂੰ ਦੇਣੀ, ਪਰ ਇਕ ਸ਼ਰਤ ਉਤੇ ਜੇ ਉਹ ਅੰਮ੍ਰਿਤ ਛਕਣਗੇ ਤਾਂ। ਚਾਚਾ ਜੀ ਪਿਆਰਾ ਸਿੰਘ ਲਈ ਮੈਂ ਇਥੋਂ ਇਕ ਕੁੜਤਾ ਪਜਾਮਾ ਬੋਸ਼ਕੀ ਦਾ ਦੇਵਾਂਗਾ। ਕੰਵਲ ਤੇ ਕਿੰਦਰ ਭਤੀਜੀਆਂ ਦੀਆਂ ਜਦੋਂ ਸ਼ਾਦੀਆਂ ਹੋਣਗੀਆਂ, ਉਨ੍ਹਾਂ ਲਈ ਮੇਰੇ ਵਲੋਂ ਇਕ ਇਕ ਸੂਟ ਬਣਾ ਦੇਣਾ। ਜੀਅ ਤਾਂ ਕਰਦਾ ਸਾਰਿਆਂ ਲਈ ਕੁਝ ਨਾ ਕੁਝ ਭੇਜਾਂ ਪਰ ਇਹ ਮੇਰੇ ਵਸੋਂ ਬਾਹਰ ਹੈ। ਜਿਹੜੀ ਪੈਂਟ ਮੈਨੂੰ ਵੀਰ ਪੰਜਵੜ ਨੇ ਦਿੱਤੀ ਸੀ ਉਹ ਤੇ ਇਕ ਸ਼ਰਟ (ਕਮੀਜ) ਮਾਤਾ ਜੀ ਦੇ ਪਿਤਾ ਜੀ ਤੁਸੀਂ ਆਪਣੇ ਕੋਲ ਰੱਖ ਲੈਣੀ। ਬਾਕੀ ਸਭ ਕਪੜੇ ਵੰਡ ਦੇਣੇ। ਅਗਰ ਸੁਖਚੈਨ ਸਿੰਘ ਵੀਰ ਨੂੰ ਨੀਲੀ ਪੈਂਟ ਜਿਹੜੀ ਤੁਸੀਂ ਦਿੱਲੀ ਤੋਂ ਖਰੀਦੀ ਸੀ ਆ ਜਾਵੇ ਤਾਂ ਉਹ ਵੀਰ ਨੂੰ ਦੇਣੀ। ਜਸ ਭੈਣ ਜੀ ਨੂੰ, ਬਿੰਦਰ ਭੈਣ ਜੀ ਨੂੰ, ਨਿਰਮਲ ਭਰਜਾਈ ਜੀ ਨੂੰ ਤੇ ਸੁਖ ਭਰਜਾਈ ਨੂੰ, ਮਾਤਾ ਜੀ, ਇਕ ਇਕ ਸੂਟ ਬਣਾ ਦੇਣਾ ਸਾਡੇ ਵਲੋਂ। ਹਰਮਨ, ਸਿਮਰ, ਮਥੁਰਾ, ਮਨਦੀਪ, ਬੱਬ, ਰਮਨ ਹੁਰਾਂ ਲਈ ਤਾਂ ਮੈਂ ਕੁਝ ਨਾ ਕੁਝ ਭੇਜ ਹੀ ਦਿੱਤਾ ਸੀ ਅਗਰ ਫਿਰ ਵੀ ਕੁਝ ਲੈਣ ਦੀ ਜਿੱਦ ਕਰਦੇ ਹਨ ਤਾਂ ਜਦੋਂ ਉਨ੍ਹਾਂ ਦੀਆਂ ਸ਼ਾਦੀਆਂ ਹੋਣਗੀਆਂ ਜੋ ਮੰਗਣ ਸਾਡੇ ਵਲੋਂ ਲੈ ਦੇਣਾ। ਹੋ ਸਕੇ ਤਾਂ ਇਹ ਸ਼ਰਟ ਵੀਰ ਪਰਮਜੀਤ ਸਿੰਘ ਪੰਜਵੜ ਨੂੰ ਦੇ ਦੇਣੀ, ਬਾਕੀ ਹੋਰ ਕਿਸੇ ਨੂੰ ਕੁਝ ਦੇਣਾ ਹੋਇਆ ਤਾਂ ਮੈਂ ਮੁਲਾਕਾਤ ਉਤੇ ਦੱਸ ਦੇਵਾਂਗਾ।

ਕੁਕੂ ਭੈਣ ਜੀ ਦੀ ਸ਼ਾਦੀ ਦਾ ਕਾਰਡ ਵੀ ਮਿਲ ਗਿਆ ਹੈ। ਕੁਕੂ ਭੈਣ ਜੀ ਲਈ ਕੀ ਭੇਜਾਂ ? ਚਲੋ ਮੁਲਾਕਾਤ ਉਤੇ ਆਪਣੀ ਭੈਣ ਲਈ ਕੁਝ ਨਾ ਕੁਝ ਦੇ ਦੇਵਾਂਗਾ। ਇਕ ਮੁਸ਼ਕਲ ਹੋਰ ਵੀ ਖੜੀ ਹੋ ਗਈ



ਹੈ ਕਿ ਅਸੀਂ ਕੁਝ ਹੁਣ ਬਜ਼ਾਰੋਂ ਮੰਗਵਾ ਨਹੀਂ ਸਕਦੇ, ਨਹੀਂ ਤਾਂ ਮੈਂ ਕਿਸੇ ਨੂੰ ਨਰਾਜ਼ ਨਹੀਂ ਸੀ ਹੋਣ ਦੇਣਾ, ਚਾਹੇ ਪੈੱਨ ਹੀ ਕਿਉਂ ਨਾ ਭੇਜਦਾ। ਇਸ ਕਰਕੇ ਸਾਡੀ ਮੁਸ਼ਕਲ ਨੂੰ ਸਮਝਦੇ ਹੋਏ ਕਿਸੇ ਨੇ ਗੁੱਸਾ ਨਹੀਂ ਕਰਨਾ। ਰੂਬੀ ਭੈਣ ਜੀ, ਤੁਹਾਨੂੰ ਤਾਂ ਟਰੈਕ ਸੂਟ ਮਿਲ ਗਿਆ ਸੀ, ਹੋਰ ਤੁਸੀਂ ਹੁਣ ਕੀ ਚਾਹੁੰਦੇ ਹੋ ? ਅਗਰ ਵੱਸ ਚਲਦਾ ਤਾਂ ਹੋਰ ਕੋਈ ਚੀਜ਼ ਵੀ ਭੇਜ ਦੇਂਦਾ ਆਪਣੀ ਭੈਣ ਨੂੰ। ਮਾਮਾ ਜੀ ਨੂੰ ਵੀ ਸ਼ਰਟ ਮਿਲ ਗਈ ਸੀ ਪੰਜਵੜ ਵਾਲੀ। ਸਰਬਜੀਤ ਕੌਰ ਭੈਣ ਜੀ, ਦਵਿੰਦਰ ਕੌਰ ਭੈਣ ਜੀ, ਪਾਲ ਭੈਣ ਜੀ, ਫੌਜੀ ਵੀਰ ਭਤੀਜੇ ਸਾਰੇ ਪਰਿਵਾਰ ਨੂੰ ਫਤਹਿ ਬੁਲਾਉਣੀ।

ਹਰਜਿੰਦਰ ਸਿੰਘ

ਸੁਖਦੇਵ ਸਿੰਘ

ਪ੍ਰੀਵਾਰ ਨੂੰ ਚਿੱਠੀ

## ਸਾਡੀ ਸ਼ਹੀਦੀ ਤੇ ਕਿਸੇ ਨੇ ਗ਼ਮ ਦੇ ਅੱਥਰੂ ਨਹੀਂ ਕੇਰਨੇ

6-10-1992

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ॥

ਅੱਜ ਦੀ ਇਕ ਗੱਲ ਸੁਣਾਵਾਂ, ਦੁਪਹਿਰੇ ਮੈਂ ਗੁਟਕਾ ਸਾਹਿਬ ਤੋਂ ਪਾਠ ਕਰ ਰਿਹਾ ਸੀ ਤਾਂ ਗਾਰਡ-ਰੂਮ ਵਿਚੋਂ ਜ਼ੋਰ ਦੀ ਸਰਦਾਰ ਜੀ, 'ਸਤਿ ਸ੍ਰੀ ਅਕਾਲ' ਦੀ ਆਵਾਜ਼ ਆਈ। ਫਿਰ ਮੈਨੂੰ ਉਨ੍ਹਾਂ ਆਵਾਜ਼ ਦੇ ਕੇ ਬੁਲਾਇਆ। ਸੁਖਦੇਵ ਵੀਰ ਉਸ ਸਮੇਂ ਮੈਂ ਲੰਮਾ ਪੈ ਕੇ ਪਾਠ ਕਰਦਾ-ਕਰਦਾ ਸੌਂ ਗਿਆ ਸੀ। ਮੈਂ ਜਦੋਂ ਗਾਰਡ-ਰੂਮ ਕੋਲ ਗਿਆ ਤਾਂ ਅੱਗੇ ਡੀ.ਐਸ.ਪੀ. (ਐਸ.ਐਸ.ਪੀ.ਜੇਲ੍ਹ) ਤੇ ਸੀ.ਬੀ.ਆਈ. ਦਾ ਆਈ.ਜੀ. ਖੜੇ ਸਨ। ਡੀ.ਐਸ.ਪੀ. (ਐਸ.ਐਸ.ਪੀ. ਜੇਲ੍ਹ) ਤੇ ਸੀ.ਬੀ.ਆਈ. ਦਾ ਆਈ.ਜੀ. ਖੜੇ ਸਨ। ਡੀ.ਐਸ.ਪੀ. ਹੱਸ ਕੇ ਕਹਿੰਦਾ, "ਜਿੰਦਾ ਜੀ, ਚਿਹਰਾ ਬੜਾ ਉੱਜਲ (ਖ਼ੂਬਸੂਰਤ, ਤੇਜ਼ਵਾਲ) ਹੁੰਦਾ ਜਾ ਰਿਹਾ ਹੈ ?" ਮੈਂ ਕਿਹਾ, "ਇਹ ਸਤਿਗੁਰਾਂ ਦੀ ਮਿਹਰ ਦਾ ਸਦਕਾ ਹੈ। ਫਾਂਸੀ ਵਾਲੇ ਦਿਨ ਦੇਖਣਾ ਇਹ ਹੋਰ ਉੱਜਲ ਹੋਵੇਗਾ।" ਸੀ.ਬੀ.ਆਈ. ਦਾ ਆਈ.ਜੀ. ਮੈਨੂੰ ਪਹਿਲਾਂ ਇਕ ਵਾਰ ਨਾਸਕ ਜੇਲ੍ਹ ਵਿਚ ਵੀ ਮਿਲਿਆ ਸੀ। ਮੈਂ ਪੁਛਿਆ ਕਿ ਕਿਵੇਂ ਆਉਣਾ ਹੋਇਆ। ਤਾਂ ਕਹਿੰਦੇ ਕਿ ਅਸੀਂ ਸੋਚਿਆ ਕਿ ਹਾਲ-ਚਾਲ ਪੁੱਛ ਆਈਏ। ਕਾਫੀ ਚਿਰ ਗੱਲਾਂ ਚਲਦੀਆਂ ਰਹੀਆਂ। ਥੋੜ੍ਹੇ ਚਿਰ ਬਾਦ ਸੁੱਖਾ ਵੀਰਾ ਵੀ ਆ ਗਿਆ। ਆਈ.ਜੀ. ਕਹਿੰਦਾ ਕਿ ਤੁਸੀਂ ਬਹਾਦਰ ਹੋ, ਮੌਤ ਦੇ ਏਨਾ ਕਰੀਬ ਹੋਣ ਉਤੇ ਵੀ ਤੁਹਾਡੇ ਚਿਹਰਿਆਂ ਉਤੇ ਕੋਈ ਡਰ-ਭੈਅ ਨਹੀਂ, ਸਗੋਂ ਚਮਕ ਹੈ। ਮੈਂ ਹੱਸ ਕੇ ਕਿਹਾ ਕਿ ਉਸ ਤਰ੍ਹਾਂ ਤੁਸੀਂ ਸਾਨੂੰ ਅਤਿਵਾਦੀ, ਦਹਿਸ਼ਤਵਾਦੀ ਕਹਿੰਦੇ ਹੋ ਅਤੇ ਅੱਜ ਬਹਾਦਰ ਕਹਿੰਦੇ ਹੋ। ਤਾਂ ਆਈ.ਜੀ. ਕਹਿੰਦਾ ਕਿ ਤੁਹਾਡਾ ਵੀ ਕੋਈ ਮਕਸਦ ਹੈ, ਜਿਸ ਲਈ ਤੁਸੀਂ ਹੱਸ ਕੇ ਫਾਂਸੀ ਚੜ੍ਹ ਰਹੇ ਹੋ, ਅਸੀਂ ਤੁਹਾਨੂੰ ਕੁਝ ਵੀ ਕਹੀਏ ਫਿਰ ਵੀ ਤੁਸੀਂ ਸ਼ੇਰ ਹੋ। ਜਾਣ ਲੱਗਾ ਬੜੇ ਨਿੱਘ ਨਾਲ ਮਿਲ ਕੇ ਗਿਆ ਤੇ ਕਹਿੰਦਾ ਕਿ ਅਸੀਂ ਤੁਹਾਡੇ ਲਈ ਪ੍ਰਾਰਥਨਾ ਕਰਾਂਗੇ। ਮੈਂ ਆਖਿਆ ਕਿ ਸਾਡੇ ਲਈ ਨਹੀਂ, ਸਰਬੱਤ ਦੇ ਭਲੇ ਲਈ ਕਰੋ। ਗੱਲਾਂ ਬੜੀਆਂ ਹੋਈਆਂ ਸਨ, ਪਰ ਵਰਕਾ ਨਾ ਹੋਣ ਕਰਕੇ ਲਿਖ ਨਹੀਂ ਸਕਦਾ।

ਪਿਤਾ ਜੀ ਤੇ ਮਾਤਾ ਜੀ, ਤੁਹਾਡੇ ਪੁੱਤਰਾਂ ਉਤੇ ਸਤਿਗੁਰਾਂ ਦੀ ਬੜੀ ਮੇਹਰ ਹੈ। ਅੱਜ ਤੁਹਾਡੇ ਪੁੱਤਰਾਂ ਤੋਂ ਮੌਤ ਵੀ ਡਰ ਰਹੀ ਹੈ। ਅਜੀਬ ਜਿਹੀ ਖੁਸ਼ੀ ਅਸੀਂ ਮਹਿਸੂਸ ਕਰ ਰਹੇ ਹਾਂ ਤੇ ਆਪਣੇ ਆਪ ਨੂੰ ਬੜੇ ਖੁਸ਼-ਕਿਸਮਤ ਸਮਝ ਰਹੇ ਹਾਂ ਕਿ ਸਤਿਗੁਰਾਂ ਨੇ ਸਾਡੇ ਉਤੇ ਬੜੀਆਂ ਬਖਸ਼ੀਸ਼ਾਂ ਕੀਤੀਆਂ। ਮਾਤਾ



ਜੀ, ਮੈਂ ਜਦੋਂ ਤੁਹਾਡੇ ਬਾਰੇ ਸੋਚਦਾ ਹਾਂ ਤਾਂ ਬੜਾ ਫਖਰ ਮਹਿਸੂਸ ਕਰਦਾ ਹਾਂ ਕਿ ਮੈਨੂੰ ਰੱਬ ਵਰਗੀ ਮਾਂ ਮਿਲੀ ਜਿਨ੍ਹਾਂ ਦੀ ਸਿਖਿਆ ਸਦਕਾ ਅੱਜ ਮੈਂ ਆਪਣੀ ਮੰਜ਼ਿਲ ਉਤੇ ਪਹੁੰਚ ਗਿਆ ਹਾਂ। ਮੇਰੀ ਇਹੀ ਅਰਦਾਸ ਹੈ ਕਿ ਮੈਂ ਹਰ ਜਨਮ ਵਿਚ ਤੁਹਾਡਾ ਪੁੱਤਰ ਹੋਵਾਂ। ਮਾਤਾ ਜੀ, ਪਿਤਾ ਜੀ ਹਮੇਸ਼ਾਂ ਹੀ ਚੜ੍ਹਦੀਆਂ ਕਲਾਂ ਵਿਚ ਰਹਿਣਾ ਤੇ ਨਾਮ ਜਪਦੇ ਰਹਿਣਾ। ਆਪਣੇ ਸਾਰੇ ਪਰਿਵਾਰ ਉਤੇ ਹੀ ਮੈਨੂੰ ਬੜਾ ਮਾਣ ਹੈ। ਦੋ ਦਿਨ ਬਾਕੀ ਹਨ ਫਾਂਸੀ ਦੇ ਤੇ ਅਜੇ ਪਤਾ ਨਹੀਂ ਤੁਸੀਂ ਪੂਨੇ ਪਹੁੰਚੋ ਕਿ ਨਹੀਂ। ਲਗਦਾ ਹੈ ਆਖਰੀ ਦਿਨ ਇਕ ਹੀ ਮੁਲਾਕਾਤ ਹੋਵੇਗੀ। ਕੋਈ ਗੱਲ ਨਹੀਂ, ਬਥੇਰੀਆਂ ਰੱਬ ਨੇ ਮੁਲਾਕਾਤਾਂ ਕਰਵਾਈਆਂ, ਨਾਂ ਵੀ ਹੋਵੇਗੀ ਤਾਂ ਕੋਈ ਪਰਵਾਹ ਨਹੀਂ। ਸਾਰੇ ਪਰਿਵਾਰ, ਰਿਸ਼ਤੇਦਾਰ, ਨਗਰ-ਵਾਲਿਆਂ ਨੇ ਚੜ੍ਹਦੀਆਂ ਕਲਾਂ ਵਿਚ ਰਹਿਣਾ ਤੇ ਨਾਮ ਜਪਦੇ ਰਹਿਣਾ। ਸੁਖਦੇਵ ਵੀਰਾ ਵੀ ਚਿੱਠੀ ਲਿਖੀ ਜਾ ਰਿਹਾ ਹੈ। ਬਾਹਰ ਨਿੱਕਾ-ਨਿੱਕਾ ਮੀਂਹ ਪੈ ਰਿਹਾ ਹੈ। ਬੜਾ ਹੀ ਸੋਹਣਾ ਮੌਸਮ ਬਣਿਆ ਹੈ। ਹੁਣ ਇਕ ਹਾਸੇ ਵਾਲੀ ਗੱਲ ਸੁਣਾਵਾਂ। ਕੱਲ੍ਹ ਪਰਸੋਂ ਮੈਨੂੰ ਜੇਲ੍ਹਰ ਹੌਲੀ ਜਿਹੀ ਆ ਕੇ ਪੁਛਦਾ ਕਿ ਤੁਹਾਡੀ ਆਖਰੀ ਖਾਹਿਸ਼ ਕੀ ਹੈ ? ਤਾਂ ਮੈਂ ਉਸਨੂੰ ਅੱਗੋਂ ਹੱਸ ਕੇ ਕਿਹਾ ਕਿ ਮੇਰੀ ਜਗਾ ਸੁਪਰਇੰਟੈਂਡੈਂਟ ਨੂੰ ਫਾਂਸੀ ਚੜ੍ਹਾ ਦਿਉ। ਤਾਂ ਉਹ ਬੜਾ ਹੱਸਿਆ। ਮੈਂ ਆਈ.ਜੀ. ਨੂੰ ਵੀ ਦੋ ਚੁਟਕਲੇ ਸੁਣਾਏ। ਇਕ ਇਹੋ ਹੀ ਸੁਪਰਇੰਟੈਂਡੈਂਟ ਵਾਲਾ ਤੇ ਇਕ ਹੋਰ। ਇਕ ਫਾਂਸੀ ਵਾਲੇ ਨੂੰ ਆਖਰੀ ਖਾਹਿਸ਼ ਪੁੱਛੀ ਜਾਂਦੀ ਹੈ ਤਾਂ ਉਹ ਕਹਿੰਦਾ ਹੈ ਕਿ ਮੈਂ ਖਰਬੂਜਾ ਖਾਣਾ ਹੈ। ਤਾਂ ਉਹ ਕਹਿੰਦੇ ਕਿ ਖਰਬੂਜੇ ਦਾ ਤੇ ਹੁਣ ਮੌਸਮ ਨਹੀਂ ਹੈ। ਤਾਂ ਉਹ ਕਹਿੰਦਾ ਕਿ ਕੋਈ ਗੱਲ ਨਹੀਂ, ਤਦ ਤਕ ਮੈਂ ਇੰਤਜ਼ਾਰ ਕਰ ਲਵਾਂਗਾ।

ਜੰਡਿਆਲੇ ਵਾਲੇ ਮਾਸੀ ਜੀ, ਮਾਸੜ ਜੀ, ਰਾਜਵੰਤ ਕੌਰ ਭੈਣ ਜੀ, ਕੁਲਵਿੰਦਰ ਕੌਰ ਭੈਣ ਜੀ, ਲਾਲੀ ਵੀਰ ਜੀ, ਰਾਜ ਵੀਰ, ਮਾਸੜ ਜੀ, ਨਿਰੰਜਣ ਸਿੰਘ ਜੀ, ਵੀਰ ਹਰਦੀਪ ਸਿੰਘ, ਮਾਮਾ ਜੀ ਠਾਕੁਰ ਸਿੰਘ ਤੇ ਸਮੂਹ ਪਰਿਵਾਰਾਂ ਨੂੰ, ਮਾਮਾ ਜੀ ਲੰਬੜਦਾਰਾਂ ਦੇ ਪਰਿਵਾਰ ਨੂੰ, ਮਾਮਾ ਜੀ ਸੰਤੋਖ ਸਿੰਘ, ਮਾਸੀ ਜੀ, ਵੀਰ ਗਿੰਨੀ, ਭਾਬੀ ਜੀ, ਭਤੀਜੀ, ਬਲਦੇਵ ਭੈਣ ਜੀ, ਜੀਜਾ ਜੀ, ਭਾਣਜੀ, ਭਾਣਜਾ, ਮਾਮਾ ਜੀ ਦੀਪ ਸਿੰਘ, ਵੀਰ ਬਿਟੂ, ਭਾਬੀ ਜੀ, ਵੀਰ ਚੁਚੂ, ਭਤੀਜੇ, ਮਾਮੀ ਜੀ, ਵੀਰ, ਭੈਣਾਂ, ਮਾਮਾ ਜੀ ਗੁਰਦੇਵ ਸਿੰਘ, ਕੁੱਕੂ ਭੈਣ ਜੀ, ਪਾਲ ਵੀਰ, ਰੂਬੀ ਭੈਣ, ਮਾਸੀ ਜੀ, ਬਾਪੂ ਵੀਰ ਸਿੰਘ ਜੀ, ਵੱਡੇ ਬਾਪੂ, ਮਾਸੜ ਜੀ ਕਸ਼ਮੀਰ ਸਿੰਘ, ਮੀਟੂ ਵੀਰ, ਦਵਿੰਦਰ ਸਿੰਘ ਵੀਰ, ਭਾਬੀ ਜੀ, ਭਤੀਜਾ, ਭਤੀਜੀ, ਕਾਲੇ ਕੇ ਵਾਲੇ, ਭੈਣ ਜੀ, ਭਾਜੀ ਪਰਿਵਾਰ, ਰਈਏ ਵਾਲਾ ਪਰਿਵਾਰ, ਚਤਾਲੇ ਵਾਲੇ ਮਾਜੀਂ ਬਾਪੂ ਜੀ (ਦੋਵੇਂ), ਜੋਗਾ ਵੀਰ, ਭੈਣਾਂ, ਵੀਰ, ਸ਼ਹਿਰ ਵਾਲੇ ਭੂਆ ਜੀ, ਪੱਪੂ ਵੀਰ, ਫੁੱਫੜ ਜੀ ਤੇ ਪਰਿਵਾਰ, ਰਾਣੀਆਂ ਵਾਲੇ ਸਾਰੇ ਪਰਿਵਾਰ, ਮਾਸੀ ਜੀ ਨਿੰਦਰ ਕੌਰ, ਮਾਸੜ ਜੀ, ਹਰਦੀਪ ਕੌਰ ਭੈਣ ਜੀ, ਜੀਜਾ ਜੀ, ਜਿੰਦ ਭੈਣ ਜੀ, ਵੀਰ ਗੁਰਮੁਖ ਸਿੰਘ, ਸੋਨੂੰ ਭੈਣ, ਵੀਰ (ਛੋਟਾ), ਰਤਨਗੜ੍ਹ ਵਾਲੇ ਚਰਨਜੀਤ ਕੌਰ ਭੈਣ, ਸ਼ੀਰੋ ਭੈਣ ਜੀ ਤੇ ਪਰਿਵਾਰਾਂ ਨੂੰ, ਪਰਮਜੀਤ ਮਾਸੜ ਦੀ ਗਦਲੀ ਪਰਿਵਾਰ, ਮਾਸੜ ਜੀ ਦਰਸ਼ਨ ਸਿੰਘ ਤੇ ਪਰਿਵਾਰ, ਭਾਉ ਪ੍ਰੀਤਮ ਸਿੰਘ ਜੀ, ਚਾਚਾ ਜੀ ਦਰਸ਼ਨ ਸਿੰਘ ਸਰਪੰਚ, ਚਾਚਾ ਕਰਤਾਰ ਸਿੰਘ ਜੀ ਤੇ ਪਰਿਵਾਰ ਨੂੰ, ਭਾਊ ਮਲੂਕ ਸਿੰਘ ਜੀ, ਸਾਬ, ਕੰਵਲ, ਕਿੰਦਰ, ਭਾਊ ਨਿਰੰਜਣ ਸਿੰਘ ਜੀ ਤੇ ਪਰਿਵਾਰ, ਚਾਚਾ ਜੰਮੀਰ ਸਿੰਘ ਜੀ, ਵੀਰ ਗੁਰਜੀਤ ਸਿੰਘ, ਵੀਰ ਨਿੰਦਰ,

ਭਰਜਾਈਆਂ, ਭੈਣਾਂ, ਭਤੀਜੇ, ਚਾਚਾ ਪਿਆਰਾ ਸਿੰਘ ਜੀ, ਚਾਚੀ ਜੀ, ਖਨੌਰ ਵਾਲੇ ਮਾਸੀ ਜੀ, ਵੀਰ ਅਜੀਤ ਸਿੰਘ, ਭਾਬੀ ਜੀ, ਬੱਚੇ, ਵੀਰ ਤੇ ਪਰਿਵਾਰ ਡਾ: ਹਰਦੀਪ ਸਿੰਘ ਜੀ, ਮਾਸਟਰ ਲੱਖਾ ਸਿੰਘ ਜੀ, ਵੀਰ ਹਰਮਿੰਦਰ ਸਿੰਘ ਜੀ, ਵੀਰ ਸੁਖਚੈਨ ਸਿੰਘ ਜੀ, ਵੀਰ ਸਤਵਿੰਦਰ ਸਿੰਘ, ਵੀਰ ਨਿਰਮਲ ਸਿੰਘ ਤੇ ਪਰਿਵਾਰ, ਚਾਚਾ ਜੀ ਗੁਰਜੀਤ ਸਿੰਘ, ਭਾਜੀ ਇੰਦਰਜੀਤ ਸਿੰਘ ਜੀ, ਭੈਣ ਜੀ, ਰਮਨ, ਬੱਬ, ਮਾਸੜ ਜੀ, ਮਾਸੀ ਜੀ, ਰੋਜ਼ੀ ਭੈਣ ਤੇ ਪਰਿਵਾਰ, ਜੰਮੂ ਵਾਲੀਆਂ ਭੈਣਾਂ, ਬਹਾਦਰਪੁਰ ਵਾਲੇ, ਵੀਰ ਦਿਲਬਾਗ ਸਿੰਘ, ਵੀਰ ਦਲਜੀਤ ਸਿੰਘ, ਤਾਇਆ ਜੀ ਦਲੀਪ ਸਿੰਘ ਜੀ, ਤਾਇਆ ਗੁਰਦੀਪ ਸਿੰਘ ਜੀ, ਭੈਣ ਜੀ ਬਲਵਿੰਦਰ ਕੌਰ, ਭੂਆ ਜੀ, ਫੁੱਫੜ ਜੀ, ਬਲਦੇਵ ਸਿੰਘ ਵੀਰ, ਰਣਦੀਪ ਵੀਰ, ਨਿੰਦਰ ਭੈਣ, ਰੱਜੀ ਭੈਣ, ਅਮਰੀਕ ਸਿੰਘ ਜੀ, ਭਾਬੀਆਂ ਦੇ ਪਰਿਵਾਰਾਂ ਅਤੇ ਹੋਰ ਵੀ ਸਾਰੇ ਪਰਿਵਾਰ ਤੇ ਰਿਸ਼ਤੇਦਾਰਾਂ ਨੂੰ ਜੋ ਮੇਰੇ ਦਿਲ ਵਿਚ ਵੱਸਦੇ ਹਨ, ਸਤਿਕਾਰ ਦੇਣਾ ਤੇ ਗੁਰੂ ਫਤਹਿ ਬੁਲਾਉਣੀ। ਵਰਕੇ ਦੀ ਘਾਟ ਹੋਣ ਕਰਕੇ ਸਾਰਿਆਂ ਦੇ ਨਾਮ ਨਹੀਂ ਲਿਖ ਸਕਿਆ, ਪਰ ਮੇਰੇ ਦਿਲ ਵਿਚ ਲਿਖੇ ਹਨ ਸਭ ਦੇ ਨਾਮ। ਆਪ ਸਭ ਵਲੋਂ ਜੋ ਪਿਆਰ ਸਾਨੂੰ ਮਿਲਿਆ, ਉਸ ਲਈ ਅਸੀਂ ਆਪ ਸਭ ਦੇ ਰਿਣੀ ਹਾਂ। ਉਸ ਪਿਆਰ ਨੂੰ ਹਮੇਸ਼ਾਂ ਅਸੀਂ ਸੰਭਾਲ ਕੇ ਰੱਖਾਂਗੇ ਅਗਲੇ ਜਨਮਾਂ ਤਕ। ਕਹਿਣ ਲਿਖਣ ਵਿਚ ਜਾਂ ਅੱਗੇ-ਪਿਛੇ ਗਲਤੀ ਹੋ ਗਈ ਹੋਵੇ ਤਾਂ ਦੋਵੇਂ ਹੱਥ ਜੋੜਕੇ ਮੁਆਫ਼ੀ ਚਾਹੁੰਦੇ ਹਾਂ।

ਤੁਹਾਡੇ ਆਪਣੇ :
ਹਰਜਿੰਦਰ ਸਿੰਘ
ਸੁਖਦੇਵ ਸਿੰਘ



ਪ੍ਰੀਵਾਰ ਨੂੰ ਚਿੱਠੀ

## ਸਾਡੇ ਕਾਗਜ਼ ਤੇ ਪੈੱਨ ਵੀ ਇਨ੍ਹਾਂ ਨੂੰ ਏ.ਕੇ.47 ਨਜ਼ਰ ਆਉਂਦੇ ਹਨ

ਸੁਖਦੇਵ ਸਿੰਘ, ਹਰਜਿੰਦਰ ਸਿੰਘ,
ਪੂਨਾ ਜੇਲ੍ਹ,
6-10-1992

ੴ ਸਤਿਗੁਰ ਪ੍ਰਸਾਦਿ ॥
ਅਕਾਲ ਸਹਾਇ,

ਪਿਆਰੇ ਅਤੇ ਸਤਿਕਾਰਯੋਗ ਪਿਤਾ ਜੀ, ਮਾਤਾ ਜੀ, ਮੁਗਲਵਾਲਾ ਇੰਗਲੈਂਡ ਵਾਲੇ, ਗੰਗਾਨਗਰ ਵਾਲੇ, ਦੋਨੋਂ ਭੂਆ ਜੀ ਗਦਲੀ, ਦੋਨੋਂ ਫੁੱਫੜ ਜੀ, ਵੱਡੇ ਬਾਪੂ ਜੀ, ਬਾਪੂ ਵੀਰ ਸਿੰਘ ਜੀ, ਬੀਜੀ, ਭਾਜੀ, ਕੁਲਵੰਤ ਸਿੰਘ ਚਾਚਾ ਜੀ ਤੇ ਸਮੂਹ ਪਰਿਵਾਰ, ਦੀਪ ਸਿੰਘ ਚਾਚਾ ਜੀ ਤੇ ਸਮੂਹ ਪਰਿਵਾਰ, ਜੀਤ ਸਿੰਘ ਚਾਚਾ ਜੀ ਤੇ ਸਮੂਹ ਪਰਿਵਾਰ, ਗੁਰਦੇਵ ਸਿੰਘ ਚਾਚਾ ਜੀ ਤੇ ਸਮੂਹ ਪਰਿਵਾਰ, ਖੱਬਿਆਂ ਵਾਲਾ ਸਮੂਹ ਪਰਿਵਾਰ, ਨਿੰਦਰ ਭੂਆ ਜੀ ਤੇ ਸਮੂਹ ਪਰਿਵਾਰ, ਰਤਨਗੜ੍ਹ ਵਾਲਾ ਸਮੂਹ ਪਰਿਵਾਰ, ਬੂੜਾ ਫਾਰਮ ਯੂ.ਪੀ. ਸਮੂਹ ਪਰਿਵਾਰ, ਗਗੜੇਵਾਲ ਸਮੂਹ ਪਰਿਵਾਰ, ਵੀਰ ਮਨਜੀਤ ਸਿੰਘ, ਵੀਰ ਰਾਜਿੰਦਰ ਸਿੰਘ, ਵੀਰ ਅਜਮੇਰ ਸਿੰਘ, ਵੀਰ ਮਨਜੀਤ ਸਿੰਘ ਤਾਂਬੜ, ਵੀਰ ਕੁਲਦੀਪ ਸਿੰਘ, ਚਹੇੜੂ, ਵੀਰ ਜਸਬੀਰ ਸਿੰਘ ਚਹੇੜੂ, ਵੀਰ ਜਸਬੀਰ ਸਿੰਘ ਕਵੀਸ਼ਰ, ਵੀਰ ਗੁਰਬਚਨ ਸਿੰਘ, ਭਾਜੀ ਕੁਲਦੀਪ ਸਿੰਘ 16 ਜੈਡ, ਭਾਜੀ ਦਰਸ਼ਨ ਸਿੰਘ , ਭਾਜੀ ਇੰਦਰਜੀਤ ਸਿੰਘ, ਭਾਜੀ ਸਵਰਨ ਸਿੰਘ, ਭਾਜੀ ਕਸ਼ਮੀਰ ਸਿੰਘ, ਭੈਣ ਜੀ ਮਹਿੰਦਰ ਕੌਰ, ਭੈਣ ਜੀ ਟਾਟਾਨਗਰ, ਭੈਣ ਜੀ ਰਜਵਿੰਦਰ ਕੌਰ, ਕੁਲਵੰਤ ਕੌਰ, ਜਸਪਾਲ ਕੌਰ, ਸੁਰਿੰਦਰ ਕੌਰ, ਬਲਵਿੰਦਰ ਕੌਰ, ਭੈਣ ਜੀ ਦਲਜੀਤ ਕੌਰ, ਬਲਵੀਰ ਕੌਰ, ਰਣਜੀਤ ਕੌਰ, ਬਲਵਿੰਦਰ ਕੌਰ (ਇੰਗਲੈਂਡ), ਭੈਣ ਜੀ ਮਨਜੀਤ ਕੌਰ ਤਾਂਬੜ, ਭੈਣ ਜੀ ਪਰਮਜੀਤ ਕੌਰ ਬੰਬੇ, ਰਵਿੰਦਰ ਕੌਰ, ਚਰਨਜੀਤ ਕੌਰ ਜੰਮੂ, ਭੈਣ ਜੀ ਬਲਦੇਵ ਕੌਰ, ਭਾਜੀ ਪ੍ਰਗਟ ਸਿੰਘ, ਵੀਰ ਜਸਵਿੰਦਰ ਸਿੰਘ ਮਿੱਕੀ, ਭੈਣ ਜੀ ਕੁੱਕੂ, ਰੂਬੀ, ਭੈਣ ਜੀ ਜਸਵਿੰਦਰ ਕੌਰ ਮੁਗਲਵਾਲਾ, ਭੈਣ ਜੀ ਸਰਬਜੀਤ ਕੌਰ, ਦਵਿੰਦਰ ਕੌਰ, ਪਾਲ ਭੈਣ ਜੀ ਪੰਜਵੜ, ਜੱਸ ਭੈਣ ਜੀ, ਭਰਜਾਈ ਨਿਰਮਲਜੀਤ ਕੌਰ, ਸੁਖਜੀਤ ਕੌਰ, ਜਸਵਿੰਦਰ ਕੌਰ 16 ਐਫ., ਮਹਿੰਦਰ ਕੌਰ ਗਦਲੀ, ਚਰਨਜੀਤ

ਕੌਰ 281 ਹੈਡ, ਵੀਰ ਨਿਰਭੈਲ ਸਿੰਘ, ਵੀਰ ਭੁਪਿੰਦਰ ਸਿੰਘ, ਵੀਰ ਰਣਜੀਤ ਸਿੰਘ, ਕੇਵਲ ਸਿੰਘ, ਭਾਣਜੀ ਰਮਨਪ੍ਰੀਤ ਕੌਰ, ਰਣਵੀਰ ਕੌਰ, ਸਵੀਟੀ, ਕੰਵਲਜੀਤ, ਸਿਮਰਨਜੀਤ ਕੌਰ, ਹਰਸ਼ਰਨ ਕੌਰ, ਭਾਣਜੀ ਪਰਮਜੀਤ ਕੌਰ ਗਗੜੇਵਾਲ, ਭੈਣ ਜੀ ਪ੍ਰਭਦੀਪ ਕੌਰ ਗਗੜੇਵਾਲ, ਭਤੀਜੇ ਕਾਨ੍ਹ ਸਿੰਘ, ਪਰਤੱਖ ਸਿੰਘ, ਮਥੁਰਾ ਸਿੰਘ, ਮਨਦੀਪ ਸਿੰਘ, ਰਮਨਦੀਪ ਸਿੰਘ, ਲਵਦੀਪ ਸਿੰਘ, ਗੁਰਜੰਟ ਸਿੰਘ ਇੰਗਲੈਂਡ, ਭਤੀਜੀਆਂ ਹਰਮਨ, ਸਿਮਰਨ, ਸ਼ਰਨਜੀਤ ਕੌਰ, ਜਸਵਿੰਦਰ ਕੌਰ, ਅਰੁਨਦੀਪ, ਅਮਨਦੀਪ, ਰੂਪਦਮਨ, ਭਾਣਜਾ ਬੱਬ, ਗੁਰਪਿੰਦਰ, ਮਨਪਿੰਦਰ, ਗੁਰਵਿੰਦਰ ਸਿੰਘ, ਸਹਿਬੇਗ ਸਿੰਘ, ਭਾਣਜੀ ਸਰਬਜੀਤ ਕੌਰ, ਪ੍ਰਕਾਸ਼ ਕੌਰ, ਭੈਣ ਜੀ ਮਨਜੀਤ ਕੌਰ, ਵੀਰ ਜਗਦੀਪ ਸਿੰਘ 16 ਜੈਡ, ਭੈਣ ਜੀ ਮਨਜੀਤ ਕੌਰ, ਵੀਰ ਜਸਬੀਰ ਸਿੰਘ, ਜਿੰਦ ਭੈਣ ਜੀ, ਹਰਦੀਪ ਭੈਣ ਜੀ, ਵੀਰ ਲਖਵਿੰਦਰ ਸਿੰਘ 10 ਐਫ. ਅਤੇ ਸਮੂਹ ਸਾਧ ਸੰਗਤ ਜੀਉ

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਪਰਮਾਤਮਾ ਦੀ ਮਿਹਰ ਸਦਕਾ ਅਸੀਂ ਚੜ੍ਹਦੀ-ਕਲਾ ਵਿਚ ਹਾਂ। ਆਪ ਸਭ ਤੇ ਪੰਥ ਦੀ ਚੜ੍ਹਦੀ-ਕਲਾ ਲਈ ਮਾਲਕ ਦੇ ਦਰ ਉਤੇ ਜੋਦੜੀ ਹੈ। ਰਾਤ ਦੇ ਨੌਂ ਵੱਜ ਗਏ ਹਨ। ਅਜੇ ਬੰਦੀ ਨਹੀਂ ਹੋਈ। ਸਾਰੇ ਸਿਪਾਹੀ ਚੌਕੜੀ ਮਾਰ ਕੇ ਬੈਠੇ ਹਨ। ਦਿਲ ਤਾਂ ਕਰਦਾ ਸੀ ਕਿ ਸਾਰਿਆਂ ਨੂੰ ਵੱਖਰੀ-ਵੱਖਰੀ ਚਿੱਠੀ ਲਿਖੀ ਜਾਵੇ, ਪਰ ਸਮਾਂ ਬਹੁਤ ਘੱਟ ਹੈ ਤੇ ਵਰਕਿਆਂ ਦਾ ਵੀ ਕਾਲ ਪੈ ਗਿਆ ਹੈ। ਚਿੱਠੀਆਂ ਵੀ ਜੇਲ੍ਹ ਵਾਲੇ ਕਿਸੇ ਪਾਸੇ ਨਹੀਂ ਪਾਉਣ ਦਿੰਦੇ। ਕਾਗਜ਼ ਸਾਰੇ ਲੈ ਗਏ ਹਨ। ਸਾਡੇ ਕਾਗਜ਼ ਤੇ ਪੈੱਨ ਵੀ ਇਹਨਾਂ ਨੂੰ ਏ.ਕੇ.47 ਨਜ਼ਰ ਆਉਂਦੇ ਹਨ। ਇਥੇ ਇਹਨਾਂ ਲੋਕਾਂ ਦੀ ਨੀਂਦ ਹਰਾਮ ਹੋ ਚੁੱਕੀ ਹੈ। ਸਾਰੇ ਸਹਿਮੇ ਪਏ ਹਨ, ਪਰ ਆਪ ਸਭ ਦੀਆਂ ਅਰਦਾਸਾਂ ਤੇ ਸਤਿਗੁਰਾਂ ਦੀ ਮਿਹਰ ਸਦਕਾ ਅਸੀਂ ਗੱਜ ਰਹੇ ਹਾਂ। ਜਿਸ ਸੁਲੱਖਣੀ ਘੜੀ ਲਈ ਬਹੁਤ ਸਮੇਂ ਤੋਂ ਉਤਾਵਲੇ ਸਾਂ, ਉਹ 9-10-1992 ਨੂੰ ਸਵੇਰੇ ਚਾਰ ਵਜੇ ਆ ਰਹੀ ਹੈ। ਇਸ ਖੁਸ਼ੀ ਵਿਚ ਅਸੀਂ ਫੁੱਲੇ ਨਹੀਂ ਸਮਾ ਰਹੇ।

ਉਪਰ ਸਾਰਿਆਂ ਦੇ ਨਾਂ ਲਿਖਣ ਦੀ ਕੋਸ਼ਿਸ਼ ਕੀਤੀ, ਜਿਸ ਤਰ੍ਹਾਂ ਯਾਦ ਆਉਂਦੇ ਗਏ ਲਿਖ ਦਿੱਤੇ। ਭੁੱਲ-ਭੁਲੇਖੇ ਕਿਸੇ ਦਾ ਨਾਮ ਰਹਿ ਗਿਆ ਹੋਵੇ, ਇਸਦੀ ਮੁਆਫੀ ਚਾਹੁੰਦੇ ਹਾਂ। ਇਕ ਜੇਲ੍ਹ ਵਾਲੇ ਘੜੀ-ਮੁੜੀ ਸਿਰ ਉਤੇ ਆ ਖੜ੍ਹੇ ਹੁੰਦੇ ਹਨ ਤੇ ਮਿੰਨਤਾਂ-ਤਰਲੇ ਕਰਦੇ ਹਨ ਕਿ ਬੰਦ ਹੋ ਜਾਉ। ਇਹਨਾਂ ਦੇ ਤਰਲਿਆਂ ਵਿਚ ਵੀ ਖੁਦਗਰਜ਼ੀ ਹੈ। ਇਹ ਸਭ ਛਿੱਤਰਾਂ ਦੇ ਯਾਰ ਹਨ।

ਪਿਆਰੇ ਵੀਰ ਰਜਿੰਦਰ ਸਿੰਘ, ਮਨਜੀਤ ਸਿੰਘ, ਭੈਣ ਜੀ ਦਲਜੀਤ ਕੌਰ ਤੇ ਬਲਵੀਰ ਕੌਰ ਜੀ, ਤੁਹਾਡੀਆਂ ਪਿਆਰ-ਭਰੀਆਂ ਚਿੱਠੀਆਂ ਮਿਲ ਗਈਆਂ ਸਨ, ਪਰ ਜਵਾਬ ਨਹੀਂ ਦਿੱਤਾ ਗਿਆ। ਮੁਆਫ ਕਰਨਾ। ਭੈਣ ਜੀ ਰਵਿੰਦਰ ਕੌਰ ਤੇ ਚਰਨਜੀਤ ਕੌਰ ਜੀ ਤੁਹਾਡੀਆਂ ਚਿੱਠੀਆਂ ਵੀ ਮਿਲ ਗਈਆਂ ਸਨ ਤੇ ਜਵਾਬ ਵੀ ਦਿੱਤਾ ਸੀ, ਪਰ ਪਤਾ ਨਹੀਂ ਕਿ ਇਨ੍ਹਾਂ ਚਿੱਠੀ ਜਾਣ ਵੀ ਦਿੱਤੀ ਹੈ ਕਿ ਨਹੀਂ।

ਆਪ ਸਭ ਤੋਂ ਅਥਾਹ ਪਿਆਰ ਮਿਲਿਆ ਤੇ ਆਪ ਸਭ ਨੂੰ ਹਮੇਸ਼ਾਂ ਆਪਣੇ ਅੰਗ ਸੰਗ ਮਹਿਸੂਸ ਕੀਤਾ। ਅਸੀਂ ਭੁੱਲਣਹਾਰ ਹਾਂ ਅਤੇ ਬਹੁਤ ਸਾਰੀਆਂ ਗਲਤੀਆਂ ਵੀ ਹੋਈਆਂ ਹੋਣਗੀਆਂ, ਖਿਮਾਂ ਦੇ



ਜਾਚਕ ਹਾਂ।

ਬੀਜੀ ਸੁਰਜੀਤ ਕੌਰ ਜੀ (281 ਹੈਡ) ਤੁਹਾਡੀ ਅਰਦਾਸ ਪਰਮਾਤਮਾ ਦੇ ਦਰ ਉਤੇ ਮਨਜ਼ੂਰ ਹੋ ਗਈ ਹੈ। ਤੁਹਾਡੇ ਪੁੱਤਰ ਜ਼ਿੰਦਗੀ ਦੇ ਇਮਤਿਹਾਨ ਵਿਚ ਸਫਲ ਹੋ ਗਏ ਹਨ। ਆਖਰ ਉਤੇ ਵੀ ਅਸੀਂ ਆਪਣੇ ਮਹਾਨ ਬੀਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ। ਪਰਮਾਤਮਾ ਜ਼ਰੂਰ ਕ੍ਰਿਪਾ ਕਰੇਗਾ।

6-10-1992

ਭਾਈ ਸੁਖਦੇਵ ਸਿੰਘ ਸੁੱਖਾ

# ਸਾਡੀ ਸ਼ਹੀਦੀ ਉਤੇ ਕਿਸੇ ਨੇ ਵੀ ਗ਼ਮ ਦੇ ਅਥਰੂ ਨਹੀਂ ਕੇਰਨੇ

ਹੁਣੇ-ਹੁਣੇ ਇਸ ਵਕਤ ਜੇਲ੍ਹ-ਵਾਲਿਆਂ ਨਾਲ ਆਪ ਸਭ ਦੀਆਂ ਹੀ ਗੱਲਾਂ ਚਲ ਰਹੀਆਂ ਸਨ। ਅਸੀਂ ਕਿਹਾ ਕਿ ਸਾਰੇ ਇਥੇ ਪਹੁੰਚ ਗਏ ਹੋਣਗੇ, ਪਰ ਤੁਸੀਂ ਮੁਲਾਕਾਤ ਨਹੀਂ ਕਰਾਈ। ਇਨਸਾਨੀਅਤ ਨਾਂ ਦੀ ਇਨ੍ਹਾਂ ਲੋਕਾਂ ਵਿਚ ਕੋਈ ਚੀਜ਼ ਨਹੀਂ। ਚੰਦੂ ਤੇ ਗੰਗੂ ਦੀਆਂ ਰੂਹਾਂ ਇਨ੍ਹਾਂ ਵਿਚ ਵੱਸਦੀਆਂ ਹਨ। ਅਜੇ ਬੰਦੀ ਨਹੀਂ ਹੋਈ, ਪਰ ਅਸੀਂ ਬੈਠੇ ਆਪਣੇ ਅੰਦਰ ਹਾਂ। ਵੀਰ ਹਰਜਿੰਦਰ ਸਿੰਘ ਵੀ ਚਿੱਠੀ ਲਿਖ ਰਿਹਾ ਹੈ। ਮੱਠੀ-ਮੱਠੀ ਬਰਸਾਤ ਹੋ ਰਹੀ। ਪਹਿਲਾਂ ਤਾਂ ਕਾਫ਼ੀ ਜ਼ੋਰ ਨਾਲ ਆਈ ਸੀ। ਸਾਡੀ ਸ਼ਹੀਦੀ ਉਤੇ ਕਿਸੇ ਨੇ ਵੀ ਗ਼ਮ ਦੇ ਅੱਥਰੂ ਨਹੀਂ ਕੇਰਨੇ। ਇਹ ਤੇ ਆਪਣੇ ਸਭ ਲਈ ਖੁਸ਼ੀਆਂ ਭਰਿਆ ਸਮਾਂ ਹੈ ਤੇ ਇਸੇ ਖੁਸ਼ੀ ਵਿਚ ਅਸੀਂ ਵੰਡਣ ਲਈ ਬੂੰਦੀ ਤਿਆਰ ਕਰਵਾ ਰੱਖੀ ਹੈ। ਆਪ ਸਭ ਤੋਂ ਸਦਾ ਹੀ ਬੇਹਿਸਾਬ ਪਿਆਰ ਮਿਲਿਆ ਹੈ। ਆਪ ਸਭ ਦੀਆਂ ਅਰਦਾਸਾਂ ਸਦਕਾ ਹੀ ਅੱਜ ਅਸੀਂ ਪੂਰਨ ਚੜ੍ਹਦੀ-ਕਲਾ ਵਿਚ ਹਾਂ।

7-10-1992 ਦੀ ਰਾਤ ਚਿੱਠੀ ਵਿਚ ਬੰਦ ਕਰ ਦਿੱਤੀ ਹੈ। ਰਾਤ ਬੰਦੀ ਬਾਰ੍ਹਾਂ ਵਜੇ ਕੀਤੀ। ਮੈਂ ਰਾਤ ਬਿਸਤਰਾ ਬਾਹਰ ਹੀ ਕੱਢ ਲਿਆ ਸੀ। ਵੀਰ ਕਹਿੰਦਾ ਕਿ ਤੂੰ ਸੌਂ ਤੇ ਮੈਂ ਪਹਿਰਾ ਦਿੰਦਾ ਹਾਂ। ਗਿਆਰਾਂ ਵਜੇ ਸੁਪਰਇੰਟੈਂਡੈਂਟ ਤੇ ਹੋਰ ਲਾਣਾ-ਬਾਣਾ ਆ ਗਿਆ। ਵੀਰ ਗਰਮ ਹੋ ਗਿਆ ਤੇ ਭਲਵਾਨ ਦੀ ਤਰ੍ਹਾਂ ਚੋਲਾ ਲਾਹ ਕੇ ਤਿਆਰ ਹੋ ਗਿਆ। ਡਿਪਟੀ ਸੁਪਰਇੰਟੈਂਡੈਂਟ ਨੂੰ ਗਲ ਤੋਂ ਫੜ ਲਿਆ ਤੇ ਸਾਰਿਆਂ ਦੀ ਬੜੀ ਐਸੀ-ਤੈਸੀ ਕੀਤੀ। ਅਸੀਂ ਕਿਹਾ ਕਿ ਸਾਨੂੰ ਮੁਲਾਕਾਤ ਦੀ ਪਰਵਾਹ ਨਹੀਂ, ਪਰ ਤੁਸੀਂ ਏਨਾ ਗਿਰ ਜਾਉਗੇ ਇਹ ਕਦੀ ਸੋਚਿਆ ਵੀ ਨਹੀਂ ਸੀ। ਤੁਸੀਂ ਕਿੰਨੇ ਬੁਜ਼ਦਿਲ ਹੋ। ਤੁਹਾਡੀ ਕਮੀਨਗੀ ਤੇ ਜ਼ਿਆਦਤੀਆਂ ਕਰਕੇ ਹੀ ਅਸੀਂ ਲੜ ਰਹੇ ਹਾਂ। ਨਾ ਕਦੀ ਝੁਕੇ ਹਾਂ ਤੇ ਨਾ ਕਦੀ ਝੁਕਾਂਗੇ। ਤੁਹਾਡੀ ਇਨਸਾਨੀਅਤ ਵੇਖੋ, ਆਖਰ ਵਿਚ ਤੁਸੀਂ ਨਿਰਮਲ ਸਿੰਘ ਨਾਲ ਵੀ ਮੁਲਾਕਾਤ ਕਰਵਾਉਣੀ ਬੰਦ ਕਰ ਦਿੱਤੀ। ਨੀਂਦ ਵੀ ਜ਼ੋਰ ਪਾਉਣ ਲਗ ਗਈ ਸੀ, ਫਿਰ ਅਸੀਂ ਆਪਣੀ ਮਰਜ਼ੀ ਨਾਲ ਹੀ ਬਾਰਾਂ ਵਜੇ ਬੰਦ ਹੋ ਗਏ। ਜੰਡਿਆਲੇ ਵਾਲੇ ਤੇ ਰਾਣੇ ਵਾਲੇ ਮਾਸੀ ਜੀ ਹੁਣਾਂ ਦੇ ਪਰਿਵਾਰਾਂ ਨੂੰ ਪਿਆਰ ਸਹਿਤ ਫਤਹਿ ਬੁਲਾਉਣਾ। ਵੀਰ ਲਾਗੇ ਸੀਖਾਂ ਨਾਲ ਲਗ ਕੇ ਖੜ੍ਹਾ ਹੈ ਤੇ ਉਸਨੇ ਚਿੱਠੀ 'ਤੇ ਨਜ਼ਰਾਂ ਟਿਕਾਈਆਂ ਹਨ। ਹੁਣ ਢੇਰ ਸਾਰੇ ਪਿਆਰ ਨਾਲ ਬੰਦ ਕਰਨ ਦੀ ਇਜਾਜ਼ਤ ਚਾਹੁੰਦੇ ਹਾਂ। ਗਲਤੀਆਂ ਮੁਆਫ਼ ਕਰਨਾ।

ਤੁਹਾਡੇ ਆਪਣੇ :

7-10-1992

ਸੁਖਦੇਵ ਸਿੰਘ, ਹਰਜਿੰਦਰ ਸਿੰਘ।



# ਭਾਈ ਹਰਜਿੰਦਰ ਸਿੰਘ ਵਲੋਂ ਲਿਖੀ ਪ੍ਰੀਵਾਰ ਨੂੰ ਚਿੱਠੀ

ੴ ਸਤਿਗੁਰ ਪ੍ਰਸਾਦਿ॥

ਮੇਰੇ ਸਤਿਕਾਰਯੋਗ ਮਾਤਾ ਜੀ, ਪਿਤਾ ਜੀ, ਵੀਰ ਨਿਰਭੈਲ ਸਿੰਘ ਜੀ ਖਾਲਸਾ, ਵੀਰ ਭੁਪਿੰਦਰ ਸਿੰਘ ਜੀ, ਭਰਜਾਈ ਜੀ, ਭੈਣਾਂ, ਨਗਰ-ਨਿਵਾਸੀ ਅਤੇ ਸਾਧ-ਸੰਗਤ ਜੀਉ। ਪਿਆਰ ਸਤਿਕਾਰ ਸਹਿਤ ਗੁਰੂ ਫਤਹਿ-

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਸਮਾਚਾਰ ਹੈ ਕਿ ਮਾਤਾ ਜੀ ਆਪ ਸਭ ਜੀ ਦੇ ਦਰਸ਼ਨ ਕਰਕੇ ਸਾਡੇ ਹਿਰਦਿਆਂ ਅੰਦਰ ਆਨੰਦ ਹੀ ਆਨੰਦ ਬਣ ਗਿਆ ਕਿਉਂਕਿ ਸਾਨੂੰ ਉਸ ਗੁਰੂ ਜੀ ਦੇ ਖਾਲਸਿਆਂ ਦੇ ਦਰਸ਼ਨ ਹੋ ਗਏ ਜਿਨ੍ਹਾਂ ਲਈ ਸਾਡਾ ਮਨ ਲੋਚਦਾ ਸੀ।

ਮਾਤਾ ਜੀ ਮੈਂ ਆਪਣੇ-ਆਪ ਨੂੰ ਬੜਾ ਵਡਭਾਗਾ ਸਮਝਦਾ ਹਾਂ ਜਿਸਨੂੰ ਆਪ ਜਿਹੀ ਦਲੇਰ ਮਾਂ ਮਿਲੀ, ਜੋ ਆਪਣੇ ਬੱਚੇ ਨੂੰ ਫਾਂਸੀ ਦਾ ਰੱਸਾ ਚੁੰਮਣ ਲਈ ਪ੍ਰੇਰ ਰਹੀ ਹੈ। ਆਪਣੀ ਮਾਂ ਵੱਲ ਦੇਖ ਕੇ ਅੱਜ ਮੈਨੂੰ ਆਪਣਾ ਇਤਿਹਾਸ ਯਾਦ ਆ ਰਿਹਾ ਹੈ ਜਦੋਂ ਸਾਹਿਬਜ਼ਾਦਾ ਅਜੀਤ ਸਿੰਘ ਦੇ ਸ਼ਹੀਦ ਹੋਣ ਪਿਛੋਂ ਛੋਟਾ ਵੀਰ ਜੁਝਾਰ ਸਿੰਘ ਜੀ ਹਜ਼ੂਰ ਦੇ ਸਾਹਮਣੇ ਆ ਕੇ ਖਲੋ ਗਿਆ ਅਤੇ ਅਰਜ਼ ਕੀਤੀ ਕਿ ਪਿਤਾ ਜੀ। ਵੱਡੇ ਵੀਰ ਵਾਂਗ ਮੈਂ ਵੀ ਸ਼ਹੀਦ ਹੋਣਾ ਹੈ। ਆਪਣੇ ਸਿੰਘਾਂ ਵਾਂਗੂ ਮੈਨੂੰ ਵੀ ਸ਼ਹੀਦ ਹੋਣ ਦਾ ਹੁਕਮ ਕਰੋ। ਹਜ਼ੂਰ ਨੇ ਆਪਣੇ ਚੌਦਾਂ ਸਾਲ ਦੇ ਬੇਟੇ ਨੂੰ ਜਿਸਨੇ ਕਿ ਇਸ ਤੋਂ ਪਹਿਲਾਂ ਕਿਸੇ ਜੰਗ ਵਿਚ ਹਿੱਸਾ ਨਹੀਂ ਸੀ ਲਿਆ, ਅਜ਼ਮਾਉਣ ਲਈ ਬਹੁਤ ਪਿਆਰ ਨਾਲ ਆਖਿਆ ਕਿ ਬੇਟਾ! ਹਾਲੇ ਤੇਰੀ ਉਮਰ ਬਹੁਤ ਛੋਟੀ ਹੈ। ਛੋਟੇ ਸਾਹਿਬਜ਼ਾਦੇ ਨੇ ਕਲਗੀਆਂ ਵਾਲੇ ਦੇ ਇਸ ਬਚਨ ਨੂੰ ਸੁਣ ਕੇ ਸਿਦਕ ਦੇ ਕਿਸੇ ਅਲੌਕਿਕ ਰਹੱਸ ਵਿਚ ਭਿਜ ਕੇ ਪਿਤਾ ਅੱਗੇ ਇਹ ਅਰਜ਼ ਕੀਤੀ। ਸੱਚੇ ਪਾਤਸ਼ਾਹ ! ਮੇਰੀ ਉਮਰ ਦਾ ਖਿਆਲ ਨਾ ਕਰੋ। ਜਿਵੇਂ ਖਾਲਸਾ ਸਾਜਣ ਵੇਲੇ ਤੁਸੀਂ ਆਪਣੇ ਆਪ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਸੀ, ਅੱਜ ਵੀ ਉਵੇਂ ਹੀ ਸ਼ਹੀਦੀਆਂ ਪਾਉਣ ਦਾ ਹੁਕਮ ਦਿਉ। ਸਿੰਘ-ਬੱਚੇ ਦਾ ਜੰਗ ਲਈ ਇਹ ਸਿਦਕ ਭਰਿਆ ਬਿਹਬਲ ਚਾਅ ਵੇਖ ਕੇ ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਉਸਨੂੰ ਆਪਣੇ ਹੱਥੀਂ ਸਜਾਇਆ ਅਤੇ ਮੈਦਾਨਿ-ਜੰਗ ਨੂੰ ਤੋਰ ਦਿੱਤਾ।

ਮਾਤਾ ਜੀ ! ਅੱਜ ਮੈਨੂੰ ਵੀ ਇਵੇਂ ਮਹਿਸੂਸ ਹੋ ਰਿਹਾ ਹੈ ਜਿਵੇਂ ਮੈਂ ਕਹਿ ਰਿਹਾ ਹੋਵਾਂ, ਮੈਂ ਸ਼ਹੀਦ ਹੋਣਾ ਹੈ ਤੇ ਤੁਸੀਂ ਆਪਣੇ ਹੱਥੀਂ ਆਪਣੇ ਪੁੱਤਰ ਨੂੰ ਫਾਂਸੀ ਦਾ ਰੱਸਾ ਚੁੰਮਣ ਲਈ ਤੋਰ ਰਹੇ ਹੋਵੋ।

ਮਾਤਾ ਜੀ ਆਪਣੇ ਪਵਿੱਤਰ ਗੁਰਧਾਮ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਵਾਸਤੇ ਆਪਣੇ ਪਵਿੱਤਰ ਫਰਜ਼ ਦੀ ਅਦਾਇਗੀ ਵਜੋਂ ਜੋ ਸਾਨੂੰ ਫਾਂਸੀ ਮਿਲੀ ਹੈ ਇਹ ਸਾਡੇ ਧੰਨਭਾਗ ਹਨ। ਨੌਰਮਨ ਕਜ਼ਿਨਸ ਨੇ ਸਹੀ ਕਿਹਾ ਹੈ ਕਿ ਮੌਤ ਜੀਵਨ ਦਾ ਸਭ ਤੋਂ ਵੱਡਾ ਘਾਟਾ ਨਹੀਂ, ਸਭ ਤੋਂ ਵੱਧ ਘਾਟਾ ਨਹੀਂ, ਸਭ ਤੋਂ ਵਡਾ ਘਾਟਾ ਤਾਂ ਉਹ ਹੁੰਦਾ ਹੈ ਜਦ ਸਾਡੇ ਜਿਊਂਦੇ-ਜੀਅ ਸਾਡੇ ਅੰਦਰੋਂ ਕੁਝ ਮਰ ਜਾਂਦਾ ਹੈ। ਮਾਤਾ ਜੀ ਤੁਹਾਡੇ ਪੁੱਤਰ ਫਾਂਸੀ ਦਾ ਰੱਸਾ ਚੁੰਮਣ ਲਈ, ਫਾਂਸੀ ਦੇ ਤਖ਼ਤੇ ਵਲ ਲਿਜਾਏ ਜਾਣ ਦੇ ਦਿਨ ਦੀ ਉਡੀਕ ਵਿਚ ਉਤਾਵਲੇ ਹਨ। ਇਹ ਤੁਹਾਡੀ ਹੀ ਬਖਸ਼ਿਸ਼ ਹੈ। ਅਸੀਂ ਤੁਹਾਡੀ ਕ੍ਰਿਪਾ ਨਾਲ ਹੀ ਇਥੇ ਪਹੁੰਚੇ ਹਾਂ।

ਅੱਜ ਜਦੋਂ ਕਿ ਸੰਸਾਰ ਦੀਆਂ ਕੌਮਾਂ ਆਜ਼ਾਦੀ ਦਾ ਨਿੱਘ ਮਾਣ ਰਹੀਆਂ ਹਨ ਪਰ ਸਿੱਖ ਕੌਮ ਹਾਲੇ ਵੀ ਆਪਣੇ ਗਲੋਂ ਗੁਲਾਮੀ ਲਾਹੁਣ ਲਈ ਸੰਘਰਸ਼ ਕਰ ਰਹੀ ਹੈ। ਸੰਸਾਰ ਦੇ ਮਜ਼੍ਹਬੀ ਇਤਿਹਾਸ ਵਿਚ ਸਿੱਖ ਕੌਮ ਦਾ ਕੋਈ ਸਾਨੀ ਨਹੀਂ। ਸਿੱਖ ਧਰਮ ਨੂੰ ਪ੍ਰਫੁਲਤ ਕਰਨ ਅਤੇ ਸਿੱਖੀ ਸਿਧਾਂਤਾਂ ਨੂੰ ਕਾਇਮ ਰੱਖਣ ਲਈ ਅਸੀਂ ਗੁਰੂ ਸਾਹਿਬਾਨ ਵਲੋਂ ਦਰਸਾਏ ਗਏ ਮਾਰਗ ਉਤੇ ਚੱਲਣ ਦਾ ਨਿਮਾਣਾ ਜਿਹਾ ਯਤਨ ਕਰ ਰਹੇ ਹਾਂ। ਤਾਂ ਜੋ ਅਸੀਂ ਵੀ ਸਿਦਕੀ ਸਿੰਘਾਂ ਵਾਂਗ ਧਰਮ ਤੇ ਸੱਚ ਲਈ ਜੰਗ ਜਾਰੀ ਰੱਖਣ ਦਾ ਪ੍ਰਣ ਕਰੀਏ, ਜਿਸ ਵਾਸਤੇ ਸਾਡੇ ਅਨੇਕਾਂ ਵੀਰ ਸ਼ਹੀਦ ਹੋਏ ਤੇ ਹੋ ਰਹੇ ਹਨ।

ਸਿੱਖਾਂ ਦਾ ਉਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸ ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਅਤੇ ਖਾਲਸਾ-ਪੰਥ ਦੀ ਤਵਾਰੀਖ ਵਿਚ ਓਤ-ਪੋਤ ਹੈ, ਜਿਸਨੂੰ ਮੌਜੂਦਾ ਸੰਘਰਸ਼ ਦੌਰਾਨ ਖਾਲਿਸਤਾਨ ਦਾ ਨਾ ਦਿੱਤਾ ਗਿਆ ਤਾਂ ਜੋ ਸਭ ਨੂੰ ਹੀ ਇਹ ਸਪੱਸ਼ਟ ਹੋ ਜਾਵੇ ਕਿ ਖਾਲਿਸਤਾਨ ਦਾ ਸੰਕਲਪ ਸਿੱਖਾਂ ਨੂੰ ਕੋਈ ਅਚਾਨਕ ਹੋਈ ਅਕਾਸ਼ਬਾਣੀ ਨਹੀਂ ਹੈ। ਇਹ ਸੰਘਰਸ਼ ਅਮੋੜ ਜਜ਼ਬਿਆਂ ਦੇ ਰੌਂਆਂ ਵਿਚ ਬਹਿ ਚੁੱਕੇ ਕੁਝ ਨੌਜਵਾਨਾਂ ਦਾ ਮਹਿਜ਼ ਇਕ ਰੰਗੀਨ ਸੁਪਨਾ ਵੀ ਨਹੀਂ ਅਤੇ ਨਾ ਹੀ ਇਹ ਗੁੰਮਰਾਹ ਹੋ ਚੁੱਕੇ ਮੁੱਠੀ-ਭਰ ਮਾਯੂਸ ਲੋਕਾਂ ਵਲੋਂ ਭਾਰਤ ਦੀ ਅਖੌਤੀ ਏਕਤਾ ਅਤੇ ਅਖੰਡਤਾ ਵਿਰੁੱਧ ਇਕ ਸਾਜਿਸ਼ ਹੈ ਜਿਵੇਂ ਕਿ ਹਰ ਰੋਜ਼ ਪ੍ਰਚਾਰ ਕੀਤਾ ਜਾਂਦਾ ਹੈ। ਖਾਲਿਸਤਾਨ ਦਾ ਪਵਿੱਤਰ-ਸੰਕਲਪ ਅੱਜ ਤੋਂ ਲਗਪਗ ਪੌਣੇ ਤਿੰਨ ਸੌ ਸਾਲ ਪਹਿਲਾਂ ਰਾਜ ਕਰੇਗਾ ਖਾਲਸਾ ਅਤੇ ਖਾਲਸਾ ਜੀ ਕੇ ਬੋਲ ਬਾਲੇ ਦੇ ਇਹਿਤਾਸਕ ਸ਼ਬਦਾਂ ਵਿਚ ਅੰਕਿਤ ਹੈ, ਜੋ ਵਿਅਕਤੀਗਤ ਅਤੇ ਸਮੂਹਕ-ਰੂਪ ਵਿਚ ਖਾਲਸਾ ਜੀ ਦੀ ਅਰਦਾਸ ਦਾ ਅਟੁੱਟ ਅੰਗ ਹੈ।

ਜੰਗ-ਏ-ਖਾਲਿਸਤਾਨ ਦੁਨੀਆਂ ਭਰ ਵਿਚ ਲੜੀਆਂ ਗਈਆਂ ਅਤੇ ਲੜੀਆਂ ਜਾ ਰਹੀਆਂ ਆਧੁਨਿਕ ਲਹਿਰਾਂ ਅਤੇ ਜੰਗਾਂ ਨਾਲੋਂ ਭਿੰਨ ਹੈ, ਕਿਉਂਕਿ ਜਿਥੋਂ ਦੂਸਰੀਆਂ ਜੱਦੋ-ਜਹਿਦਾਂ ਦਾ ਆਧਾਰ ਦੁਨਿਆਵੀ ਕੀਮਤਾਂ ਹਨ, ਉਥੇ ਸਾਡੀ ਜੰਗ ਦਾ ਆਧਾਰ ਸੱਚ ਅਤੇ ਮਨੁੱਖ ਦੀ ਬੰਦ-ਖਲਾਸੀ ਹੈ। ਖਾਲਿਸਤਾਨ ਦਾ ਸੰਘਰਸ਼ ਕੋਈ ਨਿਰਾ ਸਿਆਸੀ ਅਤੇ ਦੁਨਿਆਵੀ ਕਦਰਾਂ-ਕੀਮਤਾਂ ਦਾ ਰਿਣੀ ਨਹੀਂ, ਸਗੋਂ ਇਸਦਾ ਸਹੀ ਅਰਥ ਧਰਮ-ਯੁੱਧ ਹੈ। ਅਸੀਂ ਧਰਮ ਵਿਚ ਰੰਗ ਰੱਤ ਕੇ ਹੀ ਮੈਦਾਨੇ-ਜੰਗ



ਵਿਚ ਜਾਣਾ ਹੈ ਅਤੇ ਸਾਨੂੰ ਟੇਕ ਸਿਰਫ ਅਕਾਲ ਪੁਰਖ ਦੀ ਹੈ। ਸਾਨੂੰ ਬਹੁਤ ਪਿਆਰੇ ਹਨ ਉਹ ਸਿੱਖੀ ਸਿਧਾਂਤ ਜਿਨ੍ਹਾਂ ਕਾਰਨ ਅਸੀਂ ਧਰਮ-ਯੁੱਧ ਆਰੰਭਿਆ ਸੀ। ਅਸੀਂ ਧਰਮ ਨੂੰ ਹਰਾ ਕੇ ਕੋਈ ਵੀ ਦੁਨਿਆਵੀ ਪਾਤਸ਼ਾਹੀ ਹਾਸਲ ਨਹੀਂ ਕਰਨੀ ਚਾਹੁੰਦੇ। ਏਸਾ ਕੋਈ ਵੀ ਖਾਲਿਸਤਾਨ ਸਿੱਖਾਂ ਲਈ ਘਾਤਕ ਹੋਵੇਗਾ ਜੋ ਧਾਰਮਿਕ ਰੰਗਣ ਤੋਂ ਸਖਣਾ ਹੋਵੇ ਅਤੇ ਜਿਸਦੀ ਪ੍ਰਾਪਤੀ ਲਈ ਧਰਮ ਨੂੰ ਵਿਸਾਰਿਆ ਗਿਆ ਹੋਵੇ।

ਸਾਡਾ ਉਦੇਸ਼ ਸਰਬੱਤ ਦਾ ਭਲਾ ਹੈ ਅਤੇ ਸਾਡਾ ਧਰਮ ਖਾਲਿਸਤਾਨ ਦੀ ਰਾਜਸੀ ਸਥਾਪਨਾ ਉਤੇ ਜਾ ਕੇ ਖਤਮ ਨਹੀਂ ਹੁੰਦਾ ਅਤੇ ਨਾ ਹੀ ਇਹ ਇਸਦੀ ਮੰਜ਼ਿਲ ਹੈ। ਸਾਡੀ ਮੰਜ਼ਿਲ-ਏ-ਮਕਸੂਦ ਸੱਚੇ ਪਾਤਿਸ਼ਾਹ ਦੇ ਚਰਨ-ਕਮਲ ਹਨ ਅਤੇ ਸਾਡਾ ਸੰਘਰਸ਼ ਸਦੀਵੀ ਹੈ।

ਅਸੀਂ ਕਿਸੇ ਧਰਮ ਵਿਰੋਧੀ ਨਹੀਂ, ਬਲਕਿ ਧਰਮ ਤੇ ਸੱਚ ਤਾਂ ਸਾਡਾ ਆਧਾਰ ਹੈ। ਅਸੀਂ ਸਾਮਰਾਜਵਾਦੀ ਅਤੇ ਜਮਹੂਰੀਅਤ ਵਿਰੋਧੀ ਵੀ ਨਹੀਂ। ਵਿਚ-ਵਿਚਾਲੇ ਇਹੋ ਜਿਹੀ ਕੋਈ ਸਥਿਤੀ ਨਹੀਂ ਜਿਸ ਵਿਚ ਖਾਲਸਾ ਚੈਨ ਨਾਲ ਵਿਚਰ ਸਕਦਾ ਹੋਵੇ। ਉਹ ਕੇਵਲ ਅਕਾਲ ਪੁਰਖ ਦੀ ਅਧੀਨਗੀ ਨੂੰ ਹੀ ਸਵੀਕਾਰਦਾ ਹੈ ਤੇ ਕੇਵਲ ਉਸ ਅੱਗੇ ਹੀ ਜਵਾਬਦੇਹ ਹੈ। ਸਿੱਖ-ਪੰਥ ਵਿਚ ਅਕਾਲ ਪੁਰਖ ਦੀ ਮਰਜ਼ੀ, ਪੰਥ ਦੀ ਸਮੂਹਕ ਸੋਚ ਦੇ ਰੂਪ ਵਿਚ ਗੁਰਮਤਿ ਰਾਹੀ ਰੂਪਮਾਨ ਹੁੰਦੀ ਹੈ। ਪਰ ਜੇਕਰ ਹਾਲਾਤਾਂ ਵੱਸ ਕੋਈ ਸਮਾਜਿਕ ਜਾਂ ਰਾਜਸੀ ਤਾਕਤ ਉਸ ਉਤੇ ਗਾਲਬ ਹੋਣਾ ਚਾਹੇ ਜਾਂ ਹੋ ਜਾਵੇ ਤਾਂ ਅਜਿਹੀਹਾਲਤ ਵਿਚ ਖਾਲਸੇ ਦੀ ਭੂਮਿਕਾ ਇਕ ਬਾਗੀ ਵਾਲੀ ਹੁੰਦੀ ਹੈ। ਅਜਿਹਾ ਕੋਈ ਵਿਧਾਨ ਜਾਂ ਸੰਵਿਧਾਨ ਜਿਸ ਵਿਚ ਖਾਲਸੇ ਜੀ ਦੀ ਮਰਜੀ ਪੂਰੀ ਤਰ੍ਹਾਂ ਰੂਪਮਾਨ ਨਹੀਂਹੁੰਦੀ, ਸਿਖ ਉਸ ਵਿਧਾਨ ਜਾਂ ਸੰਵਿਧਾਨ ਨੂੰ ਘੜੀ-ਮੁੜੀ, ਹਰ ਮੋੜ ਉਤੇ ਹਰ ਢੰਗ ਤਰੀਕੇ ਨਾਲ ਤੇ ਲਗਾਤਾਰ ਹੀ ਵੰਗਾਰਦਾ ਹੈ ਅਤੇ ਲੋੜ ਪੈਣ ਉਤੇ ਮੈਦਾਨੇ-ਜੰਗ ਵਿਚ ਵੀ ਨਿਤਰਦਾ ਹੈ। ਖਾਲਸਾ ਅਕਾਲ ਪੁਰਖ ਦੀ ਫੌਜ ਦਾ ਇਕ ਵਫਾਦਾਰ ਸਿਪਾਹੀ ਹੈ। ਉਸਨੇ ਅਜਿਹੀ ਹਰ ਸਮਾਜਿਕ ਅਤੇ ਰਾਜਸੀ ਬਣਤਰ ਨਾਲ ਟੱਕਰ ਲੈਣੀ ਹੁੰਦੀ ਹੈ ਜਿਸ ਵਿਚ ਅਕਾਲ ਪੁਰਖ ਦੀ ਮਰਜ਼ੀ ਪ੍ਰਕਾਸ਼ਮਾਨ ਨਹੀਂ ਹੁੰਦੀ। ਮੌਜੂਦਾ ਹਾਲਾਤ ਵਿਚ ਜੁਝਾਰੂ ਜਥੇਬੰਦੀ ਦਾ ਭਾਰਤੀ ਸੰਵਿਧਾਨ ਉਤੇ ਬਹੁਗਿਣਤੀ ਦੀ ਹਿੰਦੂ ਲੀਡਰਸ਼ਿਪ ਵਿਰੁੱਧ ਐਲਾਨੇ-ਏ-ਜੰਗ ਖਾਲਸਾ-ਪੰਥ ਦੀ ਉਪਰੋਕਤ ਇਤਿਹਾਸਕ ਸੋਚ ਦਾ ਪ੍ਰਗਟਾਵਾ ਹੈ।

ਪਿਛਲੇ ਪੰਜ ਸੌ ਸਾਲ ਦੇ ਤਜਰਬੇ ਨੇ ਸਿੱਖਾਂ ਨੂੰ ਮਹਿਸੂਸ ਕਰਾ ਦਿੱਤਾ ਹੈ ਕਿ ਧਾਰਮਿਕ ਰਹਿਣ ਲਈ ਅਤੇ ਧਾਰਮਿਕ ਸਿਖਿਆਵਾਂ ਨੂੰ ਫੈਲਾਉਣ ਲਈ ਸਾਨੂੰ ਧਰਤੀ ਦੇ ਇਕ ਅਜਿਹੇ ਹਿੱਸੇ ਦੀ ਜ਼ਰੂਰਤ ਹੈ ਜਿਥੇ ਸਾਡੀਆਂ ਜੜ੍ਹਾਂ ਫੈਲ ਸਕਣ ਤੇ ਜੋ ਸਿੱਖ-ਸਿਧਾਂਤਾਂ ਦੇ ਪ੍ਰਸਾਰ ਦੇ ਕੇਂਦਰ ਬਣੇ।

ਸਾਰਿਆਂ ਨੂੰ ਪਤਾ ਹੈ ਕਿ 1947 ਅਤੇ ਬਾਅਦ ਵਿਚ ਧਰਮ-ਯੁੱਧ ਮੋਰਚੇ ਤਕ ਅਸੀਂ ਸ਼ਾਂਤਮਈ ਸੰਘਰਸ਼ ਦੀਆਂ ਉਹ ਸਿਖਰਾਂ ਛੂਹੀਆਂ ਹਨ ਜੋ ਸਮੁੱਚੀ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦੇ ਇਤਿਹਾਸ ਦਾ ਇਕ ਸੁਨਹਿਰੀ ਅੰਗ ਹਨ। ਪਰ ਜਦੋਂ ਕੋਈ ਜ਼ਾਲਮ ਸਤਾ ਦੇ ਨਸ਼ੇ ਵਿਚ ਅੰਨ੍ਹਾ ਅਤੇ ਬੋਲਾ ਹੋ ਜਾਂਦਾ ਹੈ ਉਸ ਵਕਤ ਸੰਘਰਸ਼ ਜ਼ਰੂਰੀ ਹੋ ਜਾਂਦਾ ਹੈ। ਖਾਲਸਾ ਸੰਘਰਸ਼ ਉਦੋਂ ਹੀ ਕਰਦਾ ਹੈ ਜਦੋਂ ਹਰ ਹੀਲੇ ਨਿਸਫਲ ਹੋ ਜਾਂਦੇ ਹਨ, ਜਿਵੇਂ ਦਸਵੇਂ ਪਾਤਿਸ਼ਾਹ ਜੀ ਦਾ ਫੁਰਮਾਨ ਹੈ :

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸਤ॥
ਹਲਾਲ ਅਸਤ ਬੁਰਦਨ-ਬ-ਸ਼ਮਸੀਰ ਦਸਤ॥

ਇਹ ਪਵਿੱਤਰ ਸੰਘਰਸ਼ ਸੁੱਤੀਆਂ ਕੌਮਾਂ ਨੂੰ ਜਗਾਉਂਦਾ ਹੈ ਅਤੇ ਉਨ੍ਹਾਂ ਨੂੰ ਦੁਸ਼ਮਣ ਵਿਰੁੱਧ ਜਥੇਬੰਦ ਕਰਦਾ ਹੈ। ਜਿਸ ਵਿਚ ਵੀ ਵਿਚਾਰਾਂ ਦਾ ਜੂਸਾ ਚਲਦਾ ਹੈ। ਅੱਜ ਖਾਲਸਾ-ਪੰਥ ਦੇ ਸਾਹਮਣੇ ਵਿਚਾਰ ਦਾ ਨੁਕਤਾ ਇਹ ਨਹੀਂ ਕਿ ਖਾੜਕੂ ਸੰਘਰਸ਼ ਲੜਿਆ ਜਾਵੇ ਜਾਂ ਸ਼ਾਂਤਮਈ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਪੱਸ਼ਟ ਸੰਕੇਤ ਕਰਦੇ ਹਨ :

ਸ੍ਰੀ ਮੁਖ ਭਇਯੋ ਗਰੀਬ ਨਿਵਾਜ
ਸ਼ਸਤ੍ਰਨ ਕੇ ਅਧੀਨ ਹੈ ਰਾਜ॥

ਸਗੋਂ ਸਾਡੀ ਵਿਚਾਰ-ਸ਼ਕਤੀ ਇਕ ਨੁਕਤੇ ਉਤੇ ਕੇਂਦਰਤ ਹੋਣੀ ਚਾਹੀਦੀ ਹੈ ਕਿ ਖਾੜਕੂ ਸੰਘਰਸ਼ ਵੱਡੇ ਅਸੂਲਾਂ ਅਤੇ ਇਲਾਹੀ-ਕੀਮਤਾਂ ਅਧੀਨ ਲੜੇ ਜਾਣ ਅਤੇ ਤਲਵਾਰ ਦੁਖ ਦੇਣ ਲਈ ਨਹੀਂ, ਸਗੋਂ ਸੁਖ ਲਿਆਉਣ ਲਈ ਉਠਾਉਣੀ ਚਾਹੀਦੀ ਹੈ। ਬੰਦੂਕ ਦੀ ਨਾਲੀ ਸਦਾ ਹੀ ਫਲਸਫੇ ਦੇ ਅਧੀਨ ਚਾਹੀਦੀ ਹੈ ਨਾ ਕਿ ਉਲਟ। ਇਸ ਸਫਰ ਦੇ ਪਾਂਧੀਆਂ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਦਾ ਵਿਅਕਤੀਤਵ ਬਹੁਤ ਉਚਾ ਹੋਵੇ। ਕਿਸੇ ਦੁਸ਼ਟ ਦੋਖੀ ਨੂੰ ਸੋਧਣ ਦਾ ਹੱਕ ਉਸ ਗੁਰਮੁਖ ਨੂੰ ਹੀ ਹੈ ਜਿਸਦਾ ਆਪਣਾ ਜੀਵਨ ਇਖਲਾਕ ਉਸ ਦੁਸ਼ਟ ਤੋਂ ਬਹੁਤ ਉਚਾ ਹੋਵੇ। ਇਨ੍ਹਾਂ ਲੀਹਾਂ 'ਤੇ ਤੁਰਿਆਂ ਹੀ ਸਾਡੇ 'ਤੇ ਸਤਿਗੁਰਾਂ ਮਿਹਰ ਕਰਨੀ ਹੈ। ਸਾਡਾ ਆਪਣਾ ਕੋਈ ਤਾਨ ਨਹੀਂ, ਸਾਨੂੰ ਤਾਨ ਅਤੇ ਸ਼ਕਤੀ ਅਕਾਲ ਪੁਰਖ ਨੇ ਉਦੋਂ ਹੀ ਬਖਸ਼ਣੀ ਹੈ ਜੇਕਰ ਅਸੀਂ ਰੱਬੀ-ਅਸੂਲਾਂ ਵਿਚ ਰਹਾਂਗੇ। ਜੰਗ ਅਤੇ ਸ਼ਸਤਰ ਦਾ ਸਿਖ ਨਾਲ ਗਹਿਰਾ ਰਿਸ਼ਤਾ ਹੈ। ਜੰਗ ਤੇ ਸ਼ਸਤਰ ਤੋਂ ਮੁਨਕਰ ਹੋਣ ਵਾਲਾ ਸਿਖ ਭਟਕ ਚੁਕਿਆ ਹੈ।

ਖਾਲਸਾ ਵੀਰ ਜੀ ! ਤੁਹਾਡਾ ਪੱਤਰ ਵੀ ਮਿਲ ਗਿਆ ਜਿਸ ਵਿਚ ਤੁਸੀਂ ਬਾਬਾ ਠਾਕੁਰ ਸਿੰਘ ਜੀ ਹੁਰਾਂ ਦੇ ਹੁਕਮ ਬਾਰੇ ਲਿਖਿਆ। ਮੇਰੇ ਸਤਿਕਾਰਯੋਗ ਵੀਰ ਜੀ ਸਾਨੂੰ ਬੜੀ ਖੁਸ਼ੀ ਹੈ ਕਿ ਜੋ ਬਾਬਾ ਜੀ ਹੋਰਾਂ ਸਾਨੂੰ ਪਾਠ ਕਰਨ ਦਾ ਹੁਕਮ ਕੀਤਾ। ਬਾਬਾ ਜੀ ਦਾ ਹੁਕਮ ਤੁਹਾਡੇ ਛੋਟੇ ਵੀਰ ਆਖਰੀ ਸੁਆਸਾਂ ਤਕ ਨਿਭਾਉਣਗੇ। ਭੁਪਿੰਦਰ ਵੀਰ ਜੀ, ਮਾਤਾ ਜੀ ਤੋਂ ਪਤਾ ਚਲਿਆ ਕਿ ਤੁਹਨੂੰ ਇਕ ਵਾਰ ਫੇਰ ਫੌਜ ਦੇ ਤਸ਼ੱਦਦ ਦਾ ਸ਼ਿਕਾਰ ਹੋਣਾ ਪਿਆ। ਦੁਖ ਹੋਇਆ ਸੁਣਕੇ। ਵੀਰ ਮੇਰੀ ਤੈਨੂੰ ਇਕ ਸਲਾਹ ਹੈ ਜਾਂ ਤਾਂ ਘਰੋਂ ਅਗਾਂਹ-ਪਿਛਾਂਹ ਰਿਹਾ ਕਰੋ ਜਾਂ ਫਿਰ ਅਸਾਲਟਾਂ ਫੜ ਲਉ।

ਮਾਤਾ ਜੀ, ਆਪਣੇ ਇੰਗਲੈਂਡ ਵਾਲੇ ਵੀਰਾਂ ਦੀ, ਅਮਰੀਕਾ ਵਾਲੀ ਭੈਣ ਬੋਪਾਰਾਏ ਤੇ ਕੈਨੇਡਾ ਵਾਲੀ ਭੈਣ ਜੀ ਹੁਰਾਂ ਦੀਆਂ ਚੜ੍ਹਦੀ ਕਲਾ ਦੀਆਂ ਚਿੱਠੀਆਂ ਆਈਆਂ ਹਨ। ਆਪ ਸਭ ਨੂੰ ਵੀ ਫਤਹਿ ਬੁਲਾਉਂਦੇ ਹਨ। ਆਪਣੇ ਕੁੱਕੀ-ਸੁਖੀ ਵੀਰ ਹੁਰਾਂ ਦੀ ਚਿੱਠੀ ਵੀ ਬੇਸਬਰੀ ਨਾਲ ਇੰਤਜਾਰ ਕਰ ਰਹੇ ਹਾਂ। ਕਾਫੀ ਚਿਰਾਂ ਤੋਂ ਕੋਈ ਚਿੱਠੀ ਨਹੀਂ ਆਈ। ਬਿੰਦਰ ਭੈਣ ਜੀ ਦੀ ਵੀ ਚੜ੍ਹਦੀ ਕਲਾ ਦੀ ਚਿੱਠੀ ਮਿਲੀ। ਅਜੇ ਜਵਾਬ ਨਹੀਂ ਦਿੱਤਾ ਗਿਆ।

ਪਿਤਾ ਜੀ, ਭਰਜਾਈ ਜੀ ਹੁਰਾਂ ਦਾ ਕੀ ਹਾਲ ਹੈ ? ਅਜੇ ਮਹੀਨੇ ਕੁ ਠਹਿਰ ਕੇ ਹੀ ਮੁਲਾਕਾਤ



ਉਤੇ ਆਉਣਾ। ਮਬੂਰੇ ਪੁਤ ਦਾ ਕੀ ਹਾਲ ਹੈ ? ਮੁਲਾਕਾਤ 'ਤੇ ਮਨਦੀਪ ਸਿੰਘ ਭਤੀਜੇ ਤੇ ਮਬੂਰਾ ਸਿੰਘ ਭਤੀਜੇ ਨੂੰ ਵੀ ਜਰੂਰ ਲੈ ਕੇ ਆਉਣਾ। ਸਾਰਿਆਂ ਬੱਚਿਆਂ ਨੂੰ ਢੇਰ ਸਾਰਾ ਪਿਆਰ ਦੇਣਾ ਤੇ ਮਿੱਠੀਆਂ-ਮਿੱਠੀਆਂ ਪਾਰੀਆਂ ਵੀ ਕਰਨੀਆਂ।

ਸੁਖਦੇਵ ਸਿੰਘ ਵੀਰ ਤੇ ਦੂਜੇ ਵੀਰ ਵੀ ਆਪ ਸਭ ਨੂੰ ਫਤਹਿ ਬੁਲਾਉਂਦੇ ਹਨ। ਅਵਤਾਰ ਸਿੰਘ ਵੀਰ, ਪਿਤਾ ਜੀ ਨੂੰ ਬਹੁਤ ਯਾਦ ਕਰਦਾ ਹੈ। ਹੁਣ ਚਿੱਠੀ ਬੰਦ ਕਰਦਾ ਹਾਂ। ਕਹਿੰਦਿਆਂ ਲਿਖਦਿਆਂ ਕੋਈ ਗਲਤੀ ਹੋ ਗਈ ਹੋਵੇ ਤਾਂ ਮਾਫੀ ਦਾ ਹੱਕਦਾਰ ਹਾਂ। ਗੁਰੂ ਫਤਹਿ॥

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਤੁਹਾਡਾ ਆਪਣਾ :
ਹਰਜਿੰਦਰ ਸਿੰਘ
ਯੇਰਵੜਾ ਜੇਲ੍ਹ
ਪੂਨਾ

### ਸਾਡੀ ਯਾਦ ਵਿਚ ਕੋਈ ਗੁਰਦਵਾਰਾ ਜਾ ਯਾਦਗਾਰ ਨਾ ਬਨਾਇਓ :

## ਫਾਂਸੀ ਦੇ ਤਖ਼ਤੇ 'ਤੇ ਖੜੇ ਹੋ ਕੇ ਭਾਈ ਹਰਜਿੰਦਰ ਸਿੰਘ ਜਿੰਦਾ ਨੇ ਕਿਹਾ ਵੀਰ ਸੁਖਿਆ ਗਜਾ ਫਤਿਹ

ਭਾਈ ਜਿੰਦਾ ਤੇ ਭਾਈ ਸੁੱਖਾ 9 ਅਕਤੂਬਰ ਨੂੰ ਪੂਨਾ ਦੀ ਯੇਰਵਾੜਾ ਦੀ ਜੇਲ੍ਹ ਵਿਚ ਹੱਸ-ਹੱਸ ਫਾਂਸੀ ਦਾ ਰੱਸਾ ਚੁੰਮਦਿਆਂ ਸ਼ਹਾਦਤ ਦੇ ਗਏ ਹਨ। ਜੰਡਿਆਲਾ ਗੁਰੂ ਤੋਂ ਥੋੜੀ ਦੂਰ ਭਾਈ ਹਰਜਿੰਦਰ ਸਿੰਘ ਜਿੰਦਾ ਦੇ ਜੱਦੀ ਪਿੰਡ ਗਦਲੀ ਦੇ ਵਸਨੀਕ ਅਤੇ ਭਾਈ ਜਿੰਦਾ ਦੇ ਵੱਡੇ ਭਰਾ ਨਿਰਭੈਲ ਸਿੰਘ ਨੇ ਦਸਿਆ ਕਿ ਉਹ ਤੇ ਭਾਈ ਸੁੱਖਾ ਦਾ ਪਰਿਵਾਰ ਪੂਨੇ ਭਾਈ ਸੁੱਖਾ ਤੇ ਭਾਈ ਜਿੰਦਾ ਨਾਲ ਆਖਰੀ ਮੁਲਾਕਾਤ ਕਰਨ ਲਈ ਪੁੱਜੇ। ਫਾਂਸੀ ਲੱਗਣ ਤੋਂ ਇਕ ਦਿਨ ਪਹਿਲਾਂ 8 ਅਕਤੂਬਰ ਨੂੰ ਮੁਲਾਕਾਤਾਂ ਜਾਰੀ ਰਹੀਆਂ। ਆਪਣੀਆਂ ਇਨ੍ਹਾਂ ਆਖਰੀ ਮੁਲਾਕਾਤਾਂ ਦੌਰਾਨ ਇਨ੍ਹਾਂ ਦੋਹਾਂ ਨੌਜਵਾਨਾਂ ਦੇ ਚਿਹਰੇ ਉਤੇ ਕੋਈ ਸ਼ਿਕਵਾ ਜਾਂ ਭੈਅ ਨਹੀਂ ਸੀ ਨਜ਼ਰ ਆਉਂਦਾ, ਸਗੋਂ ਉਸ ਦਿਨ ਉਹ ਵਧੇਰੇ ਖੁਸ਼ ਨਜ਼ਰ ਆਉਂਦੇ ਸਨ। ਉਨ੍ਹਾਂ ਆਪਣੇ ਪਰਿਵਾਰਕ ਮੈਂਬਰਾਂ ਨਾਲ ਗੱਲਬਾਤ ਦੌਰਾਨ ਕਈ ਕਿਸਮ ਦੀਆਂ ਨਸੀਹਤਾਂ ਵੀ ਦਿੱਤੀਆਂ।

ਉਨ੍ਹਾਂ ਨੇ ਸਖਤੀ ਨਾਲ ਆਪਣੇ ਪਰਿਵਾਰਾਂ ਨੂੰ ਕਿਹਾ ਕਿ ਉਹ ਉਨ੍ਹਾਂ ਦੀ ਸ਼ਹਾਦਤ ਦਾ ਕੋਈ ਸਿਆਸੀ ਲਾਹਾ ਲੈਣ ਦਾ ਕਦੇ ਵੀ ਜਤਨ ਨਾ ਕਰਨ ਅਤੇ ਨਾ ਹੀ ਉਨ੍ਹਾਂ ਦੀ ਯਾਦ ਵਿਚ ਕੋਈ ਗੁਰਦੁਆਰਾ ਜਾਂ ਯਾਦਗਾਰ ਬਣਾਈ ਜਾਏ।

ਮੁਲਾਕਾਤ ਦੌਰਾਨ ਦੋਹਾਂ ਵੀਰਾਂ ਨੇ ਰਾਤ 10-00 ਵਜੇ ਤੋਂ ਆਪਣੀ ਜ਼ਿੰਦਗੀ ਦੇ ਆਖਰੀ ਪਲ 4-00 ਵਜੇ ਤਕ ਦਾ ਵੇਰਵਾ ਦਿੰਦਿਆਂ ਦਸਿਆ ਕਿ ਉਹ 10-00 ਤੋਂ 12-00 ਵਜੇ ਤਕ ਆਰਾਮ ਕਰਨਗੇ। 12-00 ਵਜੇ ਕੇਸੀਂ ਇਸ਼ਨਾਨ ਕਰਨਗੇ, 12-00 ਤੋਂ 3-00 ਵਜੇ ਤਕ ਪਾਠ ਕਰਨਗੇ। ਇਸ ਪਿਛੋਂ ਉਨ੍ਹਾਂ ਦੀਆਂ ਬੈਰਕਾਂ ਵਿਚ ਜੋ ਦਹੀਂ ਜਮਾਇਆ ਹੈ ਉਹ ਖਾਣਗੇ ਅਤੇ ਇਕ-ਇਕ ਸੇਬ ਖਾਣਗੇ ਅਤੇ 3-00 ਵਜੇ ਅੰਤਿਮ-ਅਰਦਾਸ ਤੇ ਕੀਰਤਨ ਸੋਹਿਲੇ ਦਾ ਪਾਠ ਵੀ ਕਰਨਗੇ। ਇਸ ਪਿਛੋਂ ਜਦੋਂ ਉਨ੍ਹਾਂ ਨੂੰ ਜੇਲ੍ਹ ਦੇ ਅਧਿਕਾਰੀ ਲੈਣ ਲਈ ਆਉਣਗੇ, ਉਦੋਂ ਉਹ ਦੋਵੇਂ ਚਿੱਟੇ ਚੋਲੇ, ਕੇਸਰੀ ਦਸਤਾਰਾਂ ਸਜਾ ਕੇ, ਕੇਸਰੀ ਕਮਰਕੱਸਾ ਕਰ ਕੇ ਤਿਆਰ-ਬਰ-ਤਿਆਰ ਹੋਣਗੇ ਅਤੇ ਜੈਕਾਰੇ ਲਾਉਂਦੇ ਹੋਏ ਨਿਸ਼ਚਿਤ ਕੀਤੀ ਫਾਂਸੀ ਦੀ ਜਗਾ ਵੱਲ ਕੂਚ ਕਰਨਗੇ। ਫਾਂਸੀ ਸਮੇਂ ਉਹ ਜੱਲਾਦਾਂ ਦਾ ਮੂੰਹ ਮਿੱਠਾ ਕਰਾਉਣ ਲਈ ਬੂੰਦੀ ਵੀ ਨਾਲ ਲਿਜਾਣਗੇ।



### 9 ਅਕਤੂਬਰ :

ਨਿਰਭੈਲ ਸਿੰਘ ਨੇ ਦਸਿਆ ਕਿ ਅਗਲੀ ਸਵੇਰ ਭਾਵ 9 ਅਕਤੂਬਰ ਨੂੰ ਸਵੇਰੇ ਪੰਜ ਵਜੇ ਪੁਲਿਸ ਦੀਆਂ ਗੱਡੀਆਂ ਪੂਨੇ ਵਿਚ ਗੁਰਦੁਆਰਾ ਸਾਹਿਬ ਪੁਜੀਆਂ ਜਿਥੇ ਕਿ ਦੋਹਾਂ ਪਰਿਵਾਰਾਂ ਦੇ ਮੈਂਬਰ ਰੁਕੇ ਹੋਏ ਸਨ। ਉਨ੍ਹਾਂ ਨੂੰ ਨਾਲ ਲੈ ਕੇ ਪੂਨੇ ਦੇ ਬਾਹਰਵਾਰ ਇਕ ਥਾਣੇ ਵਿਚ ਜਾ ਖੜੀਆਂ ਹੋਈਆਂ। ਦੋਹਾਂ ਪਰਿਵਾਰਾਂ ਦੇ ਮੈਂਬਰ ਸਤਿਨਾਮ ਵਾਹਿਗੁਰੂ ਦਾ ਜਾਪ ਕਰ ਰਹੇ ਸਨ। ਇਸ ਥਾਣੇ ਦੇ ਚਾਰ-ਚੁਫੇਰੇ ਹਜ਼ਾਰਾਂ ਦੀ ਤਾਦਾਦ ਵਿਚ ਪੁਲਿਸ ਕਰਮਚਾਰੀ ਖੜ੍ਹੇ ਸਨ, ਜਿਥੇ ਉਤਰ ਕੇ ਦੋਹਾਂ ਵੀਰਾਂ ਨੇ ਇੱਛਾ ਮੁਤਾਬਿਕ ਕਿ ਉਨ੍ਹਾਂ ਦੀ ਸ਼ਹਾਦਤ ਪਿਛੋਂ ਕੋਈ ਵੀ ਪਰਿਵਾਰ ਦਾ ਜੀਅ ਉਦਾਸ ਨਾ ਹੋਏ, ਸਗੋਂ ਵਾਹਿਗੁਰੂ ਦੇ ਭਾਣੇ ਨੂੰ ਖਿੜੇ ਮੱਥੇ ਸਵੀਕਾਰ ਕਰੇ। ਪਰਿਵਾਰਾਂ ਵਲੋਂ ਇਕ ਦੂਸਰੇ ਨੂੰ ਵਧਾਈਆਂ ਦਿੱਤੀਆਂ ਗਈਆਂ। ਪਰਿਵਾਰਾਂ ਪਾਸ ਅੰਤਿਮ-ਸੰਸਕਾਰ ਲਈ ਸਮੱਗਰੀ ਬਸਤਰ ਆਦਿ ਜੋ ਵੀ ਸੀ, ਨੂੰ ਪੁਲਿਸ ਨੇ ਲੈਣਾ ਚਾਹਿਆ ਪਰ ਪਰਿਵਾਰਕ ਮੈਂਬਰਾਂ ਦੇ ਤਕੜੇ ਵਿਰੋਧ ਕਰਕੇ ਇਹ ਸਭ ਕੁਝ ਉਨ੍ਹਾਂ ਪਾਸ ਰਹਿਣ ਦਿੱਤਾ ਗਿਆ।

ਇਸ ਥਾਣੇ ਵਿਚ ਇਨ੍ਹਾਂ ਮੈਂਬਰਾਂ ਨੂੰ ਇਕ ਗੱਡੀ ਰਾਹੀਂ ਨਦੀ ਦੇ ਕੰਢੇ ਉਤੇ ਗੰਨੇ ਦੇ ਉਸ ਖੇਤ ਵਿਚ ਲਿਜਾਇਆ ਗਿਆ ਜਿਥੇ ਇਨ੍ਹਾਂ ਵੀਰਾਂ ਦੇ ਅੰਤਿਮ-ਸੰਸਕਾਰ ਲਈ ਸਾਰਾ ਪ੍ਰਬੰਧ ਮੁਕੰਮਲ ਕੀਤਾ ਹੋਇਆ ਸੀ। ਇਸ ਗੰਨੇ ਦੇ ਖੇਤ ਦਾ ਕੁਝ ਹਿੱਸਾ ਕੱਟ ਕੇ ਸਾਫ ਕੀਤਾ ਹੋਇਆ ਸੀ ਅਤੇ ਇਸ ਖੇਤ ਨੂੰ ਜਾਣ ਵਾਲਾ ਰਸਤਾ ਵੀ ਮਿੱਟੀ ਆਦਿ ਪਾ ਕੇ ਨਵਾਂ ਬਣਾਇਆ ਪ੍ਰਤੀਤ ਹੁੰਦਾ ਸੀ। ਇਸ ਮੌਕੇ ਦੋਹਾਂ ਪਰਿਵਾਰਾਂ ਦੇ ਨਾਲ ਜੰਮੂ ਤੋਂ ਆਈਆਂ ਤਿੰਨ ਬੀਬੀਆਂ ਵੀ ਉਨ੍ਹਾਂ ਦੇ ਨਾਲ ਸਨ ਜੋ ਸ਼ਬਦ ਗਾਇਨ ਕਰ ਰਹੀਆਂ ਸਨ ਅਤੇ ਇਨ੍ਹਾਂ ਵੀਰਾਂ ਦੇ ਅੰਤਿਮ-ਦਰਸ਼ਨ ਕਰਨ ਲਈ ਇਨ੍ਹਾਂ ਪਰਿਵਾਰਾਂ ਦੇ ਨਾਲ-ਨਾਲ ਸਨ।

ਮੂਲਾ ਨਦੀ ਦੇ ਕਿਨਾਰੇ 'ਤੇ ਬਣੀ ਇਸ ਜਗ੍ਹਾ ਨੇੜੇ ਖੜੀ ਇਕ ਗੱਡੀ ਵਿਚ ਦੋਹਾਂ ਵੀਰਾਂ ਦੀਆਂ ਦੇਹਾਂ ਚਿੱਟੀਆਂ ਚਾਦਰਾਂ ਵਿਚ ਲਪੇਟੀਆਂ ਪਈਆਂ ਸਨ। ਦੋਹਾਂ ਵੀਰਾਂ ਨੇ ਕੇਸਰੀ ਦਸਤਾਰਾਂ, ਚਿੱਟੇ ਚੋਲੇ ਤੇ ਕੇਸਰੀ ਕਮਰਕੱਸੇ ਸਜਾਏ ਹੋਏ ਸਨ ਅਤੇ ਉਨ੍ਹਾਂ ਦੇ ਚਿਹਰੇ ਉਤੇ ਜਲਾਲ ਪ੍ਰਤੱਖ ਦਿਖਾਈ ਦੇ ਰਿਹਾ ਸੀ। ਇਕ ਸੀਨੀਅਰ ਪੁਲਿਸ ਅਧਿਕਾਰੀ ਨੇ ਅੰਤਿਮ-ਦਰਸ਼ਨ ਕਰਾਉਣ ਪਿਛੋਂ ਕਿਹਾ ਕਿ ਇਨ੍ਹਾਂ ਦੀਆਂ ਅੰਤਿਮ-ਰਸਮਾਂ ਪੁਲਿਸ ਖੁਦ ਪੂਰੀਆਂ ਕਰੇਗੀ, ਪਰ ਪਰਿਵਾਰ ਦੇ ਰੋਹ ਭਰੇ ਵਿਰੋਧ ਅੱਗੇ ਪੁਲਿਸ ਅਧਿਕਾਰੀਆਂ ਨੂੰ ਝੁਕਣਾ ਪਿਆ ਅਤੇ ਦੋਹਾਂ ਪਰਿਵਾਰਾਂ ਨੂੰ ਇਸ਼ਨਾਨ ਕਰਾਉਣ ਅਤੇ ਭਾਈ ਜਿੰਦਾ ਦੇ ਪਿਤਾ ਭਾਈ ਗੁਲਜ਼ਾਰ ਸਿੰਘ ਅਤੇ ਭਾਈ ਸੁੱਖਾ ਦੇ ਪਿਤਾ ਭਾਈ ਮਹਿੰਗਾ ਸਿੰਘ ਨੂੰ ਉਨ੍ਹਾਂ ਦੋਹਾਂ ਦੀਆਂ ਚਿਤਾਵਾਂ ਨੂੰ ਅੱਗ ਦਿਖਾਉਣ ਦੀ ਆਗਿਆ ਮਿਲ ਗਈ। ਚਿਤਾਵਾਂ ਨੂੰ ਅੱਗ ਦਿਖਾਏ ਜਾਣ ਪਿਛੋਂ ਸਾਰੇ ਪਰਿਵਾਰਕ ਮੈਂਬਰਾਂ ਨੂੰ ਇਕ ਗੱਡੀ ਵਿਚ ਬਿਠਾ ਕੇ ਫਿਰ ਪੂਨੇ ਦੇ ਗੁਰਦੁਆਰਾ ਸਿੰਘ ਸਭਾ ਗਣੇਸ਼ ਪੁਰੀ ਲਿਆਂਦਾ ਗਿਆ।

ਦੋਹਾਂ ਪਰਿਵਾਰਾਂ ਵਲੋਂ ਅਸਥੀਆਂ ਦੀ ਮੰਗ ਕੀਤੀ ਗਈ, ਪਰ ਪੁਲਿਸ ਨੇ ਜੇਲ੍ਹ ਅਧਿਕਾਰੀਆਂ

ਪਾਸੋਂ ਅਸਥੀਆਂ ਮੰਗਣ ਲਈ ਕਿਹਾ। ਜੇਲ੍ਹ ਅਧਿਕਾਰੀਆਂ ਤੇ ਪੁਲਿਸ ਪਾਸੋਂ ਅਸਥੀਆਂ ਨਾ ਮਿਲਣ ਤੋਂ ਬਾਅਦ ਅਦਾਲਤ ਦਾ ਦਰਵਾਜ਼ਾ ਵੀ ਇਨ੍ਹਾਂ ਦੀਆਂ ਅਸਥੀਆਂ ਲੈਣ ਲਈ ਖੜਕਾਉਣਾ ਪਿਆ। ਪਰ ਅਦਾਲਤ ਨੇ ਵੀ ਇਹ ਫੈਸਲਾ ਦਿੱਤਾ ਕਿ ਅਸਥੀਆਂ ਜੇਲ੍ਹ ਅਧਿਕਾਰੀਆਂ ਦੀ ਮਰਜ਼ੀ ਨਾਲ ਹੀ ਮਿਲ ਸਕਦੀਆਂ ਹਨ। ਪਰਿਵਾਰਕ ਸੂਤਰਾਂ ਨੇ ਦਸਿਆ ਕਿ ਅਸਥੀਆਂ ਉਨ੍ਹਾਂ ਨੂੰ ਨਹੀਂ ਦਿਤੀਆਂ ਗਈਆਂ।

ਇਸ ਪਿਛੋਂ ਕੁਝ ਪਰਿਵਾਰਕ ਮੈਂਬਰਾਂ ਨੇ ਇਨ੍ਹਾ ਦੋਹਾਂ ਵੀਰਾਂ ਨਾਲ ਨਜ਼ਰਬੰਦ ਭਾਈ ਨਿਰਮਲ ਸਿੰਘ ਨਿੰਮਾ ਜਿਸਦਾ ਪਿੰਡ ਵੀ ਭਾਈ ਜਿੰਦੇ ਵਾਲਾ ਗਦਲੀ ਹੀ ਹੈ, ਨਾਲ ਮੁਲਾਕਾਤ ਵੀ ਕੀਤੀ। ਉਸਨੇ ਦਸਿਆ ਕਿ ਦੋਹਾਂ ਵੀਰਾਂ ਨੇ ਉਸ ਦਿਨ ਸਵੇਰੇ ਉਸਦੇ ਕਮਰੇ ਅਗਿਉਂ ਲੰਘਣ ਲਗਿਆਂ ਜੈਕਾਰੇ ਗਜਾਏ ਅਤੇ ਕਿਹਾ ਕਿ ਉਹ ਪੂਰੀ ਤਰ੍ਹਾਂ ਚੜ੍ਹਦੀ-ਕਲਾ ਵਿਚ ਹਨ। ਜਦੋਂ ਭਾਈ ਜਿੰਦਾ ਅਤੇ ਭਾਈ ਸੁੱਖਾ ਦੇ ਜੈਕਾਰਿਆਂ ਦੀ ਆਵਾਜ਼ ਆਉਂਦੀ ਰਹੀ ਉਹ ਜਵਾਬ ਵਿਚ ਜੈਕਾਰੇ ਗਜਾਉਂਦਾ ਰਿਹਾ। ਆਖਰੀ ਵੇਲੇ ਭਾਈ ਨਿੰਮਾ ਅਨੁਸਾਰ ਫਾਂਸੀ ਦੇ ਫੰਦੇ ਗਲ ਵਿਚ ਪੈਣ ਤੋਂ ਪਹਿਲਾਂ ਭਾਈ ਜਿੰਦਾ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਵੀਰ ਸੁਖਿਆ ਫਤਹਿ ਗਜਾ। ਇਸ ਤੋਂ ਬਾਅਦ ਜੈਕਾਰਿਆਂ ਦੀ ਆਵਾਜ਼ ਆਈ.....



# ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਦੀ ਸੰਖੇਪ ਜੀਵਨੀ

ਭਾਈ ਹਰਜਿੰਦਰ ਸਿੰਘ ਜਿੰਦਾ ਦਾ ਜਨਮ ਸ੍ਰ: ਗੁਲਜ਼ਾਰ ਸਿੰਘ ਦੇ ਗ੍ਰਿਹ ਵਿਖੇ ਮਾਤਾ ਗੁਰਨਾਮ ਕੌਰ ਦੀ ਕੁਖੋਂ ਫਰਵਰੀ 1961 ਵਿਚ ਹੋਇਆ ਸ੍ਰ: ਗੁਲਜ਼ਾਰ ਸਿੰਘ ਜੀ ਚੜ੍ਹਦੀ-ਕਲਾ ਵਾਲੇ ਕਿਰਤੀ ਸਿੱਖ ਹਨ। ਭਾਈ ਸਾਹਿਬ ਦੇ ਦੋ ਵੱਡੇ ਭਰਾ ਨਿਰਭੈਲ ਸਿੰਘ ਅਤੇ ਭੁਪਿੰਦਰ ਸਿੰਘ ਤੇ ਇਕ ਭੈਣ ਬੀਬੀ ਬਲਵਿੰਦਰ ਕੌਰ ਹੈ। ਭਾਈ ਹਰਜਿੰਦਰ ਸਿੰਘ ਨੇ ਮੁੱਢਲੀ ਵਿਦਿਆ ਆਪਣੇ ਪਿੰਡ ਗਦਲੀ (ਜਿਲ੍ਹਾ ਅੰਮ੍ਰਿਤਸਰ) ਤੋਂ ਪ੍ਰਾਪਤ ਕੀਤੀ। ਗਹਿਰੀ ਮੰਡੀ ਤੋਂ ਦਸਵੀਂ ਕਰਕੇ ਤੇ ਬਾਰ੍ਹਵੀਂ ਜੰਡਿਆਲਾ ਗੁਰੂ ਤੋਂ ਕਰਕੇ ਖਾਲਸਾ ਕਾਲਜ ਅੰਮ੍ਰਿਤਸਰ ਉਚ-ਵਿੱਦਿਆ ਲਈ ਦਾਖਲਾ ਲੈ ਲਿਆ। ਆਪ ਅਜੇ ਬੀ.ਏ. ਭਾਗ ਦੂਸਰਾ ਵਿਚ ਪੜ੍ਹਦੇ ਸਨ ਕਿ 1984 ਦਾ ਘੱਲੂਘਾਰਾ ਵਾਪਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਸਮੇਂ ਸ੍ਰੀ ਦਰਬਾਰ ਸਾਹਿਬ ਇਕੱਤਰ ਹੋਈਆਂ ਸਿੱਖ-ਸੰਗਤਾਂ ਨੂੰ ਭਾਰਤੀ ਫੌਜ ਵਲੋਂ ਗੋਲੀਆਂ, ਬੰਬਾਂ, ਤੋਪਾਂ ਤੇ ਟੈਂਕਾਂ ਨਾਲ ਭੁੰਨ ਦਿੱਤਾ। ਸ੍ਰੀ ਅਕਾਲ ਤਖ਼ਤ ਢਹਿ ਢੇਰੀ ਕਰ ਦਿੱਤਾ, ਚਾਲੀ ਹੋਰ ਗੁਰਧਾਮ ਫੌਜੀ ਛਾਉਣੀਆਂ ਵਿਚ ਬਦਲ ਦਿੱਤੇ ਤੇ ਪਿੰਡਾਂ ਵਿਚ ਸਿੱਖ ਜਵਾਨਾਂ ਨੂੰ ਚੁਣ-ਚੁਣ-ਕੇ ਮਾਰਨਾ ਸ਼ੁਰੂ ਕਰ ਦਿੱਤਾ। ਇਹਨਾਂ ਘਟਨਾਵਾਂ ਕਰਕੇ ਹਰ ਸਿੱਖ ਵਾਂਗ ਭਾਈ ਹਰਜਿੰਦਰ ਸਿੰਘ ਜਿੰਦਾ ਦੇ ਖ਼ੂਨ ਨੇ ਉਬਾਲਾ ਖਾਧਾ। ਸਿੱਖੀ ਅਣਖ ਜਾਗੀ ਤੇ ਪੜ੍ਹਾਈ ਵਿਚੇ ਛੱਡ ਕੇ ਸਿੱਖ-ਸੰਘਰਸ਼ ਵਿਚ ਕੁੱਦ ਪਏ। ਜਦੋਂ ਭਾਰਤੀ ਫੌਜਾਂ ਨੇ ਸ੍ਰੀ ਦਰਬਾਰ ਸਾਹਿਬ ਆਪਣੇ ਕਬਜ਼ੇ ਕੀਤਾ ਹੋਇਆ ਸੀ ਉਦੋਂ ਭਾਈ ਹਰਜਿੰਦਰ ਸਿੰਘ ਜਿੰਦਾ ਆਪਣੇ ਪਿੰਡ ਤੇ ਨੇੜੇ-ਤੇੜੇ ਦੀਆਂ ਸਿੱਖ-ਸੰਗਤਾਂ ਨਾਲ ਸ੍ਰੀ ਦਰਬਾਰ ਸਾਹਿਬ ਆਜ਼ਾਦ ਕਰਵਾਉਣ ਲਈ ਕੀਤੇ ਮਾਰਚ ਵਿਚ ਸ਼ਾਮਲ ਸੀ। ਪਰ ਫੌਜੀ ਨਾਕਿਆਂ ਦੇ ਤਸ਼ੱਦਦ ਸਾਹਮਣੇ ਕੋਈ ਪੇਸ਼ ਨਾ ਗਈ ਤੇ ਕਚੀਚੀਆਂ ਖਾਂਦੇ ਦੁਖੀ-ਹਿਰਦਿਆਂ ਨਾਲ ਕੁੱਟ-ਮਾਰ ਖਾ ਕੇ ਘਰਾਂ ਨੂੰ ਪਰਤ ਆਏ। ਭਾਈ ਹਰਜਿੰਦਰ ਸਿੰਘ ਜਿੰਦਾ ਆਪਣੇ ਨਾਨਕੇ ਪਿੰਡ ਚੱਕ ਬਾਈ ਐਚ. ਸ੍ਰੀ ਗੰਗਾਨਗਰ ਚਲਾ ਗਿਆ। ਆਪ ਨੇ ਮਾਮੇ ਦੇ ਪੁੱਤਰ ਬਲਜਿੰਦਰ ਸਿੰਘ ਰਾਜੂ ਅਤੇ ਉਸੇ ਦੇ ਮਿੱਤਰ ਭਾਈ ਸੁਖਦੇਵ ਸਿੰਘ ਸੁੱਖਾ 16 ਐਫ. ਨਾਲ ਮਿਲ ਕੇ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਗੁਰਧਾਮਾਂ ਦੀ ਕੀਤੀ ਬੇਦਅਬੀ ਅਤੇ ਸਿੱਖ ਕੌਮ ਦੀ ਹੋਈ ਬੇਪਤੀ ਦਾ ਬਦਲਾ ਲੈਣ ਲਈ ਪ੍ਰਣ ਕੀਤਾ। ਭਾਈ ਰਾਜੂ ਪੁਲਿਸ ਦੇ ਕਾਬੂ ਆ ਗਏ ਤੇ ਉਸ ਉਤੇ ਕੀਤੇ ਤਸ਼ੱਦਦ ਦੀ ਖਬਰ ਸੁਣ ਕੇ ਭਾਈ ਜਿੰਦਾ ਤੇ ਭਾਈ ਸੁੱਖਾ ਦਾ ਮਨ ਹੋਰ ਵੀ ਉਬਾਲੇ ਖਾਣ ਲੱਗਾ। ਇਸ ਤੋਂ ਬਾਅਦ ਭਾਈ ਜਿੰਦਾ ਨੇ ਜੋ ਕਾਰਨਾਮੇ ਕੀਤੇ ਉਨ੍ਹਾਂ ਤੋਂ ਖਾਲਸਾ-ਪੰਥ ਭਲੀ-ਭਾਂਤ ਜਾਣੂ ਹੈ।

# ਸ਼ਹੀਦ ਭਾਈ ਸੁਖਦੇਵ ਸਿੰਘ ਸੁੱਖਾ ਦੀ ਸੰਖੇਪ ਜੀਵਨੀ

ਭਾਈ ਸੁਖਦੇਵ ਸਿੰਘ ਦਾ ਜਨਮ ਰਾਜਿਸਥਾਨ ਜ਼ਿਲ੍ਹੇ ਗੰਗਾਨਗਰ ਦੀ ਤਹਿਸੀਲ ਕਰਨਪੁਰ ਦੇ ਚੱਕ ਨੰਬਰ 11 ਵਿਚ ਮਾਤਾ ਸੁਰਜੀਤ ਕੌਰ ਜੀ ਦੀ ਕੁਖੋ ਭਾਈ ਮਹਿੰਗਾ ਸਿੰਘ ਜੀ ਦੇ ਗ੍ਰਹਿ ਵਿਖੇ ਹੋਇਆ। ਆਪ ਦੇ ਪਿਤਾ ਮਹਿੰਗਾ ਸਿੰਘ ਗੁਰਸਿੱਖ ਹਨ ਤੇ ਖੇਤੀ ਦਾ ਕੰਮ ਕਰਦੇ ਹਨ। ਮਾਤਾ ਸੁਰਜੀਤ ਕੌਰ ਜੀ ਵੀ ਪੂਰਨ ਗੁਰਸਿੱਖ, ਰਹਿਤ ਦੇ ਧਾਰਨੀ ਤੇ ਨਿਤਨੇਮੀ ਹਨ। ਭਾਈ ਸੁਖਦੇਵ ਸਿੰਘ ਨੂੰ ਸਿੱਖੀ ਸਿਦਕ ਦੀ ਦਾਤ ਵਿਰਸੇ ਵਿਚ ਮਿਲੀ। ਸਕੂਲ ਦੀ ਪੜ੍ਹਾਈ ਦੇ ਨਾਲ ਹੀ ਧਾਰਮਿਕ ਵਿਦਿਆ ਤੇ ਗੁਰਬਾਣੀ ਦਾ ਅਭਿਆਸ ਉਸਦਾ ਨਿਤ ਕਰਮ ਬਣ ਗਿਆ। ਮੁਢਲੀ ਵਿਦਿਆ ਪਿੰਡ ਮਾਣਕਪੁਰ ਚੱਕ ਨੰਬਰ 13 ਤੋਂ ਪ੍ਰਾਪਤ ਕੀਤੀ ਤੇ ਕਰਨਪੁਰ ਤੋਂ ਦਸਵੀਂ ਪਾਸ ਕਰਕੇ ਗਿਆਨ ਜੋਤੀ ਕਾਲਜ ਤੋਂ ਬੀ.ਏ. ਪਾਸ ਕੀਤੀ। ਐਮ.ਏ. ਅੰਗਰੇਜ਼ੀ ਵਿਚ ਪੜ੍ਹਦੇ ਸਨ, ਜਦੋਂ 1984 ਦਾ ਸਿੱਖੀ ਦਮਨ ਕਰਨ ਵਾਲਾ ਘੱਲੂਘਾਰਾ ਵਾਪਰ ਗਿਆ। ਭਾਈ ਸੁੱਖਾ ਘਰੋਂ ਬੇਘਰ ਹੋ ਕੇ ਸਿੱਖੀ ਦੀ ਪੱਤ ਬਚਾਉਣ ਦੀਆਂ ਵਿਉਂਤਾਂ ਵਿਚ ਲਗ ਗਿਆ। ਆਪਣੇ ਮਿੱਤਰ ਬਲਜਿੰਦਰ ਸਿੰਘ ਰਾਜੂ ਦੇ ਭੂਆ ਦੇ ਪੁੱਤਰ ਹਰਜਿੰਦਰ ਸਿੰਘ ਜਿੰਦਾ ਨੂੰ ਆਪਣੇ ਕਾਰਜ ਦੇ ਨਿਸ਼ਾਨੇ ਉਤੇ ਪੁਜਣ ਲਈ ਆਪ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕੀਤੀ। ਗੁਰੂ ਮਹਾਰਾਜ ਦੇ ਬਖਸ਼ੇ ਹੋਏ ਲਾਡਲੇ ਸਪੁੱਤਰਾਂ ਨੂੰ ਪੰਥ ਦੇ ਲੇਖੇ ਲਾ ਸੁਰਖਰੂ ਹੋ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ।

ਭਾਈ ਲਾਭ ਸਿੰਘ ਪੰਜਵੜ, ਭਾਈ ਜਰਨੈਲ ਸਿੰਘ ਹਲਵਾਰਾ ਤੇ ਮਥਰਾ ਸਿੰਘ ਚੌੜੇ ਮਧਰੇ ਤੇ ਭਾਈ ਚਰਨਜੀਤ ਸਿੰਘ ਚੰਨੀ ਲੁਧਿਆਣਾ, ਪੰਜਾਬ ਵਿਚ ਸਰਗਰਮ ਸਨ। ਉਨ੍ਹਾਂ ਵਿਚ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਨੇ ਪੰਜਾਬ ਤੋਂ ਬਾਹਰ ਦਿੱਲੀ ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ ਕਿਉਂਕਿ ਨਵੰਬਰ 1984 ਵਿਚ ਸਿੱਖਾਂ ਦੀ ਸਭ ਤੋਂ ਵੱਧ ਕਤਲੇਆਮ ਤੇ ਬੇਪਤ ਦਿੱਲੀ ਵਿਚ ਹੋਈ ਸੀ। ਦਿੱਲੀ ਵਿਚ ਇਨ੍ਹਾਂ ਦਾ ਨਾਮ ਸੁਣ ਕੇ ਅਤੇ ਸਰਕਾਰ ਵਲੋਂ ਟੀ.ਵੀ. ਉਤੇ ਇਨ੍ਹਾਂ ਦੀਆਂ ਤਸਵੀਰਾਂ ਦਿਖਾਉਣ ਕਰਕੇ ਦਿੱਲੀ ਦੇ ਫਿਰਕੂ ਕਾਤਲ ਘਰਾਂ ਤੋਂ ਬਾਹਰ ਨਹੀਂ ਨਿਕਲਦੇ ਸਨ। ਇਕ ਵਾਰੀ ਭਾਈ ਹਰਜਿੰਦਰ ਸਿੰਘ ਜਿੰਦਾ ਦਿੱਲੀ ਪੁਲਿਸ ਦੇ ਕਾਬੂ ਆ ਗਏ ਤੇ ਅਹਿਮਦਬਾਦ ਜੇਲ੍ਹ ਵਿਚ ਭੇਜ ਦਿੱਤੇ ਗਏ ਉਥੋਂ ਕਿਸੇ ਢੰਗ ਨਾਲ ਨਿਕਲਣ ਵਿਚ ਸਫਲ ਹੋ ਗਏ। ਫਿਰ ਇਹਨਾਂ ਨੇ ਹਿੰਦੁਸਤਾਨੀ ਫੌਜਾਂ ਦੇ ਉਸ ਵੇਲੇ ਦੇ ਕਮਾਂਡਰ ਇਨ-ਚੀਫ ਜਨਰਲ ਵੈਦਿਆ ਨੂੰ ਸੋਧਣ ਦਾ ਪ੍ਰੋਗਰਾਮ ਬਣਾਇਆ, ਜਿਸਦੀ ਕਮਾਨ ਹੇਠ ਫੌਜ ਵਲੋਂ ਸ੍ਰੀ ਦਰਬਾਰ ਸਾਹਿਬ ਦੀ ਤੇ ਹੋਰ ਗੁਰਦੁਆਰਿਆਂ ਦੀ



ਬੇਹੁਰਮਤੀ ਹੋਈ ਸੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ-ਢੇਰੀ ਕੀਤਾ ਗਿਆ ਸੀ। ਜਨਰਲ ਵੈਦਿਆ ਫੌਜ ਵਿਚੋਂ ਰਿਟਾਇਰ ਹੋ ਕੇ ਪੂਨੇ ਵਿਚ ਰਹਿ ਰਿਹਾ ਸੀ। ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਪੂਨੇ ਪਹੁੰਚ ਗਏ ਤੇ ਜਨਰਲ ਵੈਦਿਆ ਦੀ ਭਾਲ ਕੀਤੀ। ਮੌਕਾ ਮਿਲਦਿਆਂ ਹੀ ਉਸਨੂੰ ਗੋਲੀਆਂ ਦਾ ਨਿਸ਼ਾਨਾ ਬਣਾ ਦਿੱਤਾ। ਇਸ ਤਰ੍ਹਾਂ ਉਨ੍ਹਾਂ ਨੇ ਪਾਪੀ ਨੂੰ ਉਸ ਦੇ ਪਾਪਾਂ ਦੀ ਸਜ਼ਾ ਦੇ ਕੇ ਆਪਣੇ ਮਿਥੇ ਨਿਸ਼ਾਨੇ ਦੀ ਪੂਰਤੀ ਕੀਤੀ।

## ਇਤਿਹਾਸਕ ਲੇਖ :-

ੴ ਸਤਿਗੁਰ ਪ੍ਰਸਾਦਿ ॥

ਅਕਾਲ ਸਹਾਇ

14-10-88

ਮਹਲਾ ੧

ਕਲਿ ਕਾਤੀ ਰਾਜੇ ਕਸਾਈ, ਧਰਮ ਪੰਖ ਕਰਿ ਉਡਰਿਆ ॥

ਕੂੜ ਅਮਾਵਸ, ਸਚ ਚੰਦ੍ਰਮਾ ਦਿਸੈ ਨਾਹੀ ਕਹ ਚੜਿਆ ॥

ਹਉ ਭਾਲਿ ਵਿਕੁਨੀ ਹੋਈ, ਆਧੇਰੈ ਰਾਹੁ ਨ ਕੋਈ ॥

ਵਿਚ ਹਉਮੈ ਕਰਿ ਦੁਖ ਰੋਈ ॥

ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥

ਸਮੁਚੀ ਸਿੱਖ ਕੌਮ ਗੱਜ ਕੇ ਫਤਹਿ ਗਜਾਉਣੀ

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਮੈਂ ਇਥੇ ਵਾਹਿਗੁਰੂ ਦੀ ਅਪਾਰ ਕ੍ਰਿਪਾ ਨਾਲ ਚੜ੍ਹਦੀ-ਕਲਾ ਵਿਚ ਹਾਂ ਅਤੇ ਸਮੁੱਚੀ ਸਿੱਖ ਕੌਮ ਦੀ ਚੜ੍ਹਦੀ-ਕਲਾ ਵਾਸਤੇ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ।

ਜ਼ਫ਼ਰਨਾਮਾ ਪਾਤਸ਼ਾਹੀ ੧੦

ਚੂ ਹੱਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ ॥

ਅਗਰ ਦੁਸ਼ਮਨੀ ਰਾ ਬ ਸਦ ਤਨ ਕੁਨਦ ॥

ਭਾਵ ਜੇ ਵਾਹਿਗੁਰੂ ਨਾਲ ਹੋਵੇ ਤਾਂ ਵੈਰੀ ਕੀ ਕਰ ਸਕਦਾ ਹੈ, ਭਾਵੇਂ ਉਹ ਸੌ ਵਾਰੀ ਦੁਸ਼ਮਣੀ ਕਰੇ।

ਖਾਲਸਾ ਜੀ! ਸਿੱਖ ਕੌਮ ਤੇ ਪੁਰਾਤਨ ਸਮੇਂ ਤੋਂ ਲੈ ਕੇ ਅੱਜ ਤਕ ਅਨੇਕਾਂ ਜ਼ੁਲਮ ਢਾਏ ਗਏ। ਸਿੱਖ ਇਨ੍ਹਾਂ ਜ਼ਾਲਮਾਂ ਦਾ ਡੱਟ ਕੇ ਮੁਕਾਬਲਾ ਕਰਦੇ ਰਹੇ। ਕਿਸੇ ਵੀ ਧਰਮ ਜਾਂ ਜਾਤੀ ਨੇ ਸਿੱਖਾਂ ਨਾਲ



ਇਨਸਾਨਾਂ ਵਾਲਾ ਵਰਤਾਵ ਨਹੀਂ ਕੀਤਾ, ਸਗੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਰਖ ਕੇ ਕਤਲ ਕੀਤਾ ਗਿਆ। ਸਿੱਖ ਆਪਣੇ ਗੁਰੂ ਸਾਹਿਬ ਜੀ ਦੇ ਉਪਦੇਸ਼ ''ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ'' ਵਾਲੇ ਅਸੂਲਾਂ 'ਤੇ ਚਲ ਕੇ ਹਰ ਧਰਮ ਦੇ ਇਨਸਾਨਾਂ ਦੀ ਜ਼ਾਲਮਾਂ ਤੋਂ ਰਖਿਆ ਕਰਦੇ ਰਹੇ ਹਨ।

ਭਾਰਤ ਦੀ ਆਜ਼ਾਦੀ ਵਿਚ ਸਿੰਘਾਂ ਨੇ 85% ਕੁਰਬਾਨੀਆਂ ਦੇ ਕੇ ਭਾਰਤ ਨੂੰ ਆਜ਼ਾਦ ਕਰਵਾਇਆ। ਆਜ਼ਾਦੀ ਮਿਲਣ ਉਪਰੰਤ ਹੀ ਸਿੱਖ ਕੌਮ ਦੀ ਪਿੱਠ ਵਿਚ ਛੁਰਾ ਮਾਰ ਦਿੱਤਾ ਗਿਆ। ਹਿੰਦੂ ਜੋ ਉਸ ਸਮੇਂ ਆਜ਼ਾਦੀ ਦੀ ਲੜਾਈ ਦੇ ਆਗੂ ਲੀਡਰ ਸਨ ਇਨ੍ਹਾਂ ਨੇ ਲਾਹੌਰ ਦਾ ਇਲਾਕਾ ਰਾਏ ਭੋਇ ਦੀ ਤਲਵੰਡੀ (ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ-ਅਸਥਾਨ ਹੈ) ਜਿਸਦੀ ਸਿੱਖ ਧਰਮ ਵਿਚ ਬਹੁਤ ਵੱਡੀ ਮਹਾਨਤਾ ਹੈ ਅਤੇ ਹੋਰ ਅਨੇਕਾਂ ਧਰਮ-ਅਸਥਾਨ ਪੰਥ ਨਾਲੋਂ ਵੱਖ ਕਰਵਾ ਦਿੱਤੇ।

ਲਾਹੌਰ ਸਿੱਖ ਰਾਜ ਦੀ ਰਾਜਧਾਨੀ ਸੀ ਅਤੇ ਉਸਦੇ ਆਸ ਪਾਸ ਸਿੱਖ ਫੈਲੇ ਹੋਏ ਸਨ। ਨੁਕਤੇ ਦੇ ਬਦਲੇ ਵੱਖ ਕਰਵਾ ਦਿੱਤਾ ਗਿਆ ਅਤੇ ਪੰਜਾਬ ਭਾਵ ਪੰਜ ਦਰਿਆ ਦੇ ਟੁਕੜੇ ਕਰ ਦਿੱਤੇ। ਲੱਖਾਂ ਦੀ ਗਿਣਤੀ ਵਿਚ ਸਿੱਖ ਉਜੜ ਗਏ। ਵੰਡ ਦੇ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸ਼ਹੀਦ ਹੋ ਗਏ ਅਤੇ ਖਾਲੀ ਹੱਥ ਉਜੜ ਕੇ ਭਾਰਤ ਵਿਚ ਆ ਗਏ, ਜਿਸਦਾ ਸਦਕਾ ਉਹ ਅੱਜ ਭਾਰਤ ਵਿਚ ਫੈਲੇ ਬੈਠੇ ਹਨ ਅਤੇ ਸਹਿਮ ਵਾਲੀ ਜ਼ਿੰਦਗੀ ਹਿੰਦੂਆਂ ਦੇ ਰਹਿਮ 'ਤੇ ਕੱਟ ਰਹੇ ਹਨ। ਖਾਲੀ ਹੱਥ ਆਏ ਵਾਹਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਣ ਵਾਲੇ ਸਿੱਖਾਂ ਨੇ ਆਪਣੀ ਕਿਰਤ-ਕਰਮ ਕਰਕੇ ਬਹੁਤ ਤਰੱਕੀ ਕੀਤੀ, ਜਿਹੜੀ ਹੁਣ ਇਹ ਹਿੰਦੂਆਂ ਤੋਂ ਸਹਾਰੀ ਨਹੀਂ ਜਾ ਰਹੀ। ਕੋਈ ਨਾ ਕੋਈ ਬਹਾਨਾ ਬਣਾ ਕੇ ਜਿਸਨੂੰ ਲੁਟਿਆ ਤੇ ਸਾੜਿਆ ਜਾ ਰਿਹਾ ਹੈ।

ਇਹ ਬਹੁਤ ਹੀ ਦੁੱਖ ਵਾਲੀ ਗੱਲ ਹੈ ਕਿ ਸਿੱਖ ਡਰ ਆ ਕੇ ਆਪਣੇ-ਆਪ ਨੂੰ ਹਿੰਦੂ ਤੇ ਹਿੰਦੂਆਂ ਵਿਚੋਂ ਹੀ ਕਹਿ ਰਹੇ ਹਨ। ਪਰ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਫੁਰਮਾਂਦੇ ਹਨ:

ਵਰਤ ਨ ਰਹਉ ਨ ਮਹ ਰਮਦਾਨਾ ॥

ਤਿਸ ਸੇਵੀ ਜੋ ਰਖੈ ਨਿਦਾਨਾ ॥

ਏਕ ਗੁਸਾਈ ਅਲਹ ਮੇਰਾ ॥

ਹਿੰਦੂ ਤੁਰਕ ਦੁਹੀ ਨੇਬੇਰਾ ॥ ੧ ॥ ਰਹਾਉ ॥

ਹਜ ਕਾਬੈ ਜਾਉ ਨ ਤੀਰਥ ਪੂਜਾ ॥

ਏਕੋ ਸੇਵੀ ਅਵਰ ਨ ਦੂਜਾ ॥ ੨ ॥

ਪੂਜਾ ਕਰਉ ਨ ਨਿਵਾਜ ਗੁਜਾਰਉ ॥

ਏਕ ਨਿਰੰਕਾਰ ਲੈ ਰਿਦੈ ਨਮਸਕਾਰਉ ॥ ੩ ॥

ਨਾ ਹਮ ਹਿੰਦੂ ਨ ਮੁਸਲਮਾਨ ॥

ਅਲਹ ਰਾਮ ਕੇ ਪਿੰਡ ਪਰਾਨ ॥ ੪ ॥

ਕਹੁ ਕਬੀਰ ਇਹੁ ਕੀਆ ਬਖਾਨਾ॥
ਗੁਰ ਪੀਰ ਮਿਲਿ ਖੁਦਿ ਖਸਮ ਪਛਾਨਾ॥ ੫॥

ਪਾ: ੧੦ ਬਚਿਤ੍ਰ ਨਾਨਕ ਦੋਹਰਾ॥

ਕੋਈ ਪੜ੍ਹਤ ਕੁਰਾਨ ਕੋ ਕੋਈ ਪੜ੍ਹਤ ਪੁਰਾਨ॥
ਕਾਲ ਨ ਸਕਤ ਬਚਾਇ ਕੈ ਫੋਕਟ ਧਰਮ ਨਿਦਾਨ॥

ਆਜ਼ਾਦੀ ਦੇ ਸਮੇਂ ਸਿੱਖ ਲੀਡਰ ਦੂਰ-ਅੰਦੇਸ਼ੀ ਨਾ ਹੋਣ ਕਰਕੇ ਇਨ੍ਹਾਂ ਜ਼ਾਲਮ ਹਿੰਦੂਆਂ ਦੀਆਂ ਚਾਲਾਂ ਨਹੀਂ ਸਮਝ ਸਕੇ ਅਤੇ ਵੱਡੇ ਰਾਸ਼ਟਰਵਾਦੀ ਬਣ ਕੇ ਆਪਣਾ ਭਾਰਤ ਪ੍ਰਤੀ ਵਿਸ਼ਵਾਸ ਪ੍ਰਗਟ ਕਰਦੇ ਰਹੇ। ਮੁਹੰਮਦ ਜਿਨਾਹ ਜਿਸਨੇ ਉਸ ਸਮੇਂ ਆਖਿਆ ਸੀ ਕਿ ਭਾਰਤ ਇਕ ਸਮੇਂ ਹਿੰਦੂ ਰਾਜ ਵਿਚ ਬਦਲ ਜਾਵੇਗਾ, ਇਸ ਲਈ ਮੈਂ ਪਾਕਿਸਤਾਨ ਬਣਾ ਰਿਹਾ ਹਾਂ। ਇਹ ਸਿੱਖ ਲੀਡਰ ਉਸਦੀ ਗੱਲ ਨਾ ਸਮਝ ਸਕੇ।

ਕੀ ਭਾਰਤ ਦੀ ਸਰਕਾਰ ਜਿਸਨੇ ਅੱਜ ਮੁਸਲਮਾਨ ਬਹੁਮਤ ਵਾਲਾ ਇਲਾਕਾ ਜ਼ਬਰਦਸਤੀ ਕਬਜ਼ੇ ਵਿਚ ਨਹੀਂ ਰਖਿਆ ਹੋਇਆ? ਕੀ ਉਸ ਵੇਲੇ ਲਾਹੌਰ ਦੀ ਬਜਾਏ ਕਸ਼ਮੀਰ ਪਾਕਿਸਤਾਨ ਨੂੰ ਨਹੀਂ ਸੀ ਦੇ ਸਕਦੇ? ਪਰ ਇਹ ਸਿੱਖਾਂ ਨੂੰ ਉਜਾੜਨ ਦੀ ਚਾਲ ਸੀ। ਆਜ਼ਾਦੀ ਤੋਂ ਬਾਅਦ ਹੀ ਸਿੱਖਾਂ ਨਾਲ ਵਿਤਕਰਾ ਸ਼ੁਰੂ ਕਰ ਦਿੱਤਾ ਗਿਆ। ਪੰਜਾਬ ਦੀਆਂ ਹਰ ਜਾਇਜ਼ ਮੰਗਾਂ ਮਨਵਾਉਣ ਵਾਸਤੇ ਸ਼੍ਰੋਮਣੀ ਅਕਾਲੀ ਦਲ ਨੂੰ ਮੋਰਚੇ ਲਾਉਣੇ ਪਏ ਅਤੇ ਉਨ੍ਹਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸ਼ਹੀਦੀਆਂ ਪਾਉਣੀਆਂ ਅਤੇ ਜੇਲ੍ਹਾਂ ਕਟਣੀਆਂ ਪਈਆਂ, ਪਰ ਫੇਰ ਵੀ ਮੰਗਾਂ ਨਾ ਮੰਨੀਆਂ ਗਈਆਂ। ਬੋਲੀ ਦੇ ਆਧਾਰ 'ਤੇ ਨਹਿਰੂ ਨੇ ਸਟੇਟਾਂ ਬਣਾਈਆਂ ਪਰ ਸਾਲਾਂ ਪਿੱਛੋਂ ਬੋਲੀ ਦੇ ਆਧਾਰ 'ਤੇ ਅਕਾਲੀਆਂ ਨੇ ਮੋਰਚਾ ਲਾ ਕੇ ਪੰਜਾਬੀ ਸੂਬਾ ਬਣਾਉਣ ਦੀ ਮੰਗ ਮੰਨਵਾਈ, ਪਰ ਫੇਰ ਵੀ ਪੰਜਾਬੀ ਬੋਲਦੇ ਇਲਾਕੇ ਪੰਜਾਬ ਨਾਲੋਂ ਵੱਖ ਕਰ ਦਿੱਤੇ ਗਏ।

ਹਿੰਦੂਆਂ ਨੇ ਜਾਣ-ਬੁਝ ਕੇ ਪੰਜਾਬ ਦੀਆਂ ਮੰਗਾਂ ਨੂੰ ਸਿੱਖਾਂ ਦੀਆਂ ਮੰਗਾਂ ਜਾਣ ਕੇ ਵਿਰੋਧ ਕੀਤਾ ਅਤੇ ਆਪਣੀ ਸਿੱਖਾਂ ਪ੍ਰਤੀ ਨਫਰਤ ਜ਼ਾਹਰ ਕੀਤੀ। ਆਪ ਬੋਲੀ ਪੰਜਾਬੀ ਨੂੰ ਛੱਡ ਕੇ ਹਿੰਦੀ ਨੂੰ ਪੰਜਾਬੀ ਵਿਚ ਬੋਲ ਕੇ ਅਪਣਾਇਆ। ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਨੂੰ ਆਪਣੀ ਜਿੱਤ ਸਮਝ ਕੇ ਮਠਿਆਈਆਂ ਵੰਡੀਆਂ। ਸਿੱਖਾਂ ਦੇ ਧਰਮ ਅਸਥਾਨ ਨੂੰ ਟੈਂਕਾਂ ਅਤੇ ਤੋਪਾਂ ਨਾਲ ਢਾਇਆ ਅਤੇ ਲਾਸ਼ਾਂ ਨਾਲ ਭਰਿਆ ਵੇਖਕੇ ਇਨ੍ਹਾਂ ਨੂੰ ਖੁਸ਼ੀਆਂ ਮਨਾਈਆਂ। ਕੀ ਇਹ ਭੁੱਲ ਗਏ ਸੀ ਕਿ ਇਸ ਧਰਮ-ਅਸਥਾਨ ਦੇ ਗੁਰੂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਵਿਚ ਜਾ ਕੇ ਹਿੰਦੂ ਧਰਮ ਨੂੰ ਬਚਾਉਣ ਵਾਸਤੇ ਸ਼ਹੀਦੀ ਪਾਈ ਸੀ।

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥
ਕੀਨੋ ਬਡੋ ਕਲੂ ਮਹਿ ਸਾਕਾ॥



ਸਾਧਨਿ ਹੇਤਿ ਇਤਿ ਜਿਨ ਕਰੀ॥
ਸੀਸੁ ਦੀਆ ਪਰ ਸੀ ਨ ਉਚਰੀ॥

ਹਿੰਦੂ ਜਿਨ੍ਹਾਂ ਸਿੱਖਾਂ ਦਾ ਵਿਰੋਧ ਕਰਦੇ ਆ ਰਹੇ ਹਨ ਅਤੇ ਕਰ ਰਹੇ ਹਨ ਇਨ੍ਹਾਂ ਸਿੱਖਾਂ ਨੇ ਦੇਸ਼ ਦੇ ਲਈ ਅਤੇ ਜ਼ੁਲਮ ਦੇ ਖਿਲਾਫ ਕਿੰਨੀਆਂ ਕੁਰਬਾਨੀਆਂ ਕੀਤੀਆਂ ਹਨ। ਜਦੋਂ ਭਾਰਤ ਉਤੇ ਅਹਿਮਦਸ਼ਾਹ ਅਬਦਾਲੀ, ਨਾਦਰਸ਼ਾਹ, ਅਤੇ ਜ਼ਕਰੀਆਂ ਖਾਂ ਵਰਗੇ ਹਮਲਾਵਰ ਹਮਲਾ ਕਰਦੇ ਸਨ ਅਤੇ ਹਿੰਦੂਆਂ ਨੂੰ ਲੁੱਟਕੇ ਇਨ੍ਹਾਂ ਦੀਆਂ ਮਾਵਾਂ-ਭੈਣਾਂ ਨੂੰ ਚੁੱਕ ਕੇ ਲੈ ਜਾਂਦੇ ਸਨ, ਉਸ ਵੇਲੇ ਮੁੱਠੀ-ਭਰ ਸਿੱਖ ਜੰਗਲਾਂ ਵਿਚੋਂ ਨਿਕਲ ਕੇ ਜ਼ਾਲਮਾਂ ਦਾ ਮੁਕਾਬਲਾ ਕਰਕੇ ਲੁੱਟ ਦਾ ਮਾਲ ਖੋਹ ਕੇ ਅਤੇ ਇਨ੍ਹਾਂ ਦੀਆਂ ਮਾਵਾਂ-ਭੈਣਾਂ ਨੂੰ ਵਾਪਸ ਇਨ੍ਹਾਂ ਦੇ ਘਰ ਪਹੁੰਚਾਉਂਦੇ ਸਨ। ਹੁਣ ਉਹਨਾਂ ਹੀ ਹਿੰਦੂਆਂ ਨੇ ਦਿੱਲੀ ਅਤੇ ਭਾਰਤ ਦੇ ਦੂਜੇ ਹਿੱਸਿਆਂ ਵਿਚ ਸੰਨ 1984 ਤੋਂ ਲੈ ਕੇ ਅੱਜ ਤਕ ਕੀ ਨਹੀਂ ਕੀਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਕ ਹਿੰਦੂ ਚੰਦੂ ਬ੍ਰਾਹਮਣ ਨੇ ਸ਼ਹੀਦ ਕਰਵਾਇਆ ਸੀ। ਮਾਤਾ ਗੁਜਰੀ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੂੰ ਵੀ ਹਿੰਦੂ ਗੰਗੂ ਬ੍ਰਾਹਮਣ ਨੇ ਸ਼ਹੀਦ ਕਰਵਾਇਆ ਸੀ।

ਜ਼ਕਰੀਆਂ ਖਾਂ ਨੇ ਸੰਨ 1733 ਵਿਚ ਸਿੱਖਾਂ ਨੂੰ ਜੰਗਲਾਂ ਵਿਚ ਰਹਿਣ 'ਤੇ ਮਜਬੂਰ ਕਰ ਦਿੱਤਾ ਸੀ। ਸਿੰਘ ਜੰਗਲਾਂ ਵਿਚ ਜੜੀ-ਬੂਟੀਆਂ ਖਾ ਕੇ ਗੁਜ਼ਾਰਾ ਕਰਦੇ ਰਹੇ। ਜਿਊਂਦੇ ਸਿੱਖ ਦਾ ਸੌ ਰੁਪਈਆ ਅਤੇ ਸਿਰ ਵੱਢ ਕੇ ਲਿਆਉਣ ਵਾਲੇ ਨੂੰ ਪੱਚੀ ਰੁਪਈਏ ਇਨਾਮ ਦਿੱਤਾ ਜਾਂਦਾ ਸੀ। ਉਸ ਵੇਲੇ ਹਿੰਦੂਆਂ ਅਤੇ ਮੁਸਲਮਾਨਾਂ ਨੇ ਇਨਾਮ ਹਾਸਲ ਕਰਨ ਵਾਸਤੇ ਅਨੇਕਾਂ ਸਿੰਘ ਸ਼ਹੀਦ ਕਰਵਾਏ। ਉਸੇ ਤਰ੍ਹਾਂ ਹੀ ਅੱਜ ਦੀ ਹਿੰਦੂ-ਸਰਕਾਰ ਨੇ ਸਿੰਘਾਂ ਦੇ ਸਿਰਾਂ ਦਾ ਮੁੱਲ ਲੱਖਾਂ ਰੁਪਏ ਰਖਿਆ ਹੈ। ਭਾਰਤ ਦੀ ਆਜ਼ਾਦੀ ਲਈ ਲੜਨ ਵਾਲੇ ਸੂਰਵੀਰ ਯੋਧੇ ਸਰਦਾਰ ਭਗਤ ਸਿੰਘ ਨੂੰ ਵੀ ਉਨ੍ਹਾਂ ਦੇ ਨਾਲ ਦੇ ਹੀ ਇਕ ਗਦਾਰ ਹਿੰਦੂ ਨੇ ਗਵਾਹੀ ਦੇ ਕੇ ਫਾਂਸੀ ਚੜ੍ਹਾਇਆ ਸੀ। ਇਸ ਕਰਕੇ ਇਨ੍ਹਾਂ ਹਿੰਦੂਆਂ ਤੇ ਬਿਲਕੁਲ ਵਿਸ਼ਵਾਸ ਨਹੀਂ ਕਰਨਾ ਚਾਹੀਦਾ ਅਤੇ ਇਨ੍ਹਾਂ ਨੂੰ ਸੋਧ ਦੇਣਾ ਚਾਹੀਦਾ ਹੈ।

ਏਥੋਂ ਤਕ ਹੀ ਨਹੀਂ, ਇਸ ਹਿੰਦੂ ਸਾਮਰਾਜ ਦੀ ਸਰਕਾਰ ਨੇ ਸਾਡੇ ਧਾਰਮਿਕ ਮਸਿਲਿਆਂ ਵਿਚ ਵੀ ਦਖਲ ਦੇਣਾ ਸ਼ੁਰੂ ਕਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ' ਦਾ ਉਪਦੇਸ਼ ਦਿੱਤਾ ਅਤੇ ਇਹ ਵੀ ਉਪਦੇਸ਼ ਦਿੱਤਾ ਸੀ ਕਦੇ ਵੀ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਣਾ। ਇਸ ਹਿੰਦੂ ਸਰਕਾਰ ਨੇ ਸਿੱਖ ਧਰਮ ਵਿਚ ਅਨੇਕ ਦੇਹਧਾਰੀ ਬਹੁਰੂਪੀਏ ਗੁਰੂ ਪੈਦਾ ਕਰ ਦਿੱਤੇ ਤਾਂ ਕਿ ਸਿੱਖ ਧਰਮ ਵਿਚ ਫੁੱਟ ਪੈ ਜਾਵੇ। ਇਨ੍ਹਾਂ ਬਹੁਰੂਪੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ, ਇਸੇ ਕਾਰਨ ਵਿਸਾਖੀ ਵਾਲੇ ਦਿਨ 13 ਅਪ੍ਰੈਲ, 1978 ਨੂੰ ਅੰਮ੍ਰਿਤਸਰ ਵਿਖੇ ਨਰਕਧਾਰੀਆਂ ਹੱਥੋਂ 13 ਸਿੰਘਾਂ ਨੂੰ ਸ਼ਹੀਦੀਆਂ ਪਾਉਣੀਆਂ ਪਈਆਂ। ਇਹ ਬਹੁਤ ਅਫਸੋਸ ਵਾਲੀ ਗੱਲ ਹੈ ਕਿ ਉਸ ਵੇਲੇ ਪੰਜਾਬ ਵਿਚ ਅਕਾਲੀ ਦਲ ਦਾ ਰਾਜ ਸੀ ਅਤੇ ਅਕਾਲੀ ਦੋਸ਼ੀਆਂ ਨੂੰ ਸਜ਼ਾ ਦੇਣ ਵਿਚ ਅਸਫਲ ਰਹੇ। ਫਿਰ ਸਿੰਘਾਂ ਨੇ ਹੀ ਇਨ੍ਹਾਂ ਦੁਸ਼ਟਾਂ ਨੂੰ ਸੋਧਿਆ ਅਤੇ ਸੋਧ ਰਹੇ ਹਨ।

ਜਦੋਂ ਕਿਸੇ ਸਿੱਖ ਨੂੰ ਰਾਜ ਮਿਲਦਾ ਹੈ ਤੇ ਉਹ ਬਹੁਤ ਵੱਡਾ ਰਾਸ਼ਟਰਵਾਦੀ ਬਣਦਾ ਹੈ ਅਤੇ ਜਦੋਂ ਕਿਸੇ ਹਿੰਦੂ ਨੂੰ ਰਾਜ ਮਿਲਦਾ ਹੈ ਤੇ ਉਹ ਬਹੁਤ ਵੱਡਾ ਅਲੱਗਵਾਦੀ ਬਣਦਾ ਹੈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਇਸਦੀ ਮਿਸਾਲ ਹੈ ਅਤੇ ਹੁਣ ਬ੍ਰਾਹਮਣ ਗੱਦੀ 'ਤੇ ਬੈਠਾ ਹੈ, ਇਸਦਾ ਸਬੂਤ ਵੀ ਤੁਹਾਡੇ ਸਾਹਮਣੇ ਹੀ ਹੈ।

ਇਹ ਬਹੁਤ ਦੁੱਖ ਵਾਲੀ ਗੱਲ ਹੈ ਕਿ ਆਪਣੇ ਹੀ ਆਪਣੇ ਨਹੀਂ ਰਹੇ, ਸਗੋਂ ਦੁਸ਼ਟਾਂ ਦਾ ਸਾਥ ਦੇ ਰਹੇ ਹਨ। ਈਸਾ ਮਸੀਹ ਨੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਸੀ ਕਿ ਹੇ ਅਕਾਲ ਪੁਰਖ ਮੈਨੂੰ ਮੇਰੇ ਦੋਸਤਾਂ ਤੋਂ ਬਚਾਈਂ। ਭਾਵ ਦੁਸ਼ਮਨ ਤੋਂ ਤਾਂ ਆਦਮੀ ਹਰ ਵਕਤ ਚੌਕਸ ਰਹਿੰਦਾ ਹੈ ਪਰ ਆਪਣਾ ਤਾਂ ਕਦੀ ਵੀ ਨੁਕਸਾਨ ਕਰ ਸਕਦਾ ਹੈ। ਜਿਵੇਂ ਇਸ ਸਾਖੀ ਅਨੁਸਾਰ ਇਕ ਵਾਰੀ ਲੱਕੜਹਾਰੇ ਕੁਹਾੜੀਆਂ ਲੈ ਕੇ ਲੰਘ ਰਹੇ ਸੀ, ਦਰੱਖਤ ਉਨ੍ਹਾਂ ਨੂੰ ਦੇਖ ਕੇ ਹੱਸਣ ਲੱਗ ਪਏ ਕਿ ਲੋਹੇ ਨਾਲ ਤੁਸੀਂ ਸਾਡਾ ਕੀ ਵਿਗਾੜ ਸਕਦੇ ਹੋ, ਪਰ ਜਦੋਂ ਉਨ੍ਹਾਂ ਨੂੰ ਜੰਗਲ ਜਾ ਕੇ ਵਾਪਸ ਆਉਂਦਿਆਂ ਵੇਖਿਆ ਤਾਂ ਕੁਹਾੜੀਆਂ ਨਾਲ ਲੱਕੜ ਦੇ ਹੱਥੇ ਲੱਗੇ ਵੇਖਕੇ ਰੋਣ ਲੱਗ ਪਏ ਅਤੇ ਕਹਿਣ ਲੱਗੇ ਜਦੋਂ ਸਾਡੀ ਲੱਕੜ ਹੀ ਇਨ੍ਹਾਂ ਦੇ ਨਾਲ ਲੱਗ ਪਈ ਹੈ ਤਾਂ ਹੁਣ ਸਾਡਾ ਬਚਾਅ ਕਿਵੇਂ ਹੋ ਸਕਦਾ ਹੈ?

ਜੋ ਆਪਣਿਆਂ ਦੇ ਨਹੀਂ ਹੋ ਸਕੇ ਉਨ੍ਹਾਂ ਨੂੰ ਦੁਸ਼ਮਨ ਕਿਵੇਂ ਅਪਨਾਉਣਗੇ? ਗੁਰੂ ਸਾਹਿਬ ਜੀ ਇਸ ਤਰ੍ਹਾਂ ਫੁਰਮਾਉਂਦੇ ਹਨ :

ਮਹਲਾ ਤੀਜਾ :

ਸੰਤਾ ਨਾਲਿ ਵੈਰੁ ਕਮਾਵਦੇ, ਦੁਸਟਾ ਨਾਲ ਮੋਹ ਪਿਆਰੁ॥
ਅਗੈ ਪਿਛੈ ਸੁਖ ਨਹੀ, ਮਰਿ ਜੰਮਹਿ ਵਾਰੋ ਵਾਰ॥
ਤ੍ਰਿਸਨਾ ਕਦੇ ਨ ਬੁਝਈ, ਦੁਬਿਧਾ ਹੋਇ ਖੁਆਰੁ॥
ਮੁਹ ਕਾਲੇ ਤਿੰਨ ਨਿੰਦਕਾ, ਤਿਤ ਸਚੈ ਦਰਬਾਰ॥
ਨਾਨਕ ਨਾਮ ਵਿਹੂਣਿਆਂ, ਨਾ ਉਰਵਾਰਿ ਨ ਪਾਰਿ॥

ਸਿੱਖ ਰਾਜ ਵੀ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਇਨ੍ਹਾਂ ਗ਼ਦਾਰਾਂ ਨੇ ਹੀ ਗਵਾ ਦਿੱਤਾ ਸੀ। ਇਨ੍ਹਾਂ ਗ਼ਦਾਰਾਂ ਨੇ ਅੰਗਰੇਜ਼ਾਂ ਤੋਂ ਖ਼ਿਤਾਬ ਮੰਗੇ ਤਾਂ ਅੰਗਰੇਜ਼ਾਂ ਨੇ ਇਹ ਜਵਾਬ ਦਿੱਤਾ ਕਿ ਜਦੋਂ ਤੁਸੀਂ ਆਪਣਿਆਂ ਦੇ ਨਹੀਂ ਹੋ ਸਕੇ ਤਾਂ ਸਾਡੇ ਨਾਲ ਵਫ਼ਾਦਾਰੀ ਕਿਸ ਤਰ੍ਹਾਂ ਕਰੋਗੇ।

ਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਮਾਤਾ ਜੀ ਨੇ ਕਈ ਮਸੰਦ ਤੇਲ ਵਿਚ ਸੜਨ ਤੋਂ ਬਚਾ ਦਿੱਤੇ ਸੀ। ਗੁਰੂ ਸਾਹਿਬ ਜੀ ਨੇ ਮਾਤਾ ਜੀ ਨੂੰ ਕਿਹਾ ਸੀ, ਤੁਸੀਂ ਮੈਨੂੰ ਨਾ ਰੋਕੋ ਇਹ ਕਿਸੇ ਵੇਲੇ ਸਿੱਖ ਕੌਮ ਨੂੰ ਬਹੁਤ ਭਾਰੀ ਨੁਕਸਾਨ ਪਹੁੰਚਾਉਣਗੇ।

ਸਰਕਾਰ ਦੇ ਪਰਚਾਰ-ਸਾਧਨਾਂ ਦਾ ਅਸੀਂ ਮੁਕਾਬਲਾ ਨਹੀਂ ਕਰ ਸਕਦੇ। ਮੇਰੀ ਆਪ ਸਿੱਖ ਕੌਮ ਅੱਗੇ ਹੱਥ ਜੋੜ ਕੇ ਬੇਨਤੀ ਹੈ ਕਿ ਆਪ ਨੇ ਸਰਕਾਰ ਦੀਆਂ ਚਾਲਾਂ ਤੋਂ ਬਚਣਾ ਅਤੇ ਪੁਰਾਣੇ ਸਿੰਘਾਂ ਵਾਂਗ ਬਣਨਾ।



ਜਬ ਲਗ ਖਾਲਸਾ ਰਹੇ ਨਿਆਰਾ॥
ਤਬ ਲਗ ਤੇਜ ਦੀਉ ਮੈਂ ਸਾਰਾ॥
ਜਬ ਇਹ ਗਹੈ ਬਿਪਰਨ ਕੀ ਰੀਤ॥
ਮੈਂ ਨ ਕਰੋ ਇਨਕੀ ਪ੍ਰਤੀਤ॥

ਸਵੈਯਾ ਪਾਤਸ਼ਾਹੀ ੧੦

ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ॥
ਦੇਹ ਅਨਿਤ ਨ ਨਿਤ ਰਹੈ, ਜਸੁ ਨਾਵ ਚੜੈ ਭਵ ਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ, ਕਾਤਰਤਾ ਕੁਤਵਾਰ ਬੁਹਾਰੈ॥

ਗੁਰ ਬਿਲਾਸ ਪਾ: ਦਸਵੀਂ

ਪੁਨ ਸੰਗ ਸਾਰੇ ਪ੍ਰਭੂ ਜੀ ਸੁਨਾਈ॥
ਬਿਨਾ ਤੇਰਾ ਤੀਰੰ ਰਹੋ ਨਾਹ ਭਾਈ॥
ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ॥
ਗਹੇ ਕਾਨ ਤਾਲਪ ਕਿਤੇ ਲੈ ਸਿਧਾਨੋ॥
ਇਹੇ ਮੋਰ ਆਗਯਾ ਸੁਨੋ ਹੋ ਪਿਆਰੇ॥
ਬਿਨਾ ਕੇਸ ਤੇਗੰ ਦਿਵੋ ਨ ਦਿਦਾਰੇ॥
ਇਹੇ ਮੋਰ ਬੈਨਾ ਮੰਨੈਗਾ ਸੁ ਜੋਈ॥
ਤਿਸੈ ਇੱਛ ਪੂਰੀ ਸਭੈ ਜਾਨ ਹੋਈ॥

ਮੇਰੀ ਸਿੱਖ ਮੁਲਾਜਮਾਂ ਨੂੰ ਬੇਨਤੀ ਹੈ ਕਿ ਆਪ ਸਿੰਘ ਦੀ ਵੱਧ ਤੋਂ ਵੱਧ ਮਦਦ ਕਰੋ। ਆਪ ਚਾਹੇ ਫੌਜ ਵਿਚ ਹੋਵੋ, ਚਾਹੇ ਪੁਲਿਸ ਵਿਚ ਜਾਂ ਹੋਰ ਕਿਸੇ ਵਿਭਾਗ ਵਿਚ, ਮੌਕਾ ਪੈਣ 'ਤੇ ਕੰਮ ਫਤਹਿ ਕਰ ਦੇਣਾ। ਜਿਉਣਾ ਹੈ ਤਾਂ ਇੱਜ਼ਤ ਨਾਲ ਜੀਓ, ਨੌਕਰੀ ਅਤੇ ਪੈਸੇ ਦਾ ਮੋਹ ਗੁਰਸਿੱਖ ਨਹੀਂ ਕਰਦੇ। ਇੱਜ਼ਤ-ਮਾਨ ਦੀ ਲੋੜ ਹੈ। ਪੈਸਾ ਤਾਂ ਕੰਜਰਾਂ ਕੋਲ ਵੀ ਬਹੁਤ ਹੁੰਦਾ ਹੈ। ਬੇਇੱਜ਼ਤ ਅਤੇ ਗੁਲਾਮੀ ਦੀ ਜ਼ਿੰਦਗੀ ਨਾਲੋਂ ਤਾਂ ਮੌਤ ਹੀ ਚੰਗੀ ਹੈ। ਭਗਤ ਫਰੀਦ ਜੀ ਦਾ ਫੁਰਮਾਨ ਹੈ:

ਫਰੀਦਾ ਬਾਰਿ ਪਰਾਇਐ ਬੈਸਨਾ ਸਾਂਈ ਮੁਝੇ ਨ ਦੇਹਿ॥
ਜੇ ਤੂੰ ਏਵੈ ਰਖਸੀ ਜਿਉ ਸਰੀਰਹੁ ਲੇਹਿ॥

ਸਰਕਾਰ ਦੇ ਲਾਲਚ ਵਿਚ ਆ ਕੇ ਜੋ ਸਿੰਘਾਂ ਦੇ ਸਿਰਾਂ ਦਾ, ਸਿੰਘਾਂ ਨੂੰ ਸ਼ਹੀਦ ਕਰਵਾ ਕੇ ਜਾਂ ਪਕੜਵਾ ਕੇ ਮੁੱਲ ਲੈਂਦੇ ਹਨ ਜਾਂ ਤਰੱਕੀਆਂ ਕਰਵਾਉਂਦੇ ਹਨ: ਸਿੰਘਾਂ ਨੂੰ ਜੇਲ੍ਹਾਂ ਵਿਚ ਕੱਢ ਕੇ ਝੂਠੇ ਪੁਲਿਸ ਮੁਕਾਬਲੇ ਬਣਾ ਕੇ ਸ਼ਹੀਦ ਕਰਦੇ ਹਨ, ਇਨ੍ਹਾਂ ਦੋਖੀਆਂ ਨੂੰ ਸਿੱਖ ਕੌਮ ਕਦੇ ਨਹੀਂ ਬਖਸ਼ੇਗੀ। ਇਹ ਤਾਂ ਕੀ ਇਨ੍ਹਾਂ ਦੇ ਖਾਨਦਾਨ ਖਤਮ ਕਰ ਦਿੱਤੇ ਜਾਣਗੇ।

ਪਾਤਸ਼ਾਹੀ ੧੦ ਬਚਿੱਤਰ ਨਾਟਕ ਚੌਪਈ

ਬਹੁਤ ਦਿਵਸ ਇਹ ਭਾਂਤਿ ਬਿਤਾਏ॥
ਸੰਤ ਉਬਾਰ ਦੁਸਟ ਸਬ ਘਾਏ॥
ਟਾਂਗ ਟਾਂਗ ਕਰਿ ਹਨੇ ਨਿਦਾਨਾ॥
ਕੂਕਰ ਜਿਮਿ ਤਿਨ ਤਜੇ ਪਰਾਨਾ॥

ਸਿੱਖ ਕੇਸ ਦਾੜ੍ਹੀ ਰੱਖਣ ਨਾਲ ਸਿੱਖ ਨਹੀਂ ਬਣ ਜਾਂਦਾ। ਦਸਵੇਂ ਗੁਰੂ ਸਾਹਿਬ ਜੀ ਇਸ ਤਰ੍ਹਾਂ ਫੁਰਮਾਂਦੇ ਹਨ:

ਧਰੇ ਕੇਸ ਪਾਹੁਲ ਬਿਨ ਭੇਖੀ ਮੂਰਖ ਸਿਖ॥
ਮੇਰਾ ਦਰਸਨ ਨਾਹਿ ਤਿਸ ਪਾਪੀ ਤਿਆਗੇ ਭਿਖ॥

ਅੰਮ੍ਰਿਤ ਛਕ ਕੇ ਜੋ ਗੁਰੂ ਦਾ ਸਿੰਘ ਬਣ ਗਿਆ, ਉਹ ਕਦੇ ਕੌਮ ਨਾਲ ਗਦਾਰੀ ਨਹੀਂ ਕਰ ਸਕਦਾ ਅਤੇ ਨਾਹੀ ਜ਼ਾਲਮਾਂ ਅੱਗੇ ਗੋਡੇ ਟੇਕ ਸਕਦਾ ਹੈ ਕਿਉਂਕਿ ਗੁਰੂ ਦਾ ਖਾਲਸਾ ਅੰਮ੍ਰਿਤ ਛੱਕਣ ਤੋਂ ਬਾਅਦ ਗੁਰੂ ਦਾ ਰੂਪ ਹੋ ਜਾਂਦਾ ਹੈ:

ਖਾਲਸਾ ਮੇਰੋ ਰੂਪ ਹੈ ਖਾਸ॥
ਖਾਲਸੇ ਮਹਿ ਹਉ ਕਰੋ ਨਿਵਾਸ॥
ਖਾਲਸਾ ਮੇਰੋ ਮੁਖ ਹੈ ਅੰਗਾ॥
ਖਾਲਸੇ ਕੇ ਹੌ ਸਦ ਸਦ ਸੰਗਾ ॥

ਕੀ ਇਹ ਖਾਲਸਾ ਸਿੱਖ ਕੌਮ ਨਾਲ ਗ਼ਦਾਰੀ ਕਰ ਸਕਦਾ ਹੈ ਜਾਂ ਦੁਸ਼ਟਾਂ ਅੱਗੇ ਹੱਥ ਖੜੇ ਕਰ ਸਕਦਾ ਹੈ?

ਸੰਨ 1984 ਵਿਚ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਅਤੇ ਨਾਲ ਦੇ ਸਿੰਘਾਂ ਨੇ ਜਿਸ ਤਰ੍ਹਾਂ ਬਹਾਦਰੀ ਨਾਲ ਇਸ ਹਿੰਦੂ ਜ਼ਾਲਮ ਸਰਕਾਰ ਦਾ ਮੁਕਾਬਲਾ ਕੀਤਾ ਅਤੇ ਗੁਲਾਮੀ ਨੂੰ ਖਤਮ ਕਰਨ ਲਈ ਚੜ੍ਹਦੀ-ਕਲਾ ਵਿਚ ਸ਼ਹੀਦੀਆਂ ਪਾਈਆਂ, ਸਿੱਖ ਕੌਮ ਨੂੰ ਇਨ੍ਹਾਂ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਕਦੇ ਵੀ ਭੁੱਲਣਾ ਨਹੀਂ ਚਾਹੀਦਾ । ਇਨ੍ਹਾਂ ਸਿੰਘਾਂ ਨੇ ਸਿੱਖ-ਇਤਿਹਾਸ ਦਹੁਰਾਇਆ ਸੀ। ਹੁਣ ਜਿਹੜੇ ਸਿੰਘ ਜ਼ੁਲਮ ਦੇ ਖਿਲਾਫ ਲੜ ਰਹੇ ਹਨ, ਉਨ੍ਹਾਂ ਸਿੰਘਾਂ ਵੀ ਪੁਰਾਣੇਂ ਸਿੰਘਾਂ ਵਾਗੂੰ



ਇਕ ਮਿਸਾਲ ਕਾਇਮ ਕਰਨੀ ਚਾਹੀਦੀ ਹੈ, ਨਾ ਕਿ 'ਬਲੈਕ ਥੰਡਰ' ਵਾਲਿਆਂ ਦੀ ਤਰ੍ਹਾਂ ਸਿੱਖ ਕੌਮ ਦੇ ਇਤਿਹਾਸ ਨੂੰ ਕਲੰਕ ਲਗਵਾਉਣਾ ਚਾਹੀਦਾ ਹੈ। ਗੁਰੂ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਫੁਰਮਾਂਦੇ ਹਨ ਕਿ ਉਹ ਆਦਮੀ ਮੌਤ ਤੋਂ ਡਰਦੇ ਹਨ ਜਿਨ੍ਹਾਂ ਨੇ ਪਾਪ ਕਮਾਏ ਹੋਣ :

ਬਿਹਾਗੜਾ ਮਹਲਾ ੪ ਛੰਤ

ਹਰਿ ਵੇਖੈ ਸੁਣੈ ਨਿਤ ਸਭੁ ਕਿਛੁ, ਮੇਰੀ ਜਿੰਦੁੜੀਏ ॥
ਸੋ ਡਰੈ ਜਿਨ ਪਾਪ ਕਮਾਤੇ ਰਾਮ॥
ਜਿਸੁ ਅੰਤਰੁ ਹਿਰਦਾ ਸੁਧੁ ਹੈ, ਮੇਰੀ ਜਿੰਦੁੜੀਏ॥
ਤਿਨਿ ਜਨਿ ਸਭਿ ਡਰ ਸੁਣਿ ਘਤੇ ਰਾਮ॥

ਜਦੋਂ ਖਾਲਸਾ ਲੜਾਈ ਦੇ ਮੈਦਾਨ ਵਿਚ ਆ ਹੀ ਗਿਆ ਫਿਰ ਮੌਤ ਤੋਂ ਕੀ ਡਰਨਾ। ਸੂਰਮਾ ਉਹੀ ਹੁੰਦਾ ਹੈ ਜੋ ਲੜਾਈ ਦੇ ਮੈਦਾਨ ਵਿਚ ਜਿੱਤ ਹਾਸਲ ਕਰ ਸਕੇ ਜਾਂ ਲੜਦਾ-ਲੜਦਾ ਮੈਦਾਨ ਵਿਚ ਹੀ ਸ਼ਹੀਦੀ ਪਾਵੇ। ਦਸਵੇਂ ਗੁਰੂ ਸਾਹਿਬ ਜੀ ਇਸ ਤਰ੍ਹਾਂ ਫੁਰਮਾਂਦੇ ਹਨ :

ਦੇਹਿ ਸਿਵਾ ਬਰ ਮੋਹਿ ਇਹੈ, ਸਭ ਕਰਮਨ ਤੇ ਕੰਬਹੂ ਨ ਟਰੋਂ॥
ਨ ਡਰੋਂ ਅਰ ਸੋ ਜਬ ਜਾਏ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੌ ਅਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਧਾਨ ਬਨੈ, ਅਤ ਹੀ ਰਨ ਮੈ ਤਭ ਜੂਝ ਮਰੋਂ॥

ਬਿਦਰ(ਕਰਨਾਟਕਾ) ਦੇ ਸਿਖ ਵਿਦਿਆਰਥੀਆਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਹੁਣ ਤੁਹਾਡੇ ਮਨ ਵਿਚ ਕੋਈ ਸ਼ੱਕ ਤੇ ਨਹੀਂ ਰਹਿ ਗਿਆ, ਹੁਣ ਕੀ ਦੇਖ ਰਹੇ ਹੋ, ਹਥਿਆਰ ਚੁੱਕੋ ਤੇ ਛੇਤੀ ਤੋਂ ਛੇਤੀ ਆਪਣੇ ਭਰਾਵਾਂ ਦਾ ਦੁਸ਼ਟਾਂ ਨੂੰ ਸੋਧ ਕੇ ਬਦਲਾ ਲਵੋ। ਜੇ ਆਪ ਨਾ ਹੋ ਸਕੇ ਤਾਂ ਸਿੰਘਾਂ ਨੂੰ ਮਿਲ ਕੇ ਹਰ ਤਰ੍ਹਾਂ ਦੀ ਇਹਨਾਂ ਦੁਸ਼ਟਾਂ ਨੂੰ ਭਾਲ ਕੇ ਸੋਧਣ ਵਿਚ ਮਦਦ ਕਰੋ। ਦਿੱਲੀ ਅਤੇ ਭਾਰਤ ਦੇ ਦੂਜੇ ਭਾਗਾਂ ਵਿਚ ਹੋਏ ਸ਼ਹੀਦ ਸਿੱਖਾਂ ਦੇ ਹਤਿਆਰਿਆਂ ਵਾਗੂੰ ਇਨ੍ਹਾਂ ਨੂੰ ਵੀ ਸਰਕਾਰ ਕੋਈ ਸਜ਼ਾ ਨਹੀਂ ਦੇਵੇਗੀ। ਕਾਲੇ ਕਾਨੂੰਨ ਤੇ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਸਿਰਫ ਸਿਖਾਂ ਵਾਸਤੇ ਹੀ ਹਨ:

ਪਾਤਸ਼ਾਹੀ ੧੦

ਖਾਲਸਾ ਸੋਇ ਜੋ ਚੜਹਿ ਤੁਰੰਗ॥
ਖਾਲਸਾ ਸੋ ਜੋ ਨਿਤ ਕਰੇ ਜੰਗ॥
ਖਾਲਸਾ ਸੋਇ ਸ਼ਸਤਰ ਕੋ ਧਾਰੈ॥
ਖਾਲਸਾ ਸੋਇ ਦੁਸ਼ਟ ਕੋ ਮਾਰੈ॥

ਦੁਸ਼ਟ ਇੰਦਰਾ ਬਾਮਣੀ ਨੂੰ ਸੋਧਣ ਵਾਲਿਆਂ ਨੂੰ ਫਾਂਸੀ ਅਤੇ ਉਸੇ ਦਿਨ ਹਜ਼ਾਰਾਂ ਨਿਰਦੋਸ਼

ਸਿਖਾਂ ਨੂੰ ਕਤਲ ਕਰਨ ਵਾਲਿਆਂ ਨੂੰ ਸਰਕਾਰ ਵਿਚ ਮਨਿਸਟਰੀਆਂ ਦਿੱਤੀਆਂ ਗਈਆਂ। ਮੇਰੀ ਸਾਰੀ ਸਿੰਘਾਂ ਅਗੇ ਬੇਨਤੀ ਹੈ ਕਿ ਜੇ ਸੂਰਬੀਰ ਖਾਲਸਾ ਸਤਵੰਤ ਸਿੰਘ ਜੀ ਨੂੰ ਫਾਂਸੀ ਦਿੱਤੀ ਗਈ ਤਾਂ ਇਸ ਸਿੰਘ ਦਾ ਬਦਲਾ ਦਿੱਲੀ ਅਤੇ ਪੰਜਾਬ ਵਿਚ ਹਿੰਦੂਆਂ ਦੀ ਇੱਟ ਨਾਲ ਇੱਟ ਖੜਕਾ ਕੇ ਲੈਣਾ ਚਾਹੀਦਾ ਹੈ। ਅਗਰ ਸਤਵੰਤ ਸਿੰਘ ਨੇ ਭੀ ਰਾਸ਼ਟਰਪਤੀ ਕੋਲੋਂ ਮੁਆਫੀ ਮੰਗੀ ਤਾਂ ਸਿੱਖ ਕੌਮ ਦਾ ਇਸ ਨਾਲ ਕੋਈ ਸੰਬੰਧ ਨਹੀਂ।

ਅਕਾਲੀ ਲੀਡਰ ਜੋ ਹੁਣ ਖਾਲੀ ਕਾਰਤੂਸ ਵਾਂਗੂੰ ਹੋ ਚੁੱਕੇ ਹਨ ਅਤੇ ਸਿੱਖ ਕੌਮ ਨੇ ਚਾਲੀ ਸਾਲ ਤੋਂ ਵੱਧ ਸਮੇਂ ਤੋਂ ਇਨ੍ਹਾਂ ਦੇ ਕਾਰਨਾਮਿਆਂ ਨੂੰ ਵੀ ਵੇਖ ਲਿਆ ਹੈ। ਹੁਣ ਇਹ ਆਰਾਮ ਨਾਲ ਘਰ ਬੈਠ ਕੇ ਸਿਮਰਨ ਗੁਰਬਾਣੀ ਪੜ੍ਹਨ ਅਤੇ ਸਿੱਖ ਕੌਮ ਦੀ ਚੜ੍ਹਦੀ-ਕਲਾ ਵਾਸਤੇ ਅਰਦਾਸ ਕਰਨ। ਕੁਰਸੀਆਂ ਲਈ ਫਿਰ ਲੌਂਗੋਵਾਲ, ਬਲਵੰਤੇ ਅਤੇ ਬਰਨਾਲੇ ਵਾਂਗ ਕੋਈ ਗੱਲਬਾਤ ਕੀਤੀ ਤਾਂ ਲੌਂਗੋਵਾਲ ਦੀ ਤਰ੍ਹਾਂ ਸੋਧ ਦਿੱਤੇ ਜਾਣਗੇ। ਭਾਈ ਗੁਰਦਾਸ ਜੀ ਕਹਿੰਦੇ ਹਨ :

ਜੇ ਮਾਉ ਪੁਤੈ ਵਿਸੁ ਦੇ, ਤਿਸ ਤੇ ਕਿਸ ਪਿਆਰ॥
ਜੇ ਘਰ ਭੰਨੈ ਪਾਹਰੂ, ਕਉਣ ਰਖਣਹਾਰ॥
ਬੇੜੀ ਡੋਬੇ ਪਾਤੜੀ, ਕਿਉ ਪਾਰਿ ਉਤਾਰ॥
ਆਗੂ ਲੈ ਉਜੜ ਪਵੈ, ਕਿਸ ਕਰੈ ਪੁਕਾਰ॥

ਅੱਜ ਹਰ ਸਿੱਖ ਗੁਆਂਢੀ ਦੇ ਘਰ ਨੂੰ ਅੱਗ ਲੱਗੀ ਵੇਖ ਕੇ ਬਚਾਉਣ ਨਹੀਂ ਜਾਂਦਾ ਕਿ ਅੱਗ ਕਿਹੜੀ ਮੇਰੀ ਘਰ ਲੱਗੀ ਹੈ, ਪਰ ਮੈਂ ਆਪ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਕੱਲ੍ਹ ਨੂੰ ਇਹ ਅੱਗ ਤੁਹਾਡੇ ਘਰ ਵੀ ਆ ਪੈਣ ਹੈ ਕਿਉਂ ਨਾ ਇਸਦਾ ਇਕੱਠੇ ਹੋ ਕੇ ਮੁਕਾਬਲਾ ਕੀਤਾ ਜਾਵੇ।

ਹਜ਼ਾਰਾਂ ਸਿੰਘ ਸ਼ਹੀਦੀਆਂ ਪਾ ਚੁੱਕੇ ਹਨ, ਹਜ਼ਾਰਾਂ ਜੇਲ੍ਹਾਂ ਵਿਚ ਹਨ, ਹਜ਼ਾਰਾਂ ਘਰੋਂ ਉਜੜੇ ਫਿਰ ਰਹੇ ਹਨ ਅਤੇ ਜ਼ਾਲਮਾਂ ਹੱਥੋਂ ਸ਼ਹੀਦੀਆਂ ਪਾ ਰਹੇ ਹਨ। ਬੱਚੇ ਹੁੰਦਿਆਂ ਆਪ ਸਭ ਨੇ ਇਕ ਕਹਾਣੀ ਸੁਣੀ ਹੋਵੇਗੀ ਕਿ ਇਕ ਸਿਆਣੇ ਬਜ਼ੁਰਗ ਨੇ ਆਪਣੇ ਬੱਚਿਆਂ ਨੂੰ ਸੱਦ ਕੇ ਇਕ-ਇਕ ਲਕੜੀ ਫੜਾ ਦਿੱਤੀ ਅਤੇ ਤੋੜਨ ਲਈ ਕਿਹਾ। ਉਨ੍ਹਾਂ ਨੇ ਝੱਟ ਤੋੜ ਦਿੱਤੀਆਂ। ਫਿਰ ਬਜ਼ੁਰਗ ਨੇ ਉਨ੍ਹਾਂ ਨੂੰ ਚਾਰ-ਪੰਜ ਇਕੱਠੀਆਂ ਬੰਨ੍ਹ ਕੇ ਦੇ ਦਿੱਤੀਆਂ ਕਿ ਹੁਣ ਇੰਨ੍ਹਾ ਨੂੰ ਤੋੜੋ। ਬਹੁਤ ਜ਼ੋਰ ਲਾਇਆ ਵੀ ਉਨ੍ਹਾਂ ਕੋਲੋਂ ਉਹ ਨਾ ਟੁਟੀਆਂ। ਇਸ ਤਰ੍ਹਾਂ ਆਪਾਂ ਵੀ ਕਦ ਤਕ ਇਕੱਲੇ-ਇਕੱਲੇ ਸ਼ਹੀਦੀਆਂ ਪਾਵਾਂਗੇ। ਵਾਹਿਗੁਰੂ ਦਾ ਨਾਂ ਲੈ ਕੇ ਇਕੱਠੇ ਹਮਲਾ ਮਾਰੋ। ਤੁਸੀਂ ਗੁਰੂ ਦੇ ਸਿੰਘ ਹੋ ਅਤੇ ਗੁਰੂ ਦੇ ਸਿੰਘਾਂ ਨੂੰ ਡਰ ਕਾਹਦਾ। ਗੁਰੂ ਸਾਹਿਬਾਂ ਜੀ ਦੇ ਸਮੇਂ ਜੋ ਆਦਮੀ ਡਰਦੇ ਸੀ ਉਨ੍ਹਾਂ ਨੂੰ ਨਗਰ ਵਿਚੋਂ ਕੱਢ ਦਿੱਤਾ ਜਾਂਦਾ ਸੀ ਅਤੇ ਜ਼ਾਲਮਾਂ ਦਾ ਸਾਹਮਣਾ ਕਰਨ ਵਾਲੇ ਸਿੰਘਾਂ ਦਾ ਭਾਰੀ ਸਤਿਕਾਰ ਕੀਤਾ ਜਾਂਦਾ ਸੀ :

ਪਾ: ੧੦, ਬਚਿੱਤ੍ਰ ਨਾਟਕ

ਜੇ ਜੇ ਨਰ ਤਹਿ ਨਾ ਭਿਰੇ, ਦੀਨੈ ਨਗਰ ਨਿਕਾਰ॥
ਜੇ ਤਿਹ ਠੌਰ ਭਲੇ ਭਿਰੇ, ਤਨੈ ਕਰੀ ਪ੍ਰਤਿਪਾਰ॥



ਜੋ ਅੱਜ ਗੁਰੂ-ਰੂਪ ਖਾਲਸੇ ਨੂੰ ਛੱਡ ਕੇ ਭੱਜ ਰਹੇ ਹਨ। ਔਰੰਗਜ਼ੇਬ ਨੇ ਆਪਣੇ ਪੁੱਤਰ ਮੁਆਜਬ ਸ਼ਾਹ (ਬਹਾਦਰ ਸ਼ਾਹ) ਨੂੰ ਕਰੋਧ ਵਿਚ ਆ ਕੇ ਗੁਰੂ ਜੀ ਵਲ ਭੇਜਿਆ। ਉਸਦੇ ਆਉਣ ਕਰਕੇ ਲੋਕ ਡਰ ਗਏ ਅਤੇ ਕੜਾਹ ਖਾਣੇ, ਗੁਰੂ ਸਾਹਿਬ ਜੀ ਨੂੰ ਛੱਡ ਕੇ ਭੱਜ ਗਏ। ਉਨ੍ਹਾਂ ਗਿੱਦੜਾਂ ਨੇ ਗੁਰੂ ਸਾਹਿਬ ਜੀ ਨੂੰ ਡਰਾਉਣ ਦੀ ਬਹੁਤ ਕੋਸ਼ਿਸ਼ ਕੀਤੀ।

ਪਾਤਸ਼ਾਹੀ ਦਸਵੀਂ ਬਚਿਤ੍ਰ ਨਾਟਕ :

ਤਹ ਆਵਤ ਸਭ ਲੋਕ ਡਰਾਨੇ॥
ਬਡੇ ਬਡੇ ਗਿਰ ਹੇਰ ਲਕਾਨੇ॥
ਹਮੂ ਲੋਗਨ ਅਧਿਕ ਡਰਾਯੋ॥
ਕਾਲ ਕਰਮ ਮਰਮ ਨ ਪਾਯੋ॥

ਜਦੋਂ ਔਰੰਗਜ਼ੇਬ ਦਾ ਪੁੱਤਰ ਪੰਜਾਬ ਵਿਚੋਂ ਲੰਘ ਰਿਹਾ ਸੀ, ਉਸਨੇ ਆਪਣਾ ਇਕ ਅਹਿਦੀਆ ਆਨੰਦਪੁਰ ਸਾਹਿਬ ਭੇਜ ਦਿੱਤਾ ਅਤੇ ਆਪ ਲਾਹੌਰ ਚਲਾ ਗਿਆ। ਉਸਦਾ ਅਹਿਦੀਆ ਗੁਰੂ ਸਾਹਿਬ ਜੀ ਦੇ ਪੈਰੀਂ ਪੈ ਗਿਆ ਅਤੇ ਜਿਹੜੇ ਗਿੱਦੜ ਗੁਰੂ ਸਾਹਿਬ ਜੀ ਨੂੰ ਛੱਡ ਕੇ ਭੱਜ ਗਏ ਸੀ ਉਨ੍ਹਾਂ ਦੇ ਘਰ ਢਾਹ ਦਿੱਤੇ, ਮੂੰਹ ਕਾਲੇ ਕਰ ਦਿੱਤੇ ਤੇ ਹੋਰ ਵੀ ਬਹੁਤ ਨੁਕਸਾਨ ਕੀਤਾ ਅਤੇ ਬਾਦ ਵਿਚ ਵੀ ਇਨ੍ਹਾਂ ਦਾ ਬੁਰਾ ਹਾਲ ਹੁੰਦਾ ਰਿਹਾ :

ਪਾ: ੧੦ ਬਚਿਤ੍ਰ ਨਾਟਕ

ਜੇ ਅਪਨੇ ਗੁਰ ਤੇ ਮੁਖ ਫਿਰਹੈ॥
ਇਹਾਂ ਉਹਾਂ ਤਿਨ ਕੇ ਗ੍ਰਿਹਿ ਗਿਰਿ ਹੈਂ॥
ਇਹਾਂ ਉਪਹਾਸ ਨ ਸੁਰਪੁਰ ਬਾਸਾ॥
ਸਭ ਬਾਤਨ ਤੇ ਰਹੇ ਨਿਰਾਸਾ॥

ਅੱਜ ਜਿਹੜੇ ਸਿਖ ਗੁਰੂ ਜੀ ਦੇ ਉਪਦੇਸ਼ ਉਤੇ ਨਹੀਂ ਚਲਦੇ ਅਤੇ ਬਾਹਮਣਾਂ ਦੀਆਂ ਰੀਤਾਂ ਉਪਰ ਚਲਦੇ ਹਨ; ਜਿਵੇਂ ਕਿ ਬਾਹਮਣਾਂ ਤੋਂ ਪੁਛਾਂ ਕਢਾਉਂਦੇ ਹਨ, ਸਾਰੇ ਕਾਰ-ਵਿਹਾਰਾਂ ਦੇ ਮਹੂਰਤ ਬਾਹਮਣਾਂ ਤੋਂ ਹੀ ਕਢਾਉਂਦੇ ਹਨ ਇਨ੍ਹਾਂ ਗੱਲਾਂ ਕਰਕੇ ਹੀ ਆਪਾਂ ਕਸ਼ਟ ਝੱਲਦੇ ਪਏ ਹਾਂ :

ਜਬ ਇਹ ਗਹੈ ਬਿਪਰਨ ਕੀ ਰੀਤ॥
ਮੈ ਨ ਕਰੋ ਇਨਕੀ ਪ੍ਰਤੀਤ॥

ਜਿਹੜੇ ਪੰਥ ਦੀ ਸੇਵਾ ਨਹੀਂ ਕਰਦੇ ਅਤੇ ਪੰਥ ਦੀ ਸੇਵਾ ਲਈ ਦਾਨ ਨਹੀਂ ਦਿੰਦੇ। ਉਨ੍ਹਾਂ ਦੇ ਘਰ ਦੁਸ਼ਮਨ ਲੁੱਟਣਗੇ ਅਤੇ ਬਹੁਤ ਭਾਰੀ ਨੁਕਸਾਨ ਉਠਾਉਣਗੇ ਅਤੇ ਉਠਾ ਰਹੇ ਹਨ :

ਜੋ ਬਾਬੇ ਦੇ ਦਾਮ ਨ ਦੈਹੈ॥
ਤਿਨ ਤੇ ਗਹਿ ਬਾਬਰ ਦੇ ਲੈਹੈ॥
ਦੇ ਦੇ ਤਿਨਕੋ ਬਡੀ ਸਜਾਇ॥
ਪੁਨਿ ਲੈ ਹੈ ਗ੍ਰਿਹਿ ਲੂਟਿ ਬਨਾਇ॥

ਜਿਨ੍ਹਾਂ ਨੇ ਕਦੀ ਦੁਸ਼ਟਾਂ ਦੇ ਖਿਲਾਫ ਯੁੱਧ ਨਹੀਂ ਕੀਤਾ ਤੇ ਕਦੀ ਵੀ ਪੰਥ ਦੀ ਸੇਵਾ ਲਈ ਦਾਨ ਨਹੀਂ ਦਿੱਤਾ ਅਤੇ ਨਾਮ ਜੱਸ ਨਹੀਂ ਖੱਟਿਆ, ਉਨ੍ਹਾਂ ਨੂੰ ਕੋਈ ਵੀ ਨਹੀਂ ਜਾਣਦਾ। ਕਾਲ ਤੋਂ ਡਰਦੇ ਮਾਰੇ ਇਹ ਸਹਿਮ ਕੇ ਰਹਿੰਦੇ ਹਨ ਪਰ ਕਾਲ-ਰੂਪ ਮੌਤ ਇਨ੍ਹਾਂ ਨੂੰ ਫੇਰ ਵੀ ਨੱਪ ਲੈਂਦੀ ਹੈ :

ਪਾਤਿਸ਼ਾਹੀ ਦਸਵੀਂ ਦੋਹਰਾ

*ਜਬਹੂ ਰਣ ਜੂਝਿਉ ਨਹੀਂ ਕਛੂ ਦੈ ਜਸੁ ਨਹਿ ਲੀਨ॥*
*ਗਾਂਵ ਬਸਤ ਜਾਨਿਯੋ ਨਹੀਂ ਜਮ ਸੋ ਕਿਨ ਕਹਿ ਦੀਨ॥*

ਜਿਨ੍ਹਾਂ ਸਿੰਘਾਂ ਦਾ ਗੁਰੂ ਸਾਹਿਬ ਜੀ ਦੇ ਵੇਲੇ ਬਹੁਤ ਸਤਿਕਾਰ ਕੀਤਾ ਜਾਂਦਾ ਸੀ ਅਤੇ ਅੱਜ ਆਪਣੀ ਕੌਮ ਤੇ ਕੌਮ ਦੇ ਲੀਡਰ ਸਿੰਘਾਂ ਨੂੰ ਅਤਿਵਾਦੀ ਤੇ ਦਹਿਸ਼ਤਵਾਦੀ ਦੇ ਨਾਵਾਂ ਨਾਲ ਬਦਨਾਮ ਕਰ ਰਹੇ ਹਨ। ਅੱਜ ਕੌਮ ਦੇ ਲੀਡਰ ਤੇ ਸਿੱਖ ਆਪਣੇ ਨਿੱਜੀ-ਸਵਾਰਥਾਂ ਅਤੇ ਹਕੂਮਤ ਤੋਂ ਡਰਦੇ ਸਿੰਘਾਂ ਦੀ ਉਸਤਤ ਨਹੀਂ ਕਰਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਫੁਰਮਾਉਂਦੇ ਹਨ :

*ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥*
*ਦਾਨ ਦਯੋ ਇਨਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨ ਕੀ ਕੋ ਦਯੋ, ਜਗ ਮੈ ਜਸੁ, ਅਉਰ ਦਯੋ ਸਭ ਫੀਕੋ॥*
*ਮੋ ਗ੍ਰਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨਹੈ ਸਭ ਹੀ ਇਨ ਹੀ ਕੋ॥*
*ਜੁਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋ ਸੇ ਗਰੀਬ ਕਰੋਰ ਪਰੇ॥*

ਵਾਹਿਗੁਰੂ ਨੇ ਮੇਰੇ ਤੇ ਬਹੁਤ ਮਿਹਰ ਕੀਤੀ ਹੈ ਜੋ ਮੈਨੂੰ ਇਹ ਰਾਹ ਵਿਖਾ ਦਿੱਤਾ ਕਿ ਮੈਂ ਪੰਥ ਦੀ ਸੇਵਾ ਕਰ ਸਕਾਂ ਨਹੀਂ ਤੇ ਮੇਰੇ ਨਿਮਾਣੇ ਵਿਚ ਇੰਨਾ ਬਲ ਕਿਥੇ। ਵਾਹਿਗੁਰੂ ਆਪ ਆਪਣੇ ਸਿੰਘਾਂ ਦਾ ਮਾਣ ਰਖਦਾ ਹੈ।

ਖਾਲਸਾ ਅਕਾਲ ਪੁਰਖ ਕੀ ਫੌਜ॥
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥

ਜੋ ਸਿੰਘਾਂ ਨੂੰ ਬੁਜ਼ਦਿਲ ਤੇ ਲੁਟੇਰੇ ਕਹਿ ਕੇ ਬਦਨਾਮ ਕਰਦੇ ਸੀ ਉਨ੍ਹਾਂ ਨੂੰ ਹੁਣ ਪਤਾ ਲਗ ਜਾਏਗਾ। ਮੇਰੀ ਆਪ ਸਾਰੇ ਸਿੰਘਾਂ ਅਗੇ ਬੇਨਤੀ ਹੈ ਕਿ ਮਾਤਾ ਗੁਜਰੀ ਜੀ ਦੀ ਸਾਹਿਬਜ਼ਾਦਿਆਂ ਨੂੰ ਦਿੱਤੀ ਸਿਖਿਆ ਨੂੰ ਆਪਣੇ ਮਨੋਂ ਨਾ ਭੁਲਾਉਣਾ :

ਬਚਿਓ ਮਾਤਾ ਵਾਲੀ ਸਿਖਿਆ ਮਨੋਂ ਭੁਲਾਇਓ ਨਾ,
ਵਿਚ ਕਚਹਿਰੀ ਸੀਸ ਝੁਕਾਇਓ ਨਾ।



ਮੇਰੀ ਸਿੰਘਾਂ ਨੂੰ ਬੇਨਤੀ ਹੈ ਕਿ ਤੁਸੀਂ ਦੁਸ਼ਟਾਂ ਦੇ ਖਿਲਾਫ ਲੜਾਈ ਜਾਰੀ ਰਖਣੀ ਅਤੇ ਜੇਲ੍ਹਾਂ ਵਾਲੇ ਸਿੰਘਾਂ ਨੂੰ ਬੇਨਤੀ ਹੈ ਕਿ ਤੁਸੀਂ ਵੀ ਚੜ੍ਹਦੀ-ਕਲਾ ਵਿਚ ਰਹਿਣਾ, ਡੋਲਣਾ ਨਹੀਂ ਸ਼ੇਰ ਬਨਣਾ। ਮੈਨੂੰ ਪਤਾ ਹੈ ਕਿ ਜੇਲ੍ਹਾਂ ਵਿਚ ਆਉਣ ਤੋਂ ਬਾਅਦ ਕੋਈ ਨਹੀਂ ਪੁੱਛਦਾ, ਪਰ ਆਪਾਂ ਵਾਹਿਗੁਰੂ ਦਾ ਭਾਣਾ ਮਿੱਠਾ ਕਰਕੇ ਮੰਨਣਾ ਹੈ। ਅਸੀਂ ਆਪਣੇ ਗੁਰੂ ਸਾਹਿਬ ਜੀ ਦਾ ਹੁਕਮ ਮੰਨਦੇ ਦੁਸ਼ਟਾਂ ਦਾ ਮੁਕਾਬਲਾ ਕਰ ਰਹੇ ਹਾਂ। ਸਾਨੂੰ ਕਿਸੇ ਤੋਂ ਕਾਹਦੀ ਆਸ। ਵਾਹਿਗੁਰੂ ਦੀ ਹੀ ਮਿਹਰ ਚਾਹੀਦੀ ਹੈ।

ਅੱਜ ਗ਼ਦਾਰਾਂ ਦੇ ਮੂੰਹ ਉਤੇ ਸਰਕਾਰ ਦੇ ਏਜੰਟ ਲਫ਼ਜ਼ ਆਮ ਚੜ੍ਹ ਗਿਆ ਹੈ। ਕੌਮ ਲਈ ਕੁਰਬਾਨੀਆਂ ਕਰ ਰਹੇ ਸਿੰਘਾਂ ਨੂੰ ਸਰਕਾਰ ਦੇ ਏਜੰਟ ਵਗੈਰਾ ਕਹਿ ਕੇ ਬਦਨਾਮ ਕੀਤਾ ਜਾਂਦਾ ਹੈ। ਇਸ ਵਾਸਤੇ ਮੈਂ ਸਮੁੱਚੀ ਸਿੱਖ ਕੌਮ ਨੂੰ ਕੁਝ ਨਾਂ ਦੱਸਣਾ ਚਾਹੁੰਦਾ ਹਾਂ। ਇਹ ਸਿੰਘ ਆਖਰੀ ਦਮ ਤਕ ਕੌਮ ਦੀ ਚੜ੍ਹਦੀ-ਕਲਾ ਲਈ ਸੇਵਾ ਕਰਨਗੇ। ਇਨ੍ਹਾਂ ਨਾਵਾਂ ਤੋਂ ਰਹਿ ਗਏ ਸਿੰਘ ਦਿਲ ਵਿਚ ਬੁਰੀ ਭਾਵਨਾ ਜਾਂ ਈਰਖਾ ਨਾ ਲਿਆਉਣ ਕਿਉਂਕਿ ਗੁਰਸਿੱਖ ਬਹੁਤ ਹੀ ਨਿਮਾਣੇ ਹੋ ਕੇ ਚਲਦੇ ਹਨ ਅਤੇ ਹਰ ਵੇਲੇ ਸੇਵਾ ਭਾਵਨਾ ਮਨ ਵਿਚ ਰਖਦੇ ਹਨ।

ਕਬੀਰ ਮੁਹਿ ਮਰਨੇ ਕਾ ਚਾਉ ਹੈ, ਮਰਉ ਤ ਹਰਿ ਕੈ ਦੁਆਰ॥
ਮਤਿ ਹਰ ਪੂਛੈ ਕਉਨ ਹੈ, ਪਰਾ ਹਮਾਰੈ ਬਾਰ॥

ਜਿਹੜੇ ਆਦਮੀ ਇਕ ਦੂਜੇ ਨਾਲ ਈਰਖਾ ਕਰਦੇ ਹਨ ਅਤੇ ਆਪਣੇ-ਆਪ ਨੂੰ ਵੱਡੇ ਸੂਰਮੇ ਸਮਝਦੇ ਹਨ ਅਤੇ ਸਿੰਘਾਂ ਵਿਚ ਫੁਟ ਪਾਉਂਦੇ ਹਨ, ਉਹ ਪਲ ਵਿਚ ਹੀ ਖਤਮ ਹੋ ਜਾਂਦੇ ਹਨ। ਜਿਹੜੇ ਅੰਹਕਾਰ ਕਰਦੇ ਹਨ, ਵਾਹਿਗੁਰੂ ਉਨ੍ਹਾਂ ਦਾ ਬੁਰਾ ਹਾਲ ਕਰਦੇ ਹਨ :

ਸਬ ਤੇ ਆਪ ਜਾਨੈ ਬਲਵੰਤੁ॥
ਖਿਨ ਮਹਿ ਹੋਇ ਜਾਇ ਭਸਮੰਤੁ॥
ਕਿਸੈ ਨ ਬਦੈ ਆਪ ਅਹੰਕਾਰੀ॥
ਧਰਮ ਰਾਇ ਤਿਸ ਕਰੇ ਖੁਆਰੀ॥
ਗੁਰਿ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥
ਸੋ ਜਨੁ ਨਾਨਕ ਦਰਗਹ ਪਰਵਾਨ॥

ਮੇਰੀ ਸਮੁੱਚੀ ਕੌਮ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਆਪਾਂ ਇਨ੍ਹਾਂ ਦਾ ਸਾਥ ਦੇਈਏ ਤਾਂ ਜੋ ਇਹ ਵਾਹਿਗੁਰੂ ਦੀ ਕ੍ਰਿਪਾ ਅਤੇ ਆਪਣੇ ਸਹਿਯੋਗ ਨਾਲ ਪੰਥ ਦੀ ਚੜ੍ਹਦੀ ਕਲਾ ਕਰਨ।

ਆਪ ਸਿੰਘਾਂ ਦੇ ਪੁਰਾਣੇ ਮਤਭੇਦ ਭੁਲਾ ਕੇ ਪੰਥ ਦੀ ਚੜ੍ਹਦੀ ਕਲਾ ਲਈ ਮਨੋਂ-ਤਨੋਂ ਸੇਵਾ ਕਰਨੀ। ਆਪਸ ਵਿਚ ਫੈਸਲਾ ਕਰਨ ਸਮੇਂ ਬਹੁਮਤ ਦਾ ਫੈਸਲਾ ਮੰਨਣਾ ਚਾਹੀਦਾ ਹੈ ਅਤੇ ਨਾ ਵਿਚਾਰ ਮਿਲਣ ਉਤੇ ਵੀ ਬਹੁਮਤ ਦੇ ਫੈਸਲੇ ਨੂੰ ਹੀ ਸਤਿ ਕਰਕੇ ਮੰਨਣਾ ਚਾਹੀਦਾ ਹੈ ਬਜਾਏ ਫੁੱਟ ਪਾਉਣ ਦੇ ਜਾਂ ਅੱਡ ਜਥੇਬੰਦੀਆਂ ਬਣਾਉਣ ਤੋਂ। ਆਪ ਸਿੰਘਾਂ ਨੂੰ ਅੱਗੇ ਇਕ ਸਲਾਹਕਾਰ ਕਮੇਟੀ ਬਣਾਉਣੀ ਚਾਹੀਦੀ ਹੈ, ਜਿਸ ਵਿਚ ਹਰ ਜਥੇਬੰਦੀ ਦਾ ਸਿੰਘ ਹੋਣਾ ਚਾਹੀਦਾ ਹੈ।

ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਭਾਈ ਜਸਬੀਰ ਸਿੰਘ ਜੀ ਖਾਲਸਾ ਅਤੇ ਸਿੰਘ ਸਾਹਿਬਾਨਾਂ ਨੂੰ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਆਪ ਜੀ ਸਿਖ ਕੌਮ ਦੀ ਆਜ਼ਾਦੀ ਲਈ ਲੜ ਰਹੇ ਸਿੰਘਾਂ ਦੀ ਹਰ ਤਰ੍ਹਾਂ ਮਦਦ ਕਰਨੀ ਅਤੇ ਇਨ੍ਹਾਂ ਸਿੰਘਾਂ ਨੂੰ ਨਾਲ ਲੈ ਕੇ ਚਲਣਾ।

ਪ੍ਰੋਫੈਸਰ ਦਰਸ਼ਨ ਸਿੰਘ ਜੀ ਖਾਲਸਾ ਨੂੰ ਵੀ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਜਿਵੇਂ ਆਪ ਜੀ ਨੇ ਪਹਿਲਾਂ ਗੁਰਬਾਣੀ ਦੇ ਕੀਰਤਨ ਰਾਹੀਂ ਸਿੱਖ ਕੌਮ ਨੂੰ ਜਾਗਰਤ ਕਰਕੇ ਬਹੁਤ ਵੱਡੀ ਸੇਵਾ ਕੀਤੀ ਸੀ ਉਸੇ ਤਰ੍ਹਾਂ ਹੀ ਹੁਣ ਆਪ ਜੀ ਨੇ ਹੋਰ ਸਾਰੇ ਕੰਮ ਛੱਡ ਕੇ ਸਿੰਘਾਂ ਦੇ ਪਰਚਾਰ ਰਾਹੀਂ ਹੌਂਸਲੇ ਬੁਲੰਦ ਕਰਨੇ ਅਤੇ ਹਰ ਤਰ੍ਹਾਂ ਪੰਥ ਨੂੰ ਇਕ ਕੇਸਰੀ ਨਿਸ਼ਾਨ ਥੱਲੇ ਇਕੱਠਿਆਂ ਕਰਨਾ। ਭਾਈ ਗੁਰਦਾਸ ਜੀ ਕਹਿੰਦੇ ਹਨ:

ਜੈਸੇ ਏਕ ਚੀਟੀ ਪਾਛੈ ਕੋਟਿ ਚੀਟੀ ਚਲੀ ਜਾਤ,
ਏਕ ਟਕ ਪਗ ਡਗ ਮਗ ਸਾਵਧਾਨ ਹੈ॥
ਜੈਸੇ ਕੂੰਜ ਪਾਂਤਿ ਬਾਂਧਿ ਭਲੀ ਭਾਂਤ ਸਰਜ ਮੈਂ,
ਉਡਤ ਆਕਾਸ ਚਾਰੀ ਆਗੇ ਅਗਵਾਨ ਹੈ॥
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ,
ਜਤ੍ਰ ਤਤ੍ਰ ਅਗ੍ਰਭਾਗੀ ਹਮੈ ਤਤ ਧਯਾਨ ਹੈ॥
ਚੀਟੀ ਖਗ ਮ੍ਰਿਗ ਸਨਮੁਖ ਪਾਛੇ ਲਾਗੇ ਜਾਂਹਿ,
ਪ੍ਰਾਨੀ ਗੁਰ ਪੰਥ ਛਾਡ ਚਲਤ ਅਗਯਾਨ ਹੈ॥

ਖਾਲਿਸਤਾਨ ਦੀ ਮੰਗ, ਜੋ ਸਿੱਖਾਂ ਉਤੇ ਅਤਿਆਚਾਰ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ, ਇਸੇ ਦੀ ਦੇਣ ਹੈ। ਸਿੱਖ ਭਾਰਤ ਦੇ ਕਿਸੇ ਵੀ ਭਾਗ ਵਿਚ ਸੁਰੱਖਿਅਤ ਨਹੀਂ ਹਨ। ਇਥੋਂ ਤਕ ਕਿ ਪੰਜਾਬ ਵਿਚ ਵੀ ਸਾਡੇ ਉਤੇ ਬਹੁਤ ਜ਼ੁਲਮ ਹੋ ਰਿਹਾ ਹੈ। ਇਸਦਾ ਤਾਜ਼ਾ ਸਬੂਤ ਪੰਜਾਬ ਦਾ ਆਈ.ਜੀ. ਪੁਲਿਸ ਚਮਨ ਲਾਲ ਛੁੱਟੀ ਲੈ ਕੇ ਚਲਾ ਗਿਆ ਕਿਉਂਕਿ ਉਸਦੇ ਵੱਡੇ ਪੁਲਿਸ ਅਫਸਰ ਅਤੇ ਸਰਕਾਰ ਉਸਨੂੰ ਸਿੱਖਾਂ ਉਤੇ ਜ਼ੁਲਮ ਕਰਨ ਨੂੰ ਮਜਬੂਰ ਕਰ ਰਹੀ ਸੀ। ਜੇ ਕਿਸੇ ਸਿੱਖ ਅਫਸਰ ਨੇ ਇਹ ਰੋਸ ਵਿਖਾਇਆ ਹੁੰਦਾ ਤਾਂ ਉਸਨੂੰ ਡੀ.ਆਈ.ਜੀ. ਸਰਦਾਰ ਸਿਮਰਨਜੀਤ ਸਿੰਘ ਮਾਨ ਵਾਂਗੂੰ ਜੇਲ੍ਹ ਵਿਚ ਸੜਨਾ ਪੈਂਦਾ। ਜਦੋਂ ਤਕ ਖਾਲਿਸਤਾਨ ਦੀ ਪ੍ਰਾਪਤੀ ਨਹੀਂ ਹੋ ਜਾਂਦੀ ਤਦ ਤਕ ਦੁਸ਼ਟਾਂ ਦੇ ਖਿਲਾਫ ਲੜਾਈ ਜਾਰੀ ਰਹੇਗੀ। ਖਾਲਿਸਤਾਨ ਦੀ ਪ੍ਰਾਪਤੀ ਕਿਵੇਂ ਅਤੇ ਕਿਥੇ ਕਰਨੀ ਹੈ ਹੇਠ-ਲਿਖੇ ਸਿੰਘ ਵਾਹਿਗੁਰੂ ਦੀ ਕ੍ਰਿਪਾ ਨਾਲ ਆਪਦਾ ਸਹਿਯੋਗ ਕਰਨਗੇ:

ਰਾਜ ਬਿਨਾ ਨ ਧਰਮ ਚਲੇ ਹੈਂ॥
ਧਰਮ ਬਿਨਾ ਸਭ ਦਲੇ ਮਲੇ ਹੈਂ॥

1. ਦਲਜੀਤ ਸਿੰਘ ਖਾਲਸਾ (ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ)
2. ਗੁਰਸ਼ਰਨ ਸਿੰਘ ਖਾਲਸਾ (ਗਾਮਾ)



3. ਕੰਵਰਜੀਤ ਸਿੰਘ ਖਾਲਸਾ (ਸੁਲਤਾਨਵਿੰਡ)
4. ਸੁਖਦੇਵ ਸਿੰਘ ਬੱਬਰ (ਬੱਬਰ ਖਾਲਸਾ)
5. ਜਸਪਾਲ ਸਿੰਘ ਖਾਲਸਾ
6. ਬਾਬਾ ਅਜੀਤ ਸਿੰਘ ਖਾਲਸਾ
7. ਬਾਬਾ ਗੁਰਬਚਨ ਸਿੰਘ ਖਾਲਸਾ ਮਾਨੋਚਾਲ
8. ਬਾਬਾ ਦਲਵਿੰਦਰ ਸਿੰਘ ਖਾਲਸਾ
9. ਰਣਜੀਤ ਸਿੰਘ ਖਾਲਸਾ (ਕੁੱਕੀ)
10. ਚਰਨਜੀਤ ਸਿੰਘ ਖਾਲਸਾ (ਤਲਵੰਡੀ)
11. ਸੁਖਮਿੰਦਰ ਸਿੰਘ ਖਾਲਸਾ (ਸੁਖੀ)
12. ਸ. ਸਿਮਰਨਜੀਤ ਸਿੰਘ ਮਾਨ
13. ਅਤਿੰਦਰਪਾਲ ਸਿੰਘ ਖਾਲਸਾ

ਆਪ ਸਾਰੇ ਸਿੰਘਾਂ ਅੱਗੇ ਬੇਨਤੀ ਹੈ ਕਿ ਆਪ ਨੇ ਵੱਡੇ ਬਾਈ ਦੀ ਸਲਾਹ ਜ਼ਰੂਰ ਲੈਣੀ। ਕਈ ਕਾਰਨਾਂ ਦੇ ਕਾਰਨ ਮੈਂ ਵੱਡੇ ਬਾਈ ਦਾ ਨਾਂ ਨਹੀਂ ਲਿਖਣਾ ਚਾਹੁੰਦਾ। ਆਪ ਵਿਚੋਂ ਕਈ ਸਿੰਘਾਂ ਨੂੰ ਤਾਂ ਵੱਡੇ ਬਾਈ ਬਾਰੇ ਪਤਾ ਹੀ ਹੈ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸੁਖਦੇਵ ਸਿੰਘ ਬਨਵੈਤ
16-10-88 ਪੁੱਤਰ ਸਰਦਾਰ ਮਹਿੰਗਾ ਸਿੰਘ ਬਨਵੈਤ
ਯੇਰਵੜਾ ਜੇਲ੍ਹ ਪੂਨਾ (ਮਹਾਂਰਾਸ਼ਟਰ) ਪਿੰਡ 16 ਐਫ.ਐਫ.
ਜ਼ਿਲ੍ਹਾ ਗੰਗਾਨਗਰ (ਰਾਜਿਸਥਾਨ)

# ਸੱਚੀ ਸੁੱਚੀ ਸ਼ਰਧਾਂਜਲੀ

ਅਖੀਰ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਨੂੰ ਫਾਂਸੀ ਦੇ ਦਿੱਤੀ ਗਈ। ਇਸ ਤਰ੍ਹਾਂ ਇਹ ਦੋਵੇਂ ਨੌਜਵਾਨ ਸਿੱਖ-ਇਤਿਹਾਸ ਦੀਆਂ ਮਹਾਨ-ਪ੍ਰੰਪਰਾਵਾਂ ਦੇ ਅਨੁਸਾਰੀ ਹੋ ਕੌਮ ਦੇ ਮਹਾਨ-ਸ਼ਹੀਦਾਂ ਦੀ ਲੰਮੀ ਪਾਲ ਵਿਚ ਜਾ ਖੜੇ ਹੋਏ ਹਨ। ਅੱਜ ਅਸੀਂ ਬੜੇ ਹੀ ਨਾਜ਼ ਨਾਲ ਪਿਛਲੀਆਂ ਸਦੀਆਂ ਵਿਚ ਹੋਏ ਉਨ੍ਹਾਂ ਸਿਰਲੱਥ-ਯੋਧਿਆਂ ਦਾ ਨਾਂ ਲੈਂਦੇ ਹਾਂ ਜੋ ਕੌਮ ਦੀ ਆਨ ਤੇ ਸ਼ਾਨ ਦੀ ਕਾਇਮੀ ਲਈ ਆਪਾ ਵਾਰ ਗਏ। ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਦਾ ਨਾਂ ਸਿੱਖ ਇਤਿਹਾਸ ਵਿਚ ਸੁਨਹਿਰੀ-ਅੱਖਰਾਂ ਨਾਲ ਲਿਖਿਆ ਹੋਇਆ ਹੈ ਜਿਨ੍ਹਾਂ ਨੇ ਆਪਨੇ ਸਮੇਂ ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲਿਆ ਸੀ। ਆਉਣ ਵਾਲੀਆਂ ਪੀੜ੍ਹੀਆਂ ਭਾਈ ਜਿੰਦਾ ਅਤੇ ਭਾਈ ਸੁੱਖਾਂ ਨੂੰ ਵੀ ਇਸੇ ਤਰ੍ਹਾਂ ਯਾਦ ਕਰਦੀਆਂ ਰਹਿਣਗੀਆਂ। ਇਨ੍ਹਾਂ ਨੌਜਵਾਨਾਂ ਨੇ ਆਪਨੀ ਕੁਰਬਾਨੀ ਨਾਲ ਮਾਣਮੱਤੇ ਇਤਿਹਾਸ ਦੇ ਸੁਨਹਿਰੀ ਵਰਕਿਆਂ ਵਿਚ ਆਪਨੀ ਥਾਂ ਰਾਖਵੀਂ ਕਰ ਲਈ ਹੈ।

ਸ੍ਰੀ ਦਰਬਾਰ ਸਾਹਿਬ ਵਿਚ ਭਾਰਤੀ ਫੌਜ ਵਲੋਂ ਕੀਤੀ ਗਈ ਨੀਲਾ ਤਾਰਾ ਕਾਰਵਾਈ ਅਤੇ ਦੇਸ਼-ਭਰ ਵਿਚ ਕਰਵਾਏ ਗਏ 1984 ਦੇ ਸਿੱਖ ਵਿਰੋਧੀ ਦੰਗੇ ਸਾਡੇ ਸਮੇਂ ਦੀਆਂ ਬਹੁਤ ਹੀ ਭਿਆਨਕ ਅਤੇ ਅਹਿਮ ਘਟਨਾਵਾਂ ਹਨ, ਜਿਨ੍ਹਾਂ ਨੇ ਸਮੁੱਚੀ ਸਿੱਖ-ਮਾਨਸਿਕਤਾ ਨੂੰ ਹੀ ਬਦਲ ਕੇ ਰੱਖ ਦਿੱਤਾ। ਕਿਸੇ ਨਾ ਕਿਸੇ ਰੂਪ ਵਿਚ ਅਤੇ ਕਿਸੇ ਨਾ ਕਿਸੇ ਤਰ੍ਹਾਂ ਇਨ੍ਹਾਂ ਦਾ ਪ੍ਰਤੀਕਰਮ ਹੋਣਾ ਜ਼ਰੂਰੀ ਸੀ। ਸਮੁੱਚੀ ਕੌਮ ਦੇ ਮਨੋਭਾਵਾਂ ਦਾ ਪ੍ਰਗਟਾਵਾ ਹੋਣਾ ਵੀ ਜ਼ਰੂਰੀ ਸੀ। ਕੌਮ ਜਿਊਂਦੀ ਹੈ, ਆਪਨੀ ਅਣਖ ਦੀ ਰਾਖੀ ਕਰ ਸਕਦੀ ਹੈ, ਇਸਦਾ ਇਜ਼ਹਾਰ ਵੀ ਜ਼ਰੂਰੀ ਸੀ, ਭਾਈ ਜਿੰਦਾ ਤੇ ਭਾਈ ਸੁੱਖਾ ਅਜਿਹੇ ਕਿਸੇ ਵੀ ਕਰਮ ਦਾ ਚਿੰਨ੍ਹਾਤਮਕ ਪ੍ਰਗਟਾਵਾ ਹਨ। ਉਹ ਵੇਗਵਾਨ ਪਰ ਪੂਰੀ ਤਰ੍ਹਾਂ ਸੁਚੇਤ ਹੋ ਕੇ ਇਸ ਰਾਹ ਉਤੇ ਚਲੇ। ਭਾਵੇਂ ਇਸ ਸੰਬੰਧੀ ਕਿਸੇ ਦੇ ਵਿਚਾਰ ਕੁਝ ਵੀ ਕਿਉਂ ਨਾ ਹੋਣ, ਪਰ ਉਨ੍ਹਾਂ ਨੇ ਆਪਨੇ ਤਰੀਕੇ ਨਾਲ ਆਪਨੇ ਮਹਾਨ ਪਵਿੱਤਰ-ਸਥਾਨ ਦੀ ਕੀਤੀ ਗਈ ਬੇਹੁਰਮਤੀ ਅਤੇ ਚੌਰਾਸੀ ਦੇ ਕਤਲੇਆਮ ਦਾ ਬਦਲਾ ਲਿਆ। ਅਜਿਹਾ ਕਰਕੇ ਉਨ੍ਹਾਂ ਆਪਨੇ ਵਲੋਂ ਕੌਮ ਦੇ ਦਰਦ ਨੂੰ ਘਟਾਉਣ ਦਾ ਵੀ ਯਤਨ ਕੀਤਾ ਅਤੇ ਸ੍ਰੀ ਹਰਿਮੰਦਰ ਸਾਹਿਬ ਪ੍ਰਤੀ ਭਾਵੁਕਤਾ ਦੀ ਵੀ ਪ੍ਰਤੀਨਿਧਤਾ ਕੀਤੀ। ਉਨ੍ਹਾਂ ਨੂੰ ਪੂਰੀ ਤਰ੍ਹਾਂ ਇਸ ਗੱਲ ਦਾ ਅਹਿਸਾਸ ਸੀ ਕਿ ਇਹ ਕੁਰਬਾਨੀ ਦਾ ਰਸਤਾ ਹੈ ਤੇ ਇਸ ਉਤੇ ਚਲਦਿਆਂ ਸ਼ਹਾਦਤ ਅਵੱਸ਼ ਦੇਣੀ ਪੈਣੀ ਹੈ। ਇਸ ਸਚਾਈ ਨੂੰ ਕਬੂਲ ਕਰਦਿਆਂ ਹੀ ਉਨ੍ਹਾਂ ਇਹ ਰਸਤਾ ਚੁਣਿਆ ਅਤੇ ਪੂਰੀ ਦ੍ਰਿੜ੍ਹਤਾ ਨਾਲ ਉਹ ਇਸ ਉਤੇ ਚਲਦੇ ਰਹੇ। ਇਹ ਗੱਲ ਵੀ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹੈ ਕਿ ਉਨ੍ਹਾਂ ਨੇ ਪਿਛਲੇ ਲੰਮੇ ਅਰਸੇ ਵਿਚ ਇਕ ਪਲ ਲਈ ਵੀ ਕੋਈ ਕਮਜ਼ੋਰੀ ਨਹੀਂ ਵਿਖਾਈ। ਪੂਰੀ ਦ੍ਰਿੜ੍ਹਤਾ



ਨਾਲ ਹਾਕਮੀ ਤਸੀਹੇ ਝੱਲੇ। ਉਨ੍ਹਾਂ ਅਦਾਲਤਾਂ ਨੂੰ ਸਪੱਸ਼ਟ ਕਿਹਾ ਕਿ ਉਨ੍ਹਾਂ ਨੇ ਜੋ ਕਾਰਵਾਈਆਂ ਕੀਤੀਆਂ ਹਨ, ਉਨ੍ਹਾਂ ਉਤੇ ਉਹਨਾਂ ਨੂੰ ਮਾਣ ਹੈ। ਇਸ ਲਈ ਉਹ ਹੱਸ-ਹੱਸ ਕੇ ਫਾਂਸੀ ਦੇ ਫੰਦਿਆਂ 'ਤੇ ਝੂਲਣ ਲਈ ਤਿਆਰ ਹਨ। ਇਸੇ ਲਈ ਉਹ ਆਖਰੀ ਸਮੇਂ ਤਕ ਪੂਰੇ ਹੌਂਸਲੇ ਵਿਚ ਰਹੇ। ਜਦੋਂ ਉਹਨਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ, ਨਾਂ ਸਿਰਫ ਉਹਨਾਂ ਅਦਾਲਤਾਂ ਵਿਚ ਜੈਕਾਰੇ ਗੁਜਾਏ ਸਗੋਂ ਆਪਨੇ ਵਲੋਂ ਜੇਲ੍ਹ ਕਰਮਚਾਰੀਆਂ ਨੂੰ ਬਰਫੀ ਵੰਡਣ ਲਈ ਵੀ ਕਿਹਾ। ਸੁਪਰੀਮ ਕੋਰਟ ਵਲੋਂ ਫਾਂਸੀ ਦੀ ਸਜ਼ਾ ਪੱਕੀ ਹੋਣ ਉਤੇ ਉਨ੍ਹਾਂ ਲੱਡ ਵੰਡਣ ਲਈ ਕਿਹਾ। ਭਾਵ ਉਨ੍ਹਾਂ ਨੂੰ ਆਪਨੀ ਕੌਮ ਦੀ ਆਨ ਤੇ ਸ਼ਾਨ ਲਈ ਆਪਨੇ ਕੀਤੇ ਉਤੇ ਮਾਣ ਸੀ ਤੇ ਇਸ ਲਈ ਉਨ੍ਹਾਂ ਨਤੀਜੇ ਭੁਗਤਣ ਲਈ ਆਪਨੇ ਆਪ ਨੂੰ ਪਹਿਲਾਂ ਤੋਂ ਹੀ ਪੂਰੀ ਤਰ੍ਹਾਂ ਤਿਆਰ ਕੀਤਾ ਹੋਇਆ ਸੀ।

ਭਾਈ ਜਿੰਦਾ ਤੇ ਭਾਈ ਸੁੱਖਾ ਦੀ ਸੋਚ ਕਿੰਨੀ ਸਪੱਸ਼ਟ ਸੀ ਇਸਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਜਦੋਂ 'ਅਜੀਤ' ਦੀ ਟੀਮ ਕੁਝ ਸਮਾਂ ਪਹਿਲਾਂ ਇਨ੍ਹਾਂ ਨੌਜਵਾਨਾਂ ਨੂੰ ਪੂਨੇ ਦੀ ਯੇਰਵਾੜਾ ਜੇਲ੍ਹ ਵਿਚ ਮਿਲੀ ਸੀ ਤਾਂ ਉਨ੍ਹਾਂ ਕਿਹਾ ਸੀ, "ਸਾਡੀ ਲੜਾਈ ਕਿਸੇ ਧਰਮ ਜਾਂ ਜਾਤੀ ਦੇ ਖਿਲਾਫ ਨਹੀਂ। ਅਸੀਂ ਹੱਕ, ਇਨਸਾਫ, ਸੱਚ ਲਈ ਤੇ ਜ਼ੁਲਮ ਦੇ ਖਿਲਾਫ ਲੜਾਈ ਲੜ ਰਹੇ ਹਾਂ। ਸਰਕਾਰ ਇਸਨੂੰ ਗੁਨਾਹ ਸਮਝਦੀ ਹੈ। ਅਤਵਾਦੀ ਤੇ ਵੱਖਵਾਦੀ ਕਹਿ ਕੇ ਸਿੱਖਾਂ ਨੂੰ ਬਦਨਾਮ ਕਰ ਰਹੀ ਹੈ, ਹਾਲਾਂਕਿ ਸਰਕਾਰ ਖੁਦ ਦਹਿਸ਼ਤਪਸੰਦ ਹੈ। ਸਰਕਾਰ ਨੇ ਇੰਦਰਾ ਗਾਂਧੀ ਦੇ ਕਤਲ ਬਾਅਦ ਹਜ਼ਾਰਾਂ ਸਿੱਖਾਂ ਨੂੰ ਮਾਰਿਆ ਤੇ ਮਰਵਾਇਆ। ਸਿੱਖਾਂ ਨੂੰ ਮਾਰਨ ਤੇ ਮਰਵਾਉਣ ਵਾਲੇ ਅਜਿਹੇ ਅਨਸਰਾਂ ਖਿਲਾਫ ਕਿਸੇ ਅਦਾਲਤ ਵਿਚ ਕੇਸ ਨਹੀਂ ਚਲਿਆ ਪਰ ਭਾਈ ਸਤਵੰਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਫਾਂਸੀ ਚਾੜ੍ਹਿਆ ਗਿਆ ਹੈ। ਇਸ ਕਰਕੇ ਕਿਸੇ ਵਿਸ਼ੇਸ਼-ਵਰਗ ਦੀ ਥਾਂ ਸਾਡੀ ਲੜਾਈ ਦਿੱਲੀ ਦਰਬਾਰ ਨਾਲ ਹੈ।"

ਆਪਨੀ ਗੱਲ ਜਾਰੀ ਰਖਦਿਆ ਉਨ੍ਹਾਂ ਨੇ ਅੱਗੇ ਹੋ ਕਿਹਾ ਸੀ, "ਜਿਊਣਾ ਹਰ ਮਨੁੱਖ ਦੀ ਕੁਦਰਤੀ ਫਿਤਰਤ ਹੈ। ਇਹ ਸੱਚ ਹੈ, ਪਰ ਗੰਦਗੀ ਵਿਚ ਰੀਂਘਦੀ ਸਵੈਮਾਨ ਤੋਂ ਸਖਣੀ ਲੰਬੀ ਜ਼ਿੰਦਗੀ ਨਾਲੋਂ ਅਜਿਹੀ ਹਾਲਤ ਨੂੰ ਤਬਦੀਲ ਕਰਨ ਲਈ ਲੜਦਿਆਂ ਸਿਰ ਉਠਾ ਕੇ ਤੁਰਨ ਦੇ ਕੁਝ ਪਲ ਜਿਊਣਾ ਵੀ ਇਨਸਾਨੀ ਫਿਤਰਤ ਦਾ ਉਨਾ ਹੀ ਵੱਡਾ ਸੱਚ ਹੈ। ਅਸੀਂ ਇਉਂ ਮਹਿਸੂਸ ਕਰ ਰਹੇ ਹਾਂ ਜਿਵੇਂ ਸ਼ਹਾਦਤ ਜ਼ਿੰਦਗੀ ਦੇ ਕੁਲ ਡਾਲਰਾਂ, ਲਾਲਚਾਂ, ਸਰੀਰ ਦੀਆਂ ਅਸ਼ਲੀਲ ਭਾਵਨਾਂ ਦੇ ਤਿਆਗ ਦਾ ਨਾਂ ਹੈ। ਖਾਲਸੇ ਦੀ ਚੇਤਨਾਂ ਸ਼ਹਾਦਤ ਤੇ ਅਮਲ ਦੌਰਾਨ ਹੀ ਵੱਧ ਤੋਂ ਵੱਧ ਰੋਸ਼ਨ ਤੇ ਖਾਲਿਸ ਹੁੰਦੀ ਹੈ। ਅਸੀਂ ਸ਼ਹਾਦਤ ਦੇ ਰਹੇ ਹਾਂ ਤਾਂ ਜੋ ਖਾਲਸੇ ਦੀ ਕੁਦਰਤੀ ਮੌਲਿਕਤਾ, ਇਸ ਦੀ ਨਿਆਰੀ ਛੱਬ ਤੇ ਇਸਦਾ ਸਰਬਸਜ਼ ਚਿਹਰਾ ਮੁੜ ਆਪਨੇ ਜਾਹੋ-ਜਲਾਲ ਵਿਚ ਆ ਕੇ ਸੰਸਾਰ ਨੂੰ ਰੌਸ਼ਨ ਕਰੇ। ਸ਼ਹਾਦਤ ਦਾ ਵੀ ਇਕ ਨਿਰਾਲਾ ਹੀ ਸਵਾਦ ਹੁੰਦਾ ਹੈ, ਇਹ ਐਸਾ ਵਿਸਮਾਦ ਹੈ ਜੋ ਠੋਸ ਅਤੇ ਅਣਕਹੇ ਜਜ਼ਬਿਆਂ ਤੋਂ ਵੀ ਪਰੇ ਹਰੈ।

"ਸਾਡੀ ਕੌਮ ਨੂੰ ਆਖਣਾ ਕਿ ਉਹ ਉਦਾਸ ਨਾ ਹੋਏ, ਕਿਉਂਕਿ ਅਸੀਂ ਕਲਗੀਆਂ ਵਾਲੇ ਦੀ

ਯਾਦ ਦਾ ਦਰਿਆ ਵਗਾ ਦਿੱਤਾ ਹੈ। ਆਖਣਾ ਕਿ ਦਸਮ ਪਾਤਿਸ਼ਾਹ ਦੀ ਮੁਹੱਬਤ ਦਾ ਚਸ਼ਮਾ ਫੁੱਟ ਚੁੱਕਾ ਹੈ ਤੇ ਅਸੀਂ ਸਾਬਤ ਸਿਦਕਵਾਨ ਹੋ ਕੇ ਕਿਸੇ ਅਦਿਖ ਸ਼ਾਂਤੀ ਤੇ ਸਹਿਜ ਵਿਚ ਮਕਤਲ ਵਲ ਜਾ ਰਹੇ ਹਾਂ। ਅਸੀਂ ਸਿਦਕ ਦੀ ਅਨੋਖੀ ਕਿਸ਼ਤੀ ਵਿਚ ਸਵਾਰ ਹਾਂ, ਜਿਥੇ ਸਮੁੰਦਰ ਦੀਆਂ ਲਹਿਰਾਂ ਵੀ ਸਾਨੂੰ ਡੋਬਣ ਤੋਂ ਅਸਮਰੱਥ ਹਨ।"

ਬਿਨਾਂ ਸ਼ੱਕ ਅਜਿਹਾ ਕਰਕੇ ਹਾਕਮੀ ਤਲਵਾਰ ਨੇ ਪਹਿਲਾਂ ਹੀ ਕੌਮ ਦੀ ਪੱਛੀ ਮਾਨਸਿਕਤਾ ਨੂੰ ਹੋਰ ਵੀ ਜ਼ਖਮੀ ਕਰ ਦਿੱਤਾ ਹੈ, ਪਰ ਇਨ੍ਹਾਂ ਸ਼ਹਾਦਤਾ ਪਿਛੋਂ ਹੋਰ ਵਧੇਰੇ ਤਲਖ ਹੋ ਕੇ ਉਲਾਰ ਅਤੇ ਜਜ਼ਬਾਤੀ ਹੋਣ ਦੀ ਕਦਾਚਿਤ ਜ਼ਰੂਰਤ ਨਹੀਂ। ਇਨ੍ਹਾਂ ਕੁਰਬਾਨੀਆਂ ਨੇ ਕੌਮ ਦੇ ਮਾਣ ਵਿਚ ਵਾਧਾ ਕੀਤਾ ਹੈ। ਇਹੀ ਮੰਤਵ ਇਹਨਾਂ ਨੌਜਵਾਨਾਂ ਦਾ ਵੀ ਰਿਹਾ ਹੈ। ਆਪਣੀ ਜਾਨ ਉਤੇ ਖੇਡ ਕੇ ਉਹ ਆਪਣੇ ਇਸ ਮੰਤਵ ਨੂੰ ਜ਼ਰੂਰ ਪੂਰਾ ਕਰ ਗਏ ਹਨ। ਵਧੇਰੇ ਸੁਚੇਤ ਤੇ ਦੂਰ-ਅੰਦੇਸ਼ ਹੋ ਕੇ ਕੌਮ ਦੀ ਆਨ ਅਤੇ ਸ਼ਾਨ ਦੀ ਬਹਾਲੀ ਦੇ ਰਸਤੇ ਉਤੇ ਠਰੰਮੇ ਅਤੇ ਦ੍ਰਿੜ੍ਹਤਾ ਨਾਲ ਇਕੱਠੇ ਹੋ ਕੇ ਚੱਲਣ ਨਾਲ ਹੀ ਇਹਨਾਂ ਆਪਾ ਵਾਰ ਗਏ ਨੌਜਵਾਨਾਂ ਨੂੰ ਸੱਚੀ ਤੇ ਸੁੱਚੀ ਸ਼ਰਧਾਂਜਲੀ ਭੇਟ ਕੀਤੀ ਜਾ ਸਕਦੀ ਹੈ।

ਬਰਜਿੰਦਰ ਸਿੰਘ ਹਮਦਰਦ

10 ਅਕਤੂਬਰ, 92

'ਸੰਪਾਦਕੀ' ਅਜੀਤ

ਧੰਨਵਾਦ ਸਹਿਤ



# ਭਾਈ ਜਿੰਦਾ ਤੇ ਭਾਈ ਸੁੱਖਾ ਜਾਮ-ਏ-ਸ਼ਹਾਦਤ ਪੀ ਗਏ

ਸਿੱਖ ਕੌਮ ਦੇ ਇਤਿਹਾਸ ਵਿਚ ਦੋ ਮਹਾਨ ਸੂਰਬੀਰਾਂ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਦੇ ਨਾਮ ਉਸ ਸਮੇਂ ਸੁਨਹਿਰੀ ਸ਼ਬਦਾਂ ਵਿਚ ਲਿਖੇ ਗਏ ਜਦੋਂ ਉਨ੍ਹਾਂ ਵਲੋਂ 'ਖਾਲਿਸਤਾਨ ਜ਼ਿੰਦਾਬਾਦ' ਦੇ ਜੈਕਾਰੇ ਗਜਾਉਂਦਿਆਂ 9 ਅਕਤੂਬਰ, 1992 ਨੂੰ ਅੰਮ੍ਰਿਤ ਵਾਲੇ ਸ਼ਹਾਦਤ ਦਾ ਜਾਮ ਪੀਤਾ ਗਿਆ। ਉਨ੍ਹਾਂ ਫਾਂਸੀ ਦਾ ਰੱਸਾ ਚੁੰਮਿਆ ਤੇ ਆਪਣਾ ਪ੍ਰਣ ਨਿਭਾਉਂਦਿਆਂ ਆਪਾ ਵਾਰ ਦਿੱਤਾ ਤਾਂ ਕਿ ਸਿੱਖ ਕੌਮ ਦਾ ਭਵਿੱਖ ਉੱਜਲ ਹੋ ਸਕੇ।

ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾਂ ਨੂੰ ਪੂਨਾ ਦੀ ਯੇਰਵਾੜਾ ਜੇਲ੍ਹ ਵਿਚ ਫਾਂਸੀ ਦੇ ਦਿੱਤੀ ਗਈ ਹੈ। ਫਾਂਸੀ ਵਾਲੇ ਦਿਨ ਭਾਈ ਜਿੰਦਾ ਅਤੇ ਭਾਈ ਸੁੱਖਾਂ ਨੇ ਆਪਣੀ ਸਾਥੀ ਭਾਈ ਨਿਰਮਲ ਸਿੰਘ ਨਿੰਮਾ ਜਿਸਦੀ ਕੋਠੀ ਫਾਂਸੀ ਵਾਲੀ ਥਾਂ ਦੇ ਨੇੜੇ ਹੀ ਹੈ, ਨਾਲ ਵੀ ਗੱਲਬਾਤ ਕੀਤੀ। ਫਾਂਸੀ ਦਾ ਰੱਸਾ ਗੱਲ ਵਿਚ ਪਾਉਣ ਸਮੇਂ ਭਾਈ ਜਿੰਦਾ ਤੇ ਭਾਈ ਸੁੱਖਾ ਦੇ ਚਿਹਰਿਆਂ ਉਤੇ ਜਾਹੋ-ਜਲਾਲ ਸੀ ਤੇ ਕੌਮ ਦੀ ਖਾਤਰ ਮਰ ਮਿਟਣ ਲਈ ਖੇੜਾ ਸੀ। ਉਨ੍ਹਾਂ ਨੂੰ 30 ਮਿੰਟ ਤਕ ਫਾਂਸੀ ਉਤੇ ਲਟਕਦਾ ਰਖਿਆ ਗਿਆ। ਭਾਈ ਜਿੰਦਾ-ਸੁੱਖਾ ਨੂੰ 1984 'ਚ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਸਮੇਂ ਭਾਰਤੀ ਫੌਜ ਦੇ ਜਰਨਲ ਵੈਦਿਆ ਨੂੰ ਸੋਧਣ ਦੇ ਦੋਸ਼ ਅਧੀਨ ਸਜ਼ਾਏ ਮੌਤ ਦਿੱਤੀ ਗਈ ਸੀ।

ਪੁਲਿਸ ਅਧਿਕਾਰੀਆਂ ਅਨੁਸਾਰ ਭਾਈ ਜਿੰਦਾ ਅਤੇ ਭਾਈ ਸੁੱਖਾ ਨੂੰ ਇਕੋ ਸਮੇਂ ਹੀ ਫਾਂਸੀ ਦਿੱਤੀ ਗਈ। ਫਾਂਸੀ ਦਿੱਤੇ ਜਾਣ ਪਿਛੋਂ ਪੁਲਿਸ ਅਧਿਕਾਰੀਆਂ ਨੇ ਕੁਝ ਨੇੜੇ ਦੇ ਰਿਸ਼ਤੇਦਾਰਾਂ ਨੂੰ ਜੇਲ੍ਹ ਅੰਦਰ ਜਾਣ ਦਿੱਤਾ। ਉਨ੍ਹਾਂ ਦੀਆਂ ਮ੍ਰਿਤਕ-ਦੇਹਾਂ ਦਾ ਸਸਕਾਰ ਕਰਨ ਲਈ ਤਿੰਨਾਂ ਥਾਵਾਂ ਵਿਚੋਂ ਇਕ ਥਾਂ ਲਿਜਾਇਆ ਗਿਆ, ਜਿਨ੍ਹਾਂ ਨੂੰ ਆਖਰੀ ਸਮੇਂ ਤਕ ਗੁਪਤ ਰਖਿਆ ਗਿਆ ਸੀ। ਭਾਈ ਸੁੱਖਾ ਤੇ ਭਾਈ ਜਿੰਦਾ ਦੇ ਪਿਤਾ ਉਥੇ ਮੌਜੂਦ ਸਨ ਤੇ ਮੂਲਾ ਦਰਿਆ ਦੇ ਕੰਢੇ ਉਤੇ ਸਵੇਰੇ 6.20 ਵਜੇ ਆਪਣੇ ਪੁੱਤਰਾਂ ਦੀਆਂ ਮ੍ਰਿਤਕ-ਦੇਹਾਂ ਨੂੰ ਅੱਗ ਦਿਖਾਈ ਤੇ ਹੋਰ ਰਸਮਾਂ ਇਕ ਗ੍ਰੰਥੀ ਵਲੋਂ ਸੰਪੰਨ ਕੀਤੀਆਂ ਗਈਆਂ।

ਭਾਈ ਜਿੰਦਾ ਤੇ ਭਾਈ ਸੁੱਖਾਂ ਨੂੰ ਮਨੋਨੀਤ ਅਦਾਲਤ ਦੇ ਜੱਜ ਵੀ.ਐਲ.ਰੁਈਕਰ ਨੇ 21 ਅਕਤੂਬਰ, 1989 ਨੂੰ ਮੌਤ ਦੀ ਸਜ਼ਾ ਸੁਣਾਈ ਸੀ, ਜਿਸ ਦੀ ਪਿਛੋਂ ਸੁਪਰੀਮ ਕੋਰਟ ਨੇ ਪੁਸ਼ਟੀ ਕੀਤੀ। ਸੁਪਰੀਮ ਕੋਰਟ ਵਲੋਂ ਪਿਛਲੇ ਹਫਤੇ ਵੀ ਸਜ਼ਾ ਵਿਰੁੱਧ ਕੀਤੀਆਂ ਗਈਆਂ ਕਈ ਪਟੀਸ਼ਨਾਂ ਰੱਦ ਕਰ ਦਿੱਤੀਆਂ ਗਈਆਂ ਸਨ।

ਭਾਈ ਜਿੰਦੇ ਤੇ ਭਾਈ ਸੁੱਖੇ ਨੇ ਸਵੇਰੇ ਇਸ਼ਨਾਨ ਕੀਤਾ ਅਤੇ ਪਿੱਛੋਂ ਪਾਠ ਕੀਤਾ। ਫਾਂਸੀ ਸਮੇਂ

ਉਨ੍ਹਾਂ ਆਮ ਵਰਗੇ ਕਪੜੇ ਪਹਿਨੇ ਹੋਏ ਸਨ। ਭਾਈ ਜਿੰਦਾ ਨੇ ਉਸ ਸਮੇਂ ਮੌਜੂਦ ਜੇਲ੍ਹ ਕਰਮਚਾਰੀਆਂ ਨਾਲ ਹੱਥ ਮਿਲਾਏ ਤੇ ਉਨ੍ਹਾ ਨੇ ਪੰਜ ਸਾਲ ਰਹਿਣ ਦੌਰਾਨ ਉਨ੍ਹਾਂ ਨਾਲ ਚੰਗੇ ਸਲੂਕ ਲਈ ਜੇਲ੍ਹ ਸਟਾਫ ਦਾ ਧੰਨਵਾਦ ਕੀਤਾ। ਭਾਈ ਸੁੱਖਾ ਅਤੇ ਭਾਈ ਜਿੰਦਾ ਨੇ ਆਪਣੇ 30 ਤੋਂ ਵੱਧ ਰਿਸ਼ਤੇਦਾਰ ਜੋ ਪਿਛਲੇ ਦੋ ਦਿਨਾਂ ਤੋਂ ਗੁਰਦੁਆਰ ਵਿਚ ਠਹਿਰੇ ਹੋਏ ਸਨ, ਬਾਰੇ ਵੀ ਪੁੱਛ-ਗਿੱਛ ਕੀਤੀ।

ਇਸ ਪਿਛੋਂ ਚਿਹਰਿਆਂ 'ਤੇ ਜਲੋ-ਜਲਾਲ ਲੈ ਕੇ ਆਪਣਾ ਕੌਮ ਨਾਲ ਕੀਤਾ ਵਾਅਦਾ ਪੂਰਾ ਕਰਦਿਆਂ, ਲੰਮੇ-ਲੰਮੇ ਕਦਮ ਪੁੱਟਦੇ ਫਾਂਸੀ ਦੇ ਤਖਤੇ ਵੱਲ ਵਧ ਕੇ ਹੱਸਦੇ-ਹੱਸਦੇ ਸ਼ਹਾਦਤ ਕਬੂਲ ਕਰ ਗਏ ਤਾਂ ਕਿ ਸਿੱਖ ਕੌਮ ਨੂੰ ਭਵਿੱਖ ਵਿਚ ਆਜ਼ਾਦੀ ਦਾ ਤਖਤ ਮਿਲ ਸਕੇ।

ਵਰਨਣਯੋਗ ਹੈ ਕਿ ਦਿੱਲੀ ਦੇ ਹਾਕਮਾਂ ਨੇ ਬਹੁਤ ਹੀ ਗੁਪਤ ਢੰਗਾਂ ਤੇ ਸ਼ਾਤਰਾਨਾ ਚਾਲ ਦੀ ਵਰਤੋਂ ਕਰਦਿਆਂ ਇਹਨਾਂ ਦੋਵਾਂ ਸੂਰਬੀਰਾਂ ਨੂੰ ਫਾਂਸੀ ਦਿੱਤੀ ਹੈ। ਭਾਈ ਸੁੱਖਾ ਤੇ ਭਾਈ ਜਿੰਦਾ ਕੋਈ ਆਮ ਮੁਜਰਿਮ ਨਹੀਂ ਹਨ। ਉਹ ਇਕ ਧਾਰਮਿਕ ਤੇ ਸਿਆਸੀ ਵਰਤਾਰੇ ਦੀ ਪੈਦਾਇਸ਼ ਸਨ। ਉਹ ਪੱਕੇ ਧਾਰਮਿਕ ਵਿਸ਼ਵਾਸ ਤੋਂ ਆਪਣੇ ਟੀਚੇ ਪ੍ਰਤੀ ਦ੍ਰਿੜ੍ਹ-ਸੰਕਲਪ ਸਨ। ਇਹੀ ਕਾਰਨ ਹੈ ਕਿ ਅਦਾਲਤ ਸਾਹਮਣੇ ਉਨ੍ਹਾਂ ਨੇ ਬਿਨਾਂ ਝਿਜਕ ਜਨਰਲ ਵੈਦਿਆ ਨੂੰ ਆਪਣੇ ਗੁਰਧਾਮਾਂ ਦੀ ਬੇਅਦਬੀ ਲਈ ਸੋਧਣ ਦਾ ਇਕਬਾਲ ਕੀਤਾ ਤੇ ਫਾਂਸੀ ਦੇ ਰੱਸੇ ਤੋਂ ਬਚਣ ਲਈ ਕਦੇ ਉਨ੍ਹਾਂ ਹੱਥ ਆਏ ਮੌਕਿਆਂ ਦਾ ਇਸਤੇਮਾਲ ਕਰਨ ਬਾਰੇ ਨਹੀਂ ਸੋਚਿਆ। ਉਹ ਆਪ ਕਿਹਾ ਕਰਦੇ ਸਨ ਕਿ ਅਸੀਂ ਜਿਊਣਾ ਹੈ ਜਾਂ ਮਰਨਾ, ਇਹ ਗੱਲ ਸਾਡੇ ਆਦਰਸ਼ ਦੀ ਨੋਕ ਉਤੇ ਹੀ ਨਿਰਭਰ ਕਰਦੀ ਹੈ। ਆਦਰਸ਼ਾਂ ਨਾਲੋਂ ਟੁੱਟਣਾ ਹੁਣ ਸਾਡੇ ਜੀਵਨ ਦਾ ਮਨੋਰਥ ਨਹੀਂ। ਇਹੀ ਕਾਰਨ ਹੈ ਕਿ ਆਖਰੀ ਸਮੇਂ ਵੀ ਉਹਨਾਂ ਨੂੰ ਮੌਤ ਦਾ ਖੌਫ ਨਹੀਂ ਸੀ।

(ਵਰਲਡ ਸਿੱਖ ਨਿਊਜ਼ 'ਚੋਂ ਧੰਨਵਾਦ ਸਹਿਤ)



# ਦੇਸ਼ ਦੀ ਵੰਡ ਉਤੇ ਦਸਤਖ਼ਤ

ਭਾਈ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁਖਾ ਕਿਸੇ ਵੀ ਤਰ੍ਹਾਂ ਸਜ਼ਾ ਦੇ ਹੱਕਦਾਰ ਨਹੀਂ ਹਨ। ਇਹ ਗੱਲ ਅਨੇਕਾਂ ਵਾਰ ਦੁਹਰਾਈ ਜਾ ਚੁੱਕੀ ਹੈ ਕਿ ਪਾਈ ਜਿੰਦਾ ਤੇ ਭਾਈ ਸੁੱਖਾ ਦੀ ਜਨਰਲ ਵੈਦਿਆ ਨਾਲ ਕੋਈ ਜਾਤੀ ਦੁਸ਼ਮਣੀ ਨਹੀਂ ਸੀ। ਉਨ੍ਹਾਂ ਨੇ ਸਿਰਫ ਸਿੱਖ-ਪੰਥ ਦੀਆਂ ਪੁਰਾਤਨ ਪ੍ਰੰਪਰਾਵਾਂ ਅਨੁਸਾਰ ਹੀ ਜਨਰਲ ਵੈਦਿਆ ਨੂੰ ਉਸਦੇ ਬਣਦੇ ਪਾਪਾਂ ਦੀ ਸਜ਼ਾ ਦਿੱਤੀ ਸੀ। ਇਹ ਪਾਪ ਜਿਹੜੇ ਜਨਰਲ ਵੈਦਿਆਂ ਨੇ ਸ੍ਰੀ ਦਰਬਾਰ ਸਾਹਿਬ 'ਤੇ ਫੌਜੀ ਹਮਲੇ ਸਮੇਂ ਕੀਤੇ ਸਨ। ਇਸ ਹਮਲੇ ਵਿਚ ਹਜ਼ਾਰਾਂ ਨਿਰਦੋਸ਼ ਬੱਚੇ, ਬੁੱਢੇ ਅਤੇ ਔਰਤਾਂ ਉਸਦੇ ਪਾਪਾਂ ਦਾ ਸ਼ਿਕਾਰ ਹੋ ਗਏ ਸਨ। ਇਹ ਪਾਪਾਂ ਦੇ ਢੇਰ ਹੀ ਸੀ ਜਿਸਨੇ ਭਾਈ ਸੁੱਖਾਂ ਸਿੰਘ ਤੇ ਭਾਈ ਮਹਿਤਾਬ ਸਿੰਘ ਵਾਂਗ ਭਾਈ ਜਿੰਦੇ ਤੇ ਭਾਈ ਸੁੱਖੇ ਨੂੰ ਇਸ ਕਾਰਵਾਈ ਲਈ ਪ੍ਰੇਰਿਆ।

ਅਜੇ ਇਤਿਹਾਸ ਦੀ ਅਦਾਲਤ ਵਿਚ ਜਨਰਲ ਵੈਦਿਆ ਦੇ ਕੁਕਰਮਾਂ ਦਾ ਫੈਸਲਾ ਹੋਣਾ ਬਾਕੀ ਹੈ। ਜਿੰਨਾ ਚਿਰ ਕੋਈ ਸੱਚ ਦੀ ਅਦਾਲਤ ਇਸ ਗੱਲ ਦਾ ਫੈਸਲਾ ਨਹੀਂ ਕਰਦੀ ਕਿ ਸ੍ਰੀ ਦਰਬਾਰ ਸਾਹਿਬ 'ਤੇ ਫੌਜੀ ਹਮਲੇ 'ਚ ਜਨਰਲ ਵੈਦਿਆ ਕਿੰਨਾ ਕਸੂਰਵਾਰ ਸੀ, ਉਨ੍ਹਾਂ ਚਿਰ ਕੋਈ ਵੀ ਅਦਾਲਤ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੇ ਦੋਸ਼ਾਂ ਦਾ ਫੈਸਲਾ ਨਹੀਂ ਕਰ ਸਕਦੀ।

ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਨੂੰ ਦਹਿਸ਼ਤਗਰਦ ਤੇ ਭੰਨ੍ਹ ਤੋੜ ਰੋਕੂ ਐਕਟ (ਟਾਡਾ) ਅਧੀਨ ਗ੍ਰਿਫਤਾਰ ਕੀਤਾ ਗਿਆ ਸੀ। ਜੇ ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਇਸੇ ਕਾਨੂੰਨ ਤਹਿਤ ਦਿੱਤੀ ਗਈ ਹੈ ਤਾਂ ਅਨੇਕਾਂ ਮਨੁੱਖ ਅਧਿਕਾਰ ਜਥੇਬੰਦੀਆਂ ਨੇ ਇਸ ਐਕਟ ਨੂੰ ਸੁਪਰੀਮ ਕੋਰਟ ਵਿਚ ਚਣੌਤੀ ਦਿੱਤੀ ਹੋਈ ਹੈ। ਅਜੇ ਸੁਪਰੀਮ ਕੋਰਟ ਨੇ ਇਸ ਐਕਟ ਦੀ ਸੰਵਿਧਾਨਕ ਜਾਇਜ਼ਤਾਂ ਬਾਰੇ ਫੈਸਲਾ ਕਰਨਾ ਹੈ। ਫਿਰ ਇਸ ਐਕਟ ਅਧੀਨ ਇਨ੍ਹਾਂ ਨੂੰ ਫਾਂਸੀ ਕਿਵੇਂ ਦਿੱਤੀ ਜਾ ਸਕਦੀ ਹੈ?

ਪਰ ਅਜੇ ਸੁਪਰੀਮ ਕੋਰਟ ਇਹ ਸਮਝਦੀ ਹੈ ਕਿ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦਾ ਕੇਸ ਆਮ ਸੈਸ਼ਨ ਜੱਜ ਦੀ ਅਦਾਲਤ ਦੇ ਘੇਰੇ 'ਚ ਆਉਂਦਾ ਹੈ ਤਾਂ ਫਿਰ ਇਸ ਦੇ ਫੈਸਲੇ ਦੀ ਪੁਸ਼ਟੀ ਹਾਈ ਕੋਰਟ ਰਾਹੀਂ ਹੋਣੀ ਚਾਹੀਦੀ ਹੈ, ਜਿਹੜੀ ਕਿ ਇਸ ਕੇਸ ਵਿਚ ਨਹੀਂ ਹੋਈ। ਇਸ ਤਰ੍ਹਾਂ ਇਹਨਾਂ ਦੋਨਾਂ ਪੰਥਕ-ਹੀਰਿਆਂ ਨੂੰ ਫਾਂਸੀ ਦੇਣ ਲਗਿਆ ਭਾਰਤੀ ਹਾਕਮਾਂ ਨੇ ਆਪਣੇ ਸਥਾਪਿਤ ਕਾਨੂੰਨਾਂ ਦੀ ਵੀ ਪ੍ਰਵਾਹ ਨਹੀਂ ਕੀਤੀ।

ਸਿਤਮ-ਜ਼ਰੀਫੀ ਇਹ ਹੈ ਕਿ 1984 ਦੇ ਘੱਲੂਘਾਰੇ 'ਚ ਹਜ਼ਾਰਾਂ ਸਿੱਖਾਂ ਦੇ ਕਤਲਾਂ ਲਈ ਜ਼ਿੰਮੇਵਾਰ ਖੂਨੀ ਦਰਿੰਦੇ ਸ਼ਰੇਆਮ ਦਨਦਨਾਉਂਦੇ ਫਿਰਦੇ ਹਨ। ਜਿਊਂਦੇ ਸਿੱਖਾਂ ਦੇ ਗਲਾਂ ਵਿਚ ਟਾਇਰ ਪਾਉਣ ਵਾਲੇ, ਲੋਕਾਂ ਦੇ ਸਾਹਮਣੇ ਸਰਕਾਰ ਦੇ ਉਚੇ ਅਹੁਦਿਆਂ ਉਤੇ ਬਿਰਾਜਮਾਨ ਹਨ। ਉਨ੍ਹਾਂ ਨੂੰ ਸਜ਼ਾ ਦੇਣ ਬਾਰੇ ਦਿੱਲੀ ਤਖ਼ਤ ਦੀ ਉਚਤਮ ਅਦਾਲਤ ਚੁੱਪ ਹੈ। ਪਰ ਆਪਣੇ ਸੱਚੇ ਅਤੇ ਸੁੱਚੇ ਵਿਰਸੇ ਦੀ ਪਾਲਣਾ ਕਰਨ ਵਾਲੇ ਭਾਈ ਜਿੰਦੇ ਤੇ ਭਾਈ ਸੁੱਖੇ ਨੂੰ ਫਾਂਸੀ ਲਾਈ ਜਾ ਰਹੀ ਹੈ।

ਇਸ ਤਰ੍ਹਾਂ ਇਹ ਫਾਂਸੀ ਗੈਰ-ਸੰਵਿਧਾਨਕ ਵੀ ਹੈ। ਆਪਣੇ ਇਸ ਫੈਸਲੇ ਰਾਹੀਂ ਦਿੱਲੀ ਸਰਕਾਰ ਦੇਸ਼ ਦੀ ਵੰਡ ਉਤੇ ਦਸਤਖਤ ਕਰਨ ਜਾ ਰਹੀ ਹੈ।

('ਅੱਜ ਦੀ ਆਵਾਜ਼' ਦੀ ਸੰਪਾਦਕੀ
'ਚੋਂ ਜੋ ਫਾਂਸੀ ਤੋਂ ਇਕ ਦਿਨ ਪਹਿਲਾਂ ਲਿਖੀ ਗਈ ਸੀ।)



# ਫਾਂਸੀ ਤੋਂ ਪਹਿਲਾਂ ਉਹਨਾਂ ਇਸ਼ਨਾਨ ਤੇ ਪਾਠ ਕੀਤੇ

ਭਾਈ ਜਿੰਦੇ ਅਤੇ ਭਾਈ ਸੁੱਖੇ ਨੂੰ ਸਵੇਰ ਦੇ ਪੂਰੇ ਚਾਰ ਵਜੇ ਜਲਾਦ ਨੇ ਰੱਸੀ ਖਿੱਚ ਕੇ ਫਾਂਸੀ ਦੇ ਦਿੱਤੀ। ਉਨ੍ਹਾਂ ਦੀਆਂ ਦੇਹਾਂ ਨੂੰ 6 ਵੱਜ ਕੇ 20 ਮਿੰਟ ਉਤੇ ਜੇਲ੍ਹ ਦੇ ਨਾਲ ਲਗਦੇ ਦਰਿਆਂ ਮੂਲਾ ਮੂਥਾ ਦੇ ਕਿਨਾਰੇ ਅਗਨੀ ਭੇਂਟ ਕਰ ਦਿੱਤਾ ਗਿਆ। ਪਰਿਵਾਰ ਦੇ ਮੈਂਬਰਾਂ ਵਲੋਂ ਇਸ਼ਨਾਨ ਕਰਵਾਉਣ ਤੋਂ ਬਾਅਦ ਭਾਈ ਜਿੰਦੇ ਤੇ ਭਾਈ ਸੁੱਖੇ ਦੇ ਪਿਤਾ ਨੇ ਚਿਤਾ ਨੂੰ ਅੱਗ ਦਿਖਾਈ।

ਦੋਹਾਂ ਨੂੰ ਫਾਂਸੀ ਲਾਉਣ ਤੋਂ ਫੌਰੀ ਬਾਅਦ ਉਨ੍ਹਾਂ ਦੋਹਾਂ ਦੇ ਰਿਸ਼ਤੇਦਾਰਾਂ ਨੂੰ ਪੂਨੇ ਵਿਚਲੇ ਗੁਰਦੁਆਰੇ ਗਨੇਸ਼ ਪੇਠ ਤੋਂ ਸਸਕਾਰ ਵਾਲੀ ਜਗ੍ਹਾ ਲਿਆਂਦਾ ਗਿਆ ਸੀ। ਇਹ ਰਿਸ਼ਤੇਦਾਰ ਪਿਛਲੇ ਕੁਝ ਦਿਨਾਂ ਤੋਂ ਇਥੇ ਗੁਰਦੁਆਰੇ ਵਿਚ ਠਹਿਰੇ ਹੋਏ ਸਨ। ਇਹਨਾਂ ਰਿਸ਼ਤੇਦਾਰਾਂ ਨਾਲ ਗਏ ਬੱਚਿਆਂ ਨੂੰ ਪਿੱਛੇ ਛੱਡ ਕੇ ਬਾਕੀ ਔਰਤਾਂ ਅਤੇ ਮਰਦਾਂ ਨੂੰ ਸਸਕਾਰ ਵਿਚ ਸ਼ਾਮਲ ਹੋਣ ਦੀ ਇਜਾਜ਼ਤ ਦਿੱਤੀ ਗਈ।

ਇਕ ਵੱਡੇ ਪੁਲਿਸ ਅਫਸਰ ਦੇ ਦੱਸਣ ਅਨੁਸਾਰ ਦੋ ਭਰਾਵਾਂ ਨੂੰ ਛੱਡ ਕੇ ਕਿਸੇ ਰਿਸ਼ਤੇਦਾਰ ਨੇ ਦੁੱਖ ਪ੍ਰਗਟ ਨਹੀਂ ਕੀਤਾ। "ਉਹ ਦੋਵੇਂ ਦੇਹਾਂ ਨੂੰ ਬਿਨਾਂ ਅਥਰੂ ਵਹਾਏ ਇਕ ਟਕ ਸ਼ਾਂਤੀ ਨਾਲ ਵੇਖਦੇ ਰਹੇ। ਬਾਅਦ ਵਿਚ ਅਸਥੀਆਂ ਤੇ ਭਸਮ ਵੀ ਮੂਲਾ ਮੂਥਾ ਦਰਿਆ ਵਿਚ ਪ੍ਰਵਾਹ ਦਿੱਤੇ ਗਏ। ਰਿਸ਼ਤੇਦਾਰਾਂ ਵਲੋਂ ਅਸਥੀਆਂ ਤੇ ਭਸਮ ਨੂੰ ਲੈਣ ਲਈ ਕੀਤੀ ਗਈ ਬੇਨਤੀ ਠੁਕਰਾ ਦਿੱਤੀ ਗਈ।

ਸਹਾਇਕ ਪੁਲਿਸ ਕਮਿਸ਼ਨਰ ਬੀ.ਐਸ. ਮੋਹੀਤੇ ਦੇ ਦੱਸਣ ਅਨੁਸਾਰ ਇਸ਼ਨਾਨ ਕਰਨ ਤੋਂ ਬਾਦ ਉਨ੍ਹਾਂ ਨੇ ਪਾਠ ਕੀਤਾ ਅਤੇ ਐਨ ਸਵੇਰ ਦੇ ਤਿੰਨ ਵਜੇ ਫਾਂਸੀ ਲਈ ਤਿਆਰ ਹੋ ਗਏ। ਜਦੋਂ ਉਨ੍ਹਾਂ ਨੂੰ ਫਾਂਸੀ ਦੇ ਤਖਤੇ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਨ੍ਹਾ ਨੇ ਖਾਲਿਸਤਾਨ ਜ਼ਿੰਦਾਬਾਦ ਦੇ ਨਾਹਰੇ ਲਾਏ। ਨਿਰਮਲ ਸਿੰਘ ਨਿੰਮਾ, ਜਿਹੜਾ ਜਨਰਲ ਵੈਦਿਆ ਕਤਲ ਕੇਸ ਵਿਚ ਰਿਹਾਅ ਹੋ ਗਿਆ ਸੀ, ਪਰ ਕਿਸੇ ਹੋਰ ਕੇਸ ਵਿਚ ਪੰਜ ਸਾਲ ਦੀ ਕੈਦ ਕੱਟ ਰਿਹਾ ਸੀ ਅਤੇ ਫਾਂਸੀ ਦੇ ਤਖਤੇ ਦੀ ਨੇੜਲੀ ਕੋਠੜੀ ਵਿਚ ਕੈਦ ਸੀ, ਨੇ ਵੀ ਉਨ੍ਹਾਂ ਦੇ ਨਾਹਰਿਆਂ ਦਾ ਜੁਆਬ ਦਿੱਤਾ।

ਫਾਂਸੀ ਲੱਗਣ ਤੋਂ ਪਹਿਲਾਂ ਤਕ ਭਾਈ ਜਿੰਦਾ ਉਵੇਂ ਹੀ ਕਾਇਮ ਸੀ ਜਿਵੇਂ ਉਹ ਪਹਿਲਾਂ ਰਹਿੰਦਾ ਹੈ। ਉਸ ਨੇ ਜੇਲ੍ਹ ਦੇ ਵੱਡੇ ਅਫਸਰ ਤੇ ਵੱਡੇ ਪੁਲਿਸ ਅਫਸਰਾਂ ਨਾਲ ਹੱਥ ਮਿਲਾ ਕੇ ਉਨ੍ਹਾਂ ਦਾ ਧੰਨਵਾਦ ਕੀਤਾ। ਇਹ ਧੰਨਵਾਦ ਜੇਲ੍ਹ ਵਿਚ ਰਹਿਣ ਸਮੇਂ ਅਫਸਰਾਂ ਵਲੋਂ ਉਨ੍ਹਾਂ ਨਾਲ ਕੀਤੇ ਗਏ

ਸ਼ਾਨਦਾਰ ਵਿਹਾਰ ਕਰਕੇ ਸੀ।

ਜੇਲ੍ਹ ਦੀ ਬਾਹਰਲੀ ਸੁਰੱਖਿਆ ਦਾ ਪ੍ਰਬੰਧ ਪੁਲਿਸ ਕਮਿਸ਼ਨਰ ਬੀ.ਐਸ.ਮੋਹੀਤੇ ਕਰ ਰਿਹਾ ਸੀ। 4 ਡਿਪਟੀ ਪੁਲਿਸ ਕਮਿਸ਼ਨਰ, 10 ਸਹਾਇਕ ਪੁਲਿਸ ਕਮਿਸ਼ਨਰ, 14 ਇੰਸਪੈਕਟ੍ਰ, 145 ਸਬ-ਇੰਸਪੈਕਟਰ ਅਤੇ 1275 ਸਿਪਾਹੀ ਜੇਲ੍ਹ ਦੀ ਰਖਿਆ ਲਈ ਤਾਇਨਾਤ ਕੀਤੇ ਗਏ। ਸੂਬੇ ਦੀ ਰਿਜ਼ਰਵ ਪੁਲਿਸ ਦੀਆਂ ਤਿੰਨ ਕੰਪਨੀਆਂ ਇਸ ਤੋਂ ਵੱਖਰੀਆਂ ਤਾਇਨਾਤ ਸਨ।

ਬੁਲਟ-ਪਰੂਫ ਜਾਕਟਾਂ ਪਾਈ ਹਥਿਆਰਬੰਦ ਦਸਤਿਆਂ ਦੀਆਂ ਅਸਾਲਟ ਮੋਟਰਾਂ ਜੇਲ੍ਹ ਅੰਦਰ ਤਾਇਨਾਤ ਕੀਤੀਆਂ ਗਈਆਂ ਸਨ। 30 ਮੈਟਾਡੋਰ ਤੇ ਉਨੀਆਂ ਹੀ ਜੀਪਾਂ, ਪੁਲਿਸ ਦੀਆਂ ਕਾਰਾਂ ਤੋਂ ਬਿਨਾਂ ਰਾਤ ਭਰ ਚੱਕਰ ਲਾਉਂਦੀਆਂ ਰਹੀਆਂ। ਸਾਰੀਆਂ ਸੜਕਾਂ ਦੀ ਪੂਰੀ ਨਿਗਰਾਨੀ ਕੀਤੀ ਜਾ ਰਹੀ ਸੀ। ਸ਼ਹਿਰ ਵਿਚ 24 ਘੰਟੇ ਪਹਿਲਾਂ ਚਾਰ ਜਾਂ ਚਾਰ ਤੋਂ ਵੱਧ ਲੋਕਾਂ ਦੇ ਇਕੱਠੇ ਹੋਣ ਉਤੇ ਪਾਬੰਦੀ ਲਾ ਦਿੱਤੀ ਗਈ ਸੀ।

(10 ਅਕਤੂਬਰ, 1992 ਦੇ ਟਾਈਮਜ਼ ਆਫ ਇੰਡੀਆ 'ਚੋਂ)



# ਭਾਈ ਸੁੱਖਾ ਤੇ ਭਾਈ ਜਿੰਦਾ ਨਿਆਂ-ਪਾਲਿਕਾ ਹੱਥੋਂ 'ਕਤਲ' ਹੋਏ.....

ਆਰ.ਐਸ.ਸੋਢੀ

'ਜਿਸ ਦੇਸ਼ ਵਿਚ ਕਿਸੇ ਕੌਮ ਨਾਲ ਪ੍ਰਸ਼ਾਸਨ ਅਤੇ ਨਿਆਂ ਪਾਲਿਕਾ ਦੋਵੇਂ ਹੀ ਧੱਕਾ ਕਰਨ ਉਤੇ ਤੁਲ ਜਾਣ ਤਾਂ ਉਸ ਕੌਮ ਪਾਸ ਹਥਿਆਰਬੰਦ ਵਿਦਰੋਹ ਕਰਨ ਤੋਂ ਬਿਨਾਂ ਹੋਰ ਕਿਹੜਾ ਰਸਤਾ ਰਹਿ ਜਾਂਦਾ ਹੈ?' ਪ੍ਰਸਿੱਧ ਐਡਵੋਕੇਟ ਆਰ.ਐਸ. ਸੋਢੀ ਨੇ 'ਅਜੀਤ' ਨਾਲ ਇਕ ਵਿਸ਼ੇਸ਼-ਮੁਲਾਕਾਤ ਵਿਚ ਇਹ ਗੱਲ ਆਖੀ। ਉਹ ਭਾਈ ਸੁੱਖਾ ਤੇ ਭਾਈ ਜਿੰਦਾ ਨੂੰ ਫਾਂਸੀ ਦਿੱਤੇ ਜਾਣ ਦੇ ਸੰਬੰਧ ਵਿਚ ਆਪਣੀ ਪ੍ਰਤੀਕਿਰਿਆ ਦੇ ਰਹੇ ਸਨ। ਉਨ੍ਹਾਂ ਭਰੇ ਹੋਏ ਗਲੇ ਨਾਲ ਆਖਿਆ ਕਿ ਭਾਈ ਜਿੰਦਾ ਅਤੇ ਭਾਈ ਸੁੱਖਾ ਦੀ ਕੁਰਬਾਨੀ ਬੇਮਿਸਾਲ ਹੈ, ਜੋ ਉਨ੍ਹਾਂ ਨੇ ਆਪਣੀ ਕੌਮ ਦੀ ਪੱਗ ਉਸਦੇ ਸਿਰ ਉਤੇ ਸਜਾਉਣ ਲਈ ਦਿੱਤੀ ਹੈ।

ਉਨ੍ਹਾਂ ਦਸਿਆ ਕਿ ਵੀਰਵਾਰ ਸਵੇਰੇ 10-30 ਵਜੇ ਦਾਖਲ ਕੀਤੀ ਗਈ ਉਨ੍ਹਾਂ ਦੀ ਪਟੀਸ਼ਨ ਜੋ ਉਨ੍ਹਾ ਸ: ਪੂਰਨ ਸਿੰਘ ਹੁੰਦਲ ਵਲੋਂ ਕੀਤੀ ਸੀ, ਉਸ ਸਮੇਂ ਸ਼ਾਮ ਨੂੰ ਪੰਜ ਵਜੇ ਦੇ ਕਰੀਬ ਰਜਿਸਟਰ ਕੀਤੀ ਗਈ, ਜਦੋਂ ਜੱਜ ਘਰਾਂ ਨੂੰ ਜਾ ਚੁੱਕੇ ਸਨ। ਰਜਿਸਟਰ ਕਰਨ ਤੋਂ ਬਾਅਦ ਉਨ੍ਹਾਂ ਕਿਹਾ ਗਿਆ ਕਿ ਇਸ ਪਟੀਸ਼ਨ ਨੂੰ ਚੀਫ ਜਸਟਿਸ ਆਪਣੇ ਘਰ ਸੁਣਨਗੇ। ਇਕ ਸੁਆਲ ਦੇ ਜੁਆਬ ਵਿਚ ਉਨ੍ਹਾਂ ਦਸਿਆ ਕਿ ਦੋ ਹੋਰ ਪਟੀਸ਼ਨਾਂ ਉਨ੍ਹਾਂ ਦੀ ਪਟੀਸ਼ਨ ਤੋਂ ਬਾਅਦ ਦਰਜ ਕੀਤੀਆਂ ਗਈਆਂ। ਜਦੋਂ ਚੀਫ ਜਸਟਿਸ ਦੇ ਘਰ ਪੁੱਜੇ ਤਾਂ ਦਸਿਆ ਗਿਆ ਕਿ ਉਹ ਘਰ ਹੀ ਨਹੀਂ ਹਨ। ਕਾਫੀ ਦੇਰ ਇੰਤਜ਼ਾਰ ਕਰਨ ਤੋਂ ਬਾਅਦ ਉਨ੍ਹਾਂ ਨੂੰ ਦੱਸਿਆ ਗਿਆ ਕਿ ਚੀਫ ਜਸਟਿਸ ਨੇ ਉਨ੍ਹਾਂ ਦੀ ਪਟੀਸ਼ਨ ਉਤੇ ਸੁਣਵਾਈ ਕਰਨ ਤੋਂ ਇਨਕਾਰ ਕਰ ਦਿੱਤਾ ਹੈ। ਇਸ ਪਿਛੋਂ ਸਾਰੇ ਘਰਾਂ ਨੂੰ ਆ ਗਏ ਤੇ ਨੇਤਾ ਵੀ ਆਪੋ ਆਪਣੇ ਠਿਕਾਣੇ ਚਲੇ ਗਏ। (ਇਸੇ ਦੌਰਾਨ ਕਿਸੇ ਨੇ ਇਹ ਅਫਵਾਹ ਫੈਲਾਅ ਦਿੱਤੀ ਕਿ ਚੀਫ ਜਸਟਿਸ ਦੇ ਘਰ ਪਟੀਸ਼ਨ ਉਤੇ ਸੁਣਵਾਈ ਹੋ ਰਹੀ ਹੈ।)

ਸ. ਸੋਢੀ ਅਨੁਸਾਰ ਉਨ੍ਹਾਂ ਨੂੰ ਰਾਤ 11 ਵਜੇ ਟੈਲੀਫੋਨ ਕੀਤਾ ਗਿਆ ਕਿ ਜ਼ਰੂਰੀ ਕੰਮ ਹੈ ਤੁਰੰਤ ਪੁਜੋ। ਉਸ ਸਮੇਂ ਉਹ ਸ਼ਇਦ ਪਾਰਟੀ ਵਿਚ ਸਨ। ਉਨ੍ਹਾਂ ਪਹਿਲਾਂ ਤਾਂ ਇਨਕਾਰ ਕਰ ਦਿੱਤਾ ਫਿਰ ਦੁਬਾਰਾ ਜਸਟਿਸ ਅਹਿਮਦੀ ਵਲੋਂ ਇਸੇ ਤਰ੍ਹਾਂ ਦਾ ਫੋਨ ਆਉਣ ਉਤੇ ਉਨ੍ਹਾਂ ਨੂੰ ਜਾਣ ਲਈ ਮਜਬੂਰ ਹੋਣਾ ਪਿਆ। ਜਸਟਿਸ ਅਹਿਮਦੀ ਦੇ ਨਿਵਾਸ ਉਤੇ ਜਾ ਕੇ ਉਨ੍ਹਾਂ ਵੇਖਿਆ ਡਾ. ਵਢੇਰਾ ਵੀ ਉਥੇ ਮੌਜੂਦ ਸਨ। ਐਡੀਸ਼ਨਲ ਸੋਲਿਸੀਟਰ ਵੀ ਉਥੇ ਸਨ ਤੇ ਜਸਟਿਸ ਕੇ. ਰਾਮਾਸਵਾਮੀ ਵੀ ਸਨ। ਉਥੇ

ਉਨ੍ਹਾਂ ਨੂੰ ਆਪਣੀ ਪਟੀਸ਼ਨ ਉਤੇ ਬਹਿਸ ਕਰਨ ਲਈ ਕਿਹਾ ਗਿਆ। ਪਹਿਲਾਂ ਉਨ੍ਹਾਂ ਆਪਣੀ ਅਸਮਰੱਥਾ ਪ੍ਰਗਟ ਕੀਤੀ ਫਿਰ ਜੱਜਾਂ ਵਲੋਂ ਜ਼ੋਰ ਦੇਣ 'ਤੇ ਉਨ੍ਹਾਂ ਸ. ਹੁੰਦਲ ਵਲੋਂ ਦਾਖਲ ਕੀਤੀ ਪਟੀਸ਼ਨ ਉਤੇ ਆਪਣਾ ਪੱਖ ਪੇਸ਼ ਕੀਤਾ। ਡਾ. ਵਢੇਰਾ ਨੇ ਅਕਾਲੀ ਆਗੂਆਂ ਦੀ ਸਾਂਝੀ ਪਟੀਸ਼ਨ ਉਤੇ ਆਪਣੇ ਵਿਚਾਰ ਰਖੇ ਤੇ ਫਿਰ ਐਡੀਸ਼ਨਲ ਸੋਲਿਸੀਟਰ ਨੇ ਆਪਣੇ ਪਹਿਲਾਂ ਵਾਲੇ ਵਿਚਾਰ ਦੁਹਰਾਏ। ਉਪਰੰਤ ਲਗਪਗ ਰਾਤ 12.15 ਵਜੇ ਇਨ੍ਹਾਂ ਜੱਜਾਂ ਨੇ ਪਹਿਲੇ ਫੈਸਲਿਆਂ ਵਾਂਗ ਹੀ ਤੀਜੀ ਧਿਰ ਵਲੋਂ ਕੀਤੀਆਂ ਅਪੀਲਾਂ ਆਖ ਕੇ ਰੱਦ ਕਰ ਦਿੱਤੀਆਂ।

ਉਨ੍ਹਾਂ ਰਾਸ਼ਟਰਪਤੀ ਵਲੋਂ ਵੀ ਉਨ੍ਹਾਂ ਸਾਹਮਣੇ ਕੀਤੀਆਂ ਗਈਆਂ ਪਟੀਸ਼ਨਾਂ ਨੂੰ ਰੱਦ ਕਰ ਦਿੱਤੇ ਜਾਣ ਉਤੇ ਵੀ ਕਿੰਤੂ ਕੀਤਾ ਤੇ ਆਖਿਆ ਕਿ ਉਨ੍ਹਾਂ ਨੂੰ ਜੋ ਸੂਚਨਾ ਮਿਲੀ ਹੈ, ਰਾਸ਼ਟਰਪਤੀ ਵਲੋਂ ਜੋ ਪਟੀਸ਼ਨਾਂ ਰੱਦ ਕੀਤੀਆਂ ਗਈਆਂ ਉਨ੍ਹਾਂ ਦੀ ਇਤਲਾਹ ਵੀ ਤਦ ਤਕ ਪੂਨਾ ਜੇਲ੍ਹ ਵਿਚ ਨਹੀਂ ਸੀ ਪੁੱਜੀ, ਜਿਸ ਸਮੇਂ ਇਨ੍ਹਾਂ ਦੋਹਾਂ ਨੂੰ ਫਾਂਸੀ ਚੜ੍ਹਾਇਆ ਗਿਆ।

ਭਾਈ ਜਿੰਦਾ ਅਤੇ ਭਾਈ ਸੁੱਖਾ ਦੀਆਂ ਅੰਤਮ-ਇਛਾਵਾਂ ਪੂਰੀਆਂ ਕਰਨ ਤੋਂ ਇਨਕਾਰ ਵੀ ਤਾਂ ਗਲਤ ਗੱਲ ਸੀ। ਇਥੇ ਇਹ ਗੱਲ ਵਰਨਣਯੋਗ ਹੈ ਕਿ ਭਾਈ ਜਿੰਦਾ ਤੇ ਭਾਈ ਸੁੱਖਾ ਨੇ ਫਾਹਾ ਆਪ ਆਪਣੇ ਗਲੇ ਵਿਚ ਪਾਉਣ, ਉਨ੍ਹਾਂ ਦੀ ਮੌਤ ਤੋਂ ਬਾਦ ਲੱਡੂ ਵੰਡਣ ਅਤੇ ਫਾਂਸੀ ਲਗਣ ਤੋਂ ਪਹਿਲੇ ਨਿਤਨੇਮ ਕਰਨ ਦੀ ਮੰਗ ਕੀਤੀ ਦੱਸੀ ਜਾਂਦੀ ਹੈ, ਜਿਸਨੂੰ ਜੇਲ੍ਹ ਅਧਿਕਾਰੀਆਂ ਨੇ ਸਵੀਕਾਰ ਨਹੀਂ ਕੀਤਾ। ਅੰਤ ਵਿਚ ਸ. ਸੋਢੀ ਨੇ ਆਖਿਆ ਕਿ ਜਿਵੇਂ ਕਿ ਉਹ ਪਹਿਲਾਂ ਵੀ ਆਖ ਚੁੱਕੇ ਹਨ ਤੇ ਅਦਾਲਤ ਵਿਚ ਵੀ ਦੁਹਰਾ ਚੁੱਕੇ ਹਨ ਇਸ ਕੇਸ ਵਿਚ ਕਾਨੂੰਨੀ ਢੰਗਾਂ ਦਾ ਪਾਲਣ ਨਹੀਂ ਕੀਤਾ ਗਿਆ, ਜਿਸ ਕਰਕੇ ਇਹ ਦੋਹਾਂ ਦਾ ਮਰਡਰ (ਕਤਲ) ਕੇਸ ਹੈ।

"ਪੁੱਤਰ ਸਿਆਣੇ ਆਖਦੇ ਹਨ ਕਿ ਲੱਕੜ ਨਾਲ ਲੱਗ ਕੇ ਲੋਹਾ ਵੀ ਤਰ ਜਾਂਦਾ ਹੈ, ਤੁਹਾਡੇ ਵਰਗੇ ਬੱਚਿਆਂ ਤੋਂ ਸਿੱਖਿਆ ਲੈ ਕੇ ਭਾਈ ਹਰਜਿੰਦਰ ਸਿੰਘ ਤੇ ਭਾਈ ਸੁਖਦੇਵ ਸਿੰਘ ਹੁਰੀਂ ਵੀ ਤਰ ਜਾਣਗੇ। ਮੈਂ ਵੀ ਨਿਮਾਣੀ ਜਿਹੀ ਵੱਡਿਆਂ ਭਾਗਾਂ ਵਾਲੀ ਬਣ ਜਾਵਾਂਗੀ।"

"ਸਾਨੂੰ ਪਿੰਡਾਂ ਵਿਚ ਬੈਠਿਆਂ ਨੂੰ ਪਤਾ ਨਹੀਂ ਲਗਦਾ, ਦੱਸਦੇ ਰਿਹਾ ਕਰੋ, ਕੋਈ ਅਜਿਹੀ ਕਿਤੇ ਗਲਤੀ ਨਾ ਹੋ ਜਾਵੇ, ਜਿਸ ਨਾਲ ਇਤਿਹਾਸ ਮੇਲਾ ਜੋ ਜਾਵੇ।"

(ਭਾਈ ਜਿੰਦਾ ਦੇ ਮਾਤਾ ਜੀ ਗੁਰਨਾਮ ਕੌਰ ਵਲੋ ਭਾਈ ਜਿੰਦਾ ਤੇ ਭਾਈ ਸੁੱਖਾ ਦੇ ਪਰਮ ਪਿਆਰੇ ਸੁੱਖੀ ਤੇ ਕੁੱਕੀ ਨੂੰ ਲਿਖੇ ਇਕ ਪੱਤਰ 'ਚੋਂ)

"ਸਾਡੀਆਂ ਤਿੰਨ ਭੈਣਾਂ ਦਾ ਇਕ ਹੀ ਸੁਖਦੇਵ ਸਿੰਘ ਵੀਰ ਹੈ, ਪਰ ਹੁਣ ਜਾਪਦਾ ਹੈ ਕਿ ਸਾਰੇ ਸਿੰਘ ਸੂਰਮੇ ਹੀ ਸਾਡੇ ਮਾਂ ਜਾਏ ਵੀਰ ਹਨ।"

*"ਵੱਟੇ ਉਹਨਾਂ ਬੇਰੀਆਂ ਨੂੰ ਵੱਜਦੇ ਨੇ*
*ਜਿਹਨਾਂ ਬੇਰੀਆਂ ਦੇ ਮਿੱਠੜੇ ਬੇਰ ਹੁੰਦੇ।*
*ਕਾਵਾਂ-ਕੁੱਤਿਆਂ ਨੂੰ ਕੌਣ ਪੁਛਦਾ ਏ,*



*ਬੰਦ ਜੇਲ੍ਹਾਂ ਵਿਚ ਸਿੰਘ ਸ਼ੇਰ ਹੁੰਦੇ।*
*ਮੁਸੀਬਤਾਂ ਉਹਨਾਂ ਭੈਣਾਂ ਨੂੰ ਪੈਂਦੀਆਂ ਨੇ,*
*ਜਿਹਨਾਂ ਭੈਣਾਂ ਦੇ ਵੀਰ ਦਲੇਰ ਹੁੰਦੇ।*

(ਭਾਈ ਸੁਖਦੇਵ ਸਿੰਘ ਦੀ ਭੈਣ ਵਲੋਂ ਸੁੱਖੀ ਤੇ ਕੁੱਕੀ ਨੂੰ ਲਿਖੇ ਪੱਤਰ 'ਚੋਂ)

# ਜਿੰਦਾ ਕੋਈ ਸਾਧਾਰਨ ਇਨਸਾਨ ਨਹੀਂ ਸੀ

## (ਦਿੱਲੀ ਪੁਲੀਸ ਦੇ ਉਸ ਸਮੇਂ ਦੇ ਮੁਖੀ ਦਾ ਇਤਿਹਾਸਕ ਇਕਬਾਲ)

ਸਰਦਾਰ ਹਰਜਿੰਦਰ ਸਿੰਘ 'ਜਿੰਦਾ' ਕਿਹੋ ਜਿਹਾ ਇਨਸਾਨ ਸੀ, ਇਸ ਬਾਰੇ ਸ੍ਰੀ ਵੇਦ ਮਰਵਾਹਾ ਦੀ ਗਵਾਹੀ ਮਹੱਤਵਪੂਰਨ ਵੀ ਹੈ ਤੇ ਇਤਿਹਾਸਕ ਵੀ ਹੈ। ਸ੍ਰੀ ਵੇਦ ਮਰਵਾਹਾ ਕਿਸੇ ਸਮੇਂ ਦਿੱਲੀ ਪੁਲੀਸ ਦੇ ਕਮਿਸ਼ਨਰ ਸਨ ਅਤੇ ਉਹਨਾਂ ਦਾ ਸਰਦਾਰ ਹਰਜਿੰਦਰ ਸਿੰਘ 'ਜਿੰਦਾ' ਨਾਲ ਸਿੱਧਾ ਵਾਹ ਪਿਆ ਸੀ। ਇਸ ਵੱਡੇ ਪੁਲੀਸ ਅਫ਼ਸਰ ਦੀਆਂ ਤਿੱਖੀਆਂ ਮਨੋਵਿਗਿਆਨਕ ਨਿਗਾਹਾਂ ਨੇ ਜਿੰਦੇ ਦੀ ਸ਼ਖ਼ਸੀਅਤ ਵਿਚੋਂ ਉਹ ਖੂਬੀਆਂ ਤੇ ਗੁਣ ਲੱਗ ਪਏ ਜੋ ਕਿਸੇ ਵੀ ਸੱਚੇ ਸੁੱਚੇ ਇਨਕਲਾਬੀ ਵਿਚ ਹੋਇਆ ਕਰਦੇ ਹਨ ਜਾਂ ਇਉਂ ਕਹਿ ਲਉ ਕਿ ਪੁਲੀਸ ਅਫ਼ਸਰ ਦੀ ਜ਼ਮੀਰ ਉਤੇ ਜਿੰਦੇ ਦੀ ਸ਼ਖ਼ਸੀਅਤ ਦਾ ਬੋਝ ਇਸ ਹੱਦ ਤੱਕ ਪੈ ਗਿਆ ਕਿ ਉਹ ਸੱਚ ਦੱਸਣ ਲਈ ਮਜਬੂਰ ਹੋ ਗਿਆ। ਖ਼ਾਲਸਾ ਪੰਥ ਇਹ ਮਨੋਵਿਗਿਆਨਕ ਝਾਤ ਵੇਦ ਮਰਵਾਹਾ ਨੇ ਆਪਣੀ ਪੁਸਤਕ 'Uncivil Wars' ਵਿਚ ਦਰਜ ਕੀਤੀ ਹੈ।



# ਜੁਝਾਰੂ ਯੋਧਿਆਂ ਦੀ ਵਾਰ

ੴ ਸਤਿਗੁਰ ਪ੍ਰਸਾਦਿ॥

### ਸੁਲੱਖਣੀ ਘੜੀ ਦੀ ਉਡੀਕ

8-10-1993

ਵੀਰ ਹਰਜਿੰਦਰ ਸਿੰਘ ਆਖਦਾ ਉਠ ਵੀਰਾ, ਘੋੜੀ ਚੜ੍ਹਨ ਦਾ ਸਮਾਂ ਹੁਣ ਆ ਗਿਆ ਏ।
ਜੰਞ ਕਦੇ ਨਹੀਂ ਸੋਂਹਦੀ ਲਾੜੇ ਬਾਜੋਂ, ਲਾੜੇ ਬਣਨ ਦਾ ਸਮਾਂ ਹੁਣ ਆ ਗਿਆ ਏ।
ਤਾਹਨੇ ਮਾਰਦਾ ਹੁੰਦਾ ਸੈਂ ਸੁਖ ਵੀਰਾ, ਕਦੋਂ ਚੜ੍ਹਾਂਗੇ ਘੋੜੀ ਜੁਝਾਰ ਵਾਲੀ।
ਮਿਹਰਾਂ ਕਰ ਦਿੱਤੀਆਂ ਕਲਗੀਆਂ ਵਾਲੜੇ ਨੇ, ਪਾ ਲੇ ਜੱਫੀ ਹੁਣ ਮੇਰੇ ਨਾਲ ਪਿਆਰ ਵਾਲੀ।
ਘੋੜੀ ਚੜ੍ਹਨ ਦੀ ਸੁਣਕੇ ਗੱਲ ਸੁੱਖ ਨੇ, ਵਧਾਈਆਂ ਦਿੱਤੀਆਂ ਉਠਕੇ ਜਿੰਦ ਵੀਰੇ।
ਜਿਹੜੇ ਪਲ ਤੇ ਘੜੀਆਂ ਉਡੀਕਦੇ ਸਾਂ, ਆ ਗਈ ਘੜੀ ਸੁਲੱਖਣੀ ਜਿੰਦ ਵੀਰੇ।
ਜਿੰਦਾ ਆਖਦਾ ਵੀਰਿਆ ਵੇਖ ਮੈਨੂੰ, ਲਾੜਾ ਬਣਨ ਵਿਚ ਮੇਰੇ ਕੋਈ ਫਰਕ ਤਾਂ ਨਹੀਂ।
ਜੇ ਕੋਈ ਕਸਰ ਹੈ ਦੱਸਦੇ ਸੱਚ ਮੈਨੂੰ, ਸਾਡੇ ਦੋਹਾਂ ਵਿਚਹੁਣ ਕੋਈ ਫਰਕ ਤਾਂ ਨਹੀਂ।
ਸੁਖ ਬੋਲਿਆ ਮੈਨੂੰ ਜੇ ਪਰਤੀਤ ਹੁੰਦਾ, ਵੀਰ ਜਿੰਦਿਆ ਐਵੇਂ ਮਖੌਲ ਕਰਦੈਂ।
ਜੋੜੀ ਹੰਸਾਂ ਦੇ ਵਿਚ ਨਹੀਂ ਫਰਕ ਹੁੰਦਾ, ਵੀਰ ਜਿੰਦਿਆਂ ਐਵੇਂ ਕਿਉਂ ਭਰਮ ਕਰਦੈਂ।
ਉਠੇ ਦੋਵੇਂ ਵੀਰੇ ਕੇਸੀਂ ਇਸ਼ਨਾਨ ਕੀਤਾ, ਚੋਲੇ ਪਾ ਲਏ ਦੋਹਾਂ ਟਕਸਾਲ ਵਾਲੇ।
ਸਿਰ ਤੇ ਕੇਸਰੀ ਰੰਗ ਦਸਤਾਰਾਂ ਬੰਨ੍ਹਕੇ, ਹੋ ਗਏ ਤਿਆਰ ਪਰ ਤਿਆਰ ਇਕਰਾਰ ਵਾਲੇ।
ਖੁਸ਼ੀ ਵਿਚ ਸਮਾਉਂਦੇ ਨਾ ਦੋਵੇਂ ਵੀਰੇ, ਮਾਰ ਚੌਕੜੇ ਸਿਮਰਨ ਵਿਚ ਜੁਟ ਗਏ ਨੇ।
ਹੱਥਾਂ ਵਿਚ ਗੁਰਬਾਣੀ ਦੇ ਫੜ ਗੁਟਕੇ, ਸੁਖ ਸੰਸਾਰ ਦੇ ਸਾਰੇ ਇਹ ਭੁੱਲ ਗਏ ਨੇ।
ਰਾਤ ਲੰਘ ਗਈ ਬਾਣੀ ਪੜ੍ਹਦਿਆਂ ਦੀ, ਹੋ ਗਿਆ ਸਮਾਂ ਸਵੇਰ ਦੇ 4 ਵਜੇ।
ਹਾਕਾਂ ਮਾਰੀਆਂ ਦੁਸ਼ਟਾਂ ਦੀ ਫੌਜ ਆ ਕੇ, ਜੈਕਾਰੇ ਸਿੰਘ ਅੱਗੋਂ ਦੋਵੇਂ ਗਜਾਉਣ ਲੱਗੇ।

ਆਵਾਜ਼ ਸੁਣ ਜੈਕਾਰਿਆਂ ਦੀ ਵੀਰ ਨਿਰਮਲ, ਉਚੀ ਆਵਾਜ਼ ਜੈਕਾਰਾ ਛੱਡਿਆ ਏ।
ਦੋਹਾਂ ਵੀਰਾਂ ਤੇ ਫੁੱਲਾਂ ਦੀ ਹੋਏ ਵਰਖਾ, ਨਿਰਮਲ ਸਿੰਘ ਦੋਹਾਂ ਨੂੰ ਤੱਕਿਆ ਏ।
ਮੌਤ ਲਾੜੀ ਨੂੰ ਦੋਵੇਂ ਵਿਆਉਣ ਚਲੇ, ਝੱਲਿਆ ਜਾਏ ਨਾ ਦੋਹਾਂ ਦਾ ਰੂਪ ਸੋਹਣਾ।
ਚਿਹਰੇ ਲਾਲੀਆਂ ਅੱਖਾਂ ਸਰੂਰ ਆਇਆ, ਡਰਦੇ ਫਰਿਸ਼ਤੇ ਪਤਾ ਨਹੀਂ ਕੀ ਹੋਣਾ।
ਇਹ ਤਾਂ ਨਿਰਖ਼ੌਫ ਕੋਈ ਸੂਰਮੇਂ ਜਾਪਦੇ ਐ, ਮੌਤ ਭੱਜਦੀ ਐ ਇਹਨਾਂ ਦੇ ਅੱਗੇ ਅੱਗੇ।
ਭੱਜੀ ਜਾਂਦੀ ਨੂੰ ਰਾਹ ਨ ਲੱਭੇ ਕੋਈ, ਕਹਿੰਦੀ ਜਾਂਦੀ ਐ ਆਵੈ ਨਾ ਕੋਈ ਅੱਗੇ।
ਡਰਦਾ ਹਰ ਕੋਈ ਮੌਤ ਤੋਂ ਮੰਗੇ ਮੁਆਫੀ, ਵੱਡੇ ਵੱਡ ਜੋ ਦੁਨੀਆਂਦਾਰ ਦੇਖੇ।
ਵਜੇ 4 ਸਵੇਰ ਦਾ ਸਮਾਂ ਆਇਆ, ਦੋਵੇਂ ਬਰਫੀਆਂ ਲੱਡੂ ਵਰਤਾਉਣ ਲੱਗੇ।
ਜਿਹਨਾਂ ਜਾਲਮਾਂ ਫਾਂਸੀ ਤੇ ਚਾੜਨਾ ਸੀ, ਉਹਨਾ ਜਾਲਮਾਂ ਨੂੰ ਲੱਡੂ ਛਕਾਉਣ ਲੱਗੇ।
ਫੰਧਾ ਫਾਂਸੀ ਦਾ ਗਲਾਂ ਵਿਚ ਪਾ ਦਿੱਤਾ, ਜਾਲਮ ਦੇਖਦੇ ਦੰਦਾਂ ਹੇਠ ਜੀਭ ਲੈ ਕੇ।
ਐਪਰ ਤੱਕਿਆ ਨਹੀਂ ਸੀ ਕੋਈ ਐਸਾ, ਕਰੇ ਮੌਤ ਨੂੰ ਕੋਈ ਮਖੌਲ ਐਸੇ।
ਸੁਖ ਆਖਦਾ ਜਿੰਦਿਆ ਲਾਹ ਲੈ ਰੀਝਾਂ, ਕਲਗੀਧਰ ਪਿਤਾ ਪਾਸ ਜਾਵਣਾ ਏਂ।
ਪੰਜ ਪਿਆਰੇ ਆ ਗਏ ਨੇ ਲੈਣ ਸਾਨੂੰ, ਦੋਹਾਂ ਫਤਹਿ ਗਜਾ ਕੇ ਜਾਵਣਾ ਏਂ।
ਦੋਹਾਂ ਵੀਰਾਂ ਨੇ ਫਤਹਿ ਗਜਾ ਦਿੱਤੀ, ਵਿਦਾ ਹੋ ਗਏ ਇਸ ਸੰਸਾਰੇ ਉਤੋਂ।
ਕਰਜਾ ਕੌਮ ਦਾ ਸਾਰਾ ਉਤਾਰ ਦਿੱਤਾ, ਦੇ ਕੇ ਲਾਸਾਨੀ ਕੁਰਬਾਨੀ ਸੰਸਾਰ ਉਤੋਂ।
ਹਰਜਿੰਦਰ ਸਿੰਘ ਜਿੰਦਾ ਸੁਖਦੇਵ ਸਿੰਘ ਸੁੱਖਾ, ਕੀਤੇ ਪ੍ਰਣਾਂ ਨੂੰ ਤੋੜ ਨਿਭਾ ਗਏ ਨੇ।
ਖਾਲਸਾ ਰਾਜ ਦੀ ਪੱਕੀ ਨੀਂਹ ਕਰ ਕੇ, ਭਿੰਡਰਾਂ ਵਾਲੇ ਦੇ ਬਚਨ ਕਮਾ ਗਏ ਨੇ।



# ਭਾਈ ਜਿੰਦਾ ਤੇ ਭਾਈ ਸੁੱਖਾ ਮੇਰੀ ਰੂਹ ਵਿਚ ਵਸੇ ਹੋਏ ਹਨ

## ਭਾਈ ਨਿਰਮਲ ਸਿੰਘ ਨਿੰਮਾ



10 ਅਗਸਤ 1986 ਨੂੰ ਜਨਰਲ ਵੈਦਿਆ ਨੂੰ ਸੋਧਣ ਤੋਂ ਬਾਅਦ ਮੈਂ ਅਤੇ ਵੀਰ ਸੁਖਦੇਵ ਸਿੰਘ ਜੀ 7 ਸਤੰਬਰ 1986 ਨੂੰ ਬੰਬੇ ਤੋਂ ਪੂਨੇ ਲਈ ਰਵਾਨਾ ਹੋ ਗਏ ਕਿਉਂਕਿ ਵੈਪਨ ਪੂਨੇ ਰਹਿ ਗਏ ਸਨ ਉਹ ਲੈ ਕੇ ਆਉਣ ਵਾਸਤੇ ਅਸੀਂ ਪੂਨੇ ਵਲ ਰਵਾਨਾ ਹੋਏ।

7 ਸਤੰਬਰ ਨੂੰ ਵੀ ਗਣੇਸ਼ ਪੂਜਾ 'ਤੇ ਪੁਲਿਸ ਦਾ ਬਹੁਤ ਬੰਦੋਬਸਤ ਹੁੰਦਾ ਹੈ। ਬੰਬੇ ਤੋਂ ਤੁਰਨ ਲੱਗਿਆ, ਸੁਖਦੇਵ ਸਿੰਘ ਜੀ ਬੋਲੇ ਕਿ ਇਹ ਰਿਸਕ ਤਾਂ ਲੈਣਾ ਹੀ ਪੈਣਾ ਹੈ। ਜੇ ਮੁਕਾਬਲਾ ਹੋ ਗਿਆ ਤਾਂ ਸ਼ਹੀਦੀਆਂ ਪ੍ਰਾਪਤ ਕਰਾਂਗੇ। ਜੇ ਫੜੇ ਗਏ ਤਾਂ ਫਾਂਸੀ ਦਾ ਇੰਤਜ਼ਾਰ ਕਰਾਂਗੇ। ਇਹ ਗੱਲ ਆਖ ਕੇ ਵਾਹਿਗੁਰੂ ਦਾ ਓਟ ਆਸਰਾ ਲੈ ਕੇ ਤੁਰ ਪਏ। ਪੂਨੇ ਵੱਲ ਨੂੰ ਡੀਲੈਕਸ ਬੱਸ ਫੜ ਕੇ ਅਸੀਂ ਪੂਨੇ ਬੱਸ ਅੱਡੇ 'ਤੇ ਉਤਰ ਕੇ ਉਥੇ ਥ੍ਰੀ ਵੀਲ੍ਹਰ ਫੜ ਲਿਆ ਤੇ ਘਰ ਵਲ ਨੂੰ ਚੱਲ ਪਏ। ਸਲੂਨਕੇ ਵਿਹਾਰ ਫਲੈਟ ਨੰ: 219 ਜੋ ਇਕ ਆਰਮੀ ਕਲੋਨੀ ਵਿਚ ਇਕ ਰਿਟਾਇਰਡ ਕੈਪਟਨ ਦਾ ਸੀ। ਜੋ ਸਿੰਘਾ ਨੇ ਕਿਰਾਏ 'ਤੇ ਲੈ ਕੇ ਰੱਖਿਆ ਸੀ। ਉਥੇ ਪਹੁੰਚ ਕੇ ਅਸੀਂ ਚਾਰ ਚੁਫੇਰੇ ਦੇਖਿਆ ਤੇ ਫਲੈਟ ਦਾ ਤਾਲਾ ਖੋਲ੍ਹ ਕੇ ਅੰਦਰ ਚਲੇ ਗਏ ਤੇ ਥੋੜ੍ਹਾ ਬਹੁਤ ਸਮਾਨ ਠੀਕ ਕੀਤਾ ਤੇ ਦੋ ਪਿਸਟਲ ਤੇ ਇਕ ਰਿਵਾਲਵਰ ਲੈ ਕੇ ਅਤੇ ਮੋਟਰ ਸਾਇਕਲ ਜਿਸ 'ਤੇ ਜਨਰਲ ਵੈਦਿਆ ਨੂੰ ਸੋਧਿਆ ਸੀ ਬੰਬੇ ਵੱਲ ਨੂੰ ਤੁਰ ਪਏ।

ਅਸੀਂ ਪੂਨੇ ਤੋਂ ਬਾਹਰ ਨਿਕਲ ਕੇ ਬੰਬੇ ਵਾਲੀ ਸੜਕ 'ਤੇ ਚੱਲ ਪਏ ਤੇ ਪੀਪੜੀ ਚਿਚਵਾੜਾ ਕੋਲ ਥਾਣੇ ਦੇ ਸਾਹਮਣੇ ਪਹੁੰਚੇ ਤੇ ਪਿੱਛੋਂ ਆਉਂਦੇ ਟਰੱਕ ਨੇ ਸਾਡੇ ਮੋਟਰ ਸਾਈਕਲ ਨੂੰ ਜ਼ੋਰ ਦੀ ਟੱਕਰ ਮਾਰੀ, ਅਸੀਂ ਦੋਨੋ ਮੋਟਰਸਾਈਕਲ ਸਮੇਤ ਸੜਕ 'ਤੇ ਡਿਗ ਪਏ। ਇਕ ਸਾਈਡ 'ਤੇ ਅਸੀਂ ਤੇ ਦੂਸਰੇ ਪਾਸੇ ਮੋਟਰਸਾਈਕਲ। ਮੋਟਰਸਾਈਕਲ ਦੇ ਉੱਤੋਂ ਦੀ ਟਰੱਕ ਨਿਕਲ ਗਿਆ। ਜਿਸ ਨਾਲ ਮੋਟਰਸਾਈਕਲ ਸਾਰਾ ਟੁੱਟ ਗਿਆ ਤੇ ਅਸੀਂ ਦੋਨੋਂ ਜ਼ਖ਼ਮੀ ਹੋ ਗਏ ਤੇ ਸਾਡੇ ਹਥਿਆਰ ਸੜਕ 'ਤੇ ਡਿਗ ਪਏ। ਸਾਡੇ ਹਥਿਆਰ ਸਾਡੇ ਤੋਂ ਵੀ ਅੱਗੇ ਨਿਕਲ ਗਏ ਤੇ ਅਸੀਂ ਪੂਨੇ ਵਿਚ ਫੜ੍ਹੇ ਗਏ ਤੇ ਉਸੇ ਟਾਈਮ ਸਾਡੇ ਸਾਰੇ ਕੱਪੜੇ ਉਤਾਰ ਦਿੱਤੇ ਸਿਰਫ ਕਛਹਿਰੇ ਰਹਿਣ ਦਿੱਤੇ। ਸਾਨੂੰ ਪੀਪਰੀ ਥਾਣੇ ਲੈ ਗਏ ਤਾਂ ਭਾਈ ਸੁਖਦੇਵ ਸਿੰਘ ਨੇ ਐਸ.ਐਚ.ਓ ਨੂੰ ਆਖਿਆ ਅਸੀਂ ਤੁਹਾਡਾ ਜਨਰਲ ਵੈਦਿਆ ਮਾਰਿਆ ਹੈ। ਜੋ ਤੁਸੀਂ ਕਰਨਾ ਹੈ ਕਰ ਲਓ। ਉਸ ਐਸ.ਐਚ.ਓ ਜਿਸ ਦਾ ਨਾਮ ਪਠਾਣ ਸੀ ਉਸ ਦਾ ਰੰਗ ਇਕਦਮ ਕਾਲਾ ਹੋ

ਗਿਆ। ਉਹ ਇਕਦਮ ਘਬਰਾ ਗਿਆ ਕੁਝ ਚਿਰ ਬਾਅਦ ਹੀ ਸਾਨੂੰ ਪੁਲਿਸ ਕਮਿਸ਼ਨਰ ਦੇ ਦਫਤਾਰ ਲੈ ਗਏ। ਉਥੇ ਜਾਂਦਿਆਂ ਹੀ ਸਾਨੂੰ ਸਾਦੇ ਕੱਪੜਿਆਂ ਵਿਚ ਇਕ ਸਰਦਾਰ ਜੀ ਦਿਖਾਈ ਦਿੱਤੇ ਜੋ ਬਹੁਤ ਤੇਜ਼ ਤਰਾਰ ਲੱਗ ਰਹੇ ਸਨ। ਅਸੀਂ ਮਨ ਹੀ ਮਨ ਵਿਚ ਸੋਚਿਆ ਚਲ ਕਿਤੇ ਉਹ ਥੋੜ੍ਹੀ ਬਹੁਤ ਸਾਡੀ ਸਹਾਇਤਾ ਕਰਨਗੇ, ਘੱਟ ਟਾਰਚਰ ਕਰਨਗੇ। ਪਰ ਹੋਇਆ ਇਸ ਦੇ ਉਲਟ। ਪੂਨੇ ਦੀ ਪੁਲਿਸ ਸਾਨੂੰ ਘੱਟ ਮਾਰੇ ਪਰ ਇਹ ਸਰਦਾਰ ਜੀ ਹੋਣਾ ਸਾਰੇ ਟਾਰਚਰ ਦੇ ਤਰੀਕੇ ਸਾਡੇ 'ਤੇ ਹੀ ਅਜ਼ਮਾਏ। ਉਹ ਉਸ ਟਾਈਮ ਪੰਜਾਬ ਵਿਚ ਐਸ.ਐਸ.ਪੀ ਸਨ। ਪੰਜਾਬ 'ਚ ਤਾਇਨਾਤ ਸੀ ਤੇ ਪਹਿਲੇ ਪੂਨਾ ਮਹਾਂਰਾਸ਼ਟਰ ਵਿਚ ਪੁਲਿਸ ਕਮਿਸ਼ਨਰ ਰਹਿ ਚੁੱਕਾ ਸੀ। ਇਸ ਕੇਸ ਲਈ ਸਪੈਸ਼ਲ ਉਥੇ ਗਿਆ ਹੋਇਆ ਸੀ। ਫੇਰ ਸਾਨੂੰ ਪਤਾ ਨਹੀਂ ਸੀ ਰਾਤ ਕਦੋਂ ਪੈ ਗਈ ਤੇ ਦਿਨ ਕਦੋਂ ਚੜ੍ਹ ਗਿਆ। 24 ਘੰਟੇ ਮਾਰ ਕੁਟਾਈ ਤੇ ਪੁੱਛ ਗਿੱਛ ਚੱਲਦੀ ਰਹੀ। ਰਾਤ ਨੂੰ ਸੋਣ ਨਾ ਦੇਣ ਕਰਕੇ ਇਸ ਤਰ੍ਹਾਂ ਲਗਦਾ ਸੀ ਕਿ ਅਸੀਂ ਪਾਗਲ ਹੋ ਗਏ ਹਾਂ। ਸਾਨੂੰ ਖੜਾ ਕਰਕੇ ਰੱਖਿਆ ਜਾ ਰਿਹਾ ਸੀ ਤੇ ਅਸੀਂ ਫਰਸ਼ 'ਤੇ ਡਿੱਗ ਜਾਂਦੇ ਸਾਂ, 15 ਦਿਨ ਇਸ ਤਰ੍ਹਾਂ ਹੀ ਚਲਦਾ ਰਿਹਾ ਉਸ ਤੋਂ ਬਾਅਦ ਕੁਝ ਫਰਕ ਪਿਆ ਤੇ ਸਾਡਾ ਅੱਲਗ ਅੱਲਗ ਕੇਸਾਂ ਵਿਚ 6 ਮਹੀਨੇ ਰਿਮਾਂਡ ਹੀ ਚੱਲਦਾ ਰਿਹਾ। ਪੂਨੇ ਦੀ ਪੁਲਿਸ ਨੇ ਸਾਡੇ ਰਿਮਾਂਡ ਦੇ ਦਿਨਾਂ ਵਿਚ ਸਾਨੂੰ ਰੱਖਣ ਲਈ ਯੇਰਵਾੜਾ ਸੈਂਟਰ ਜੇਲ੍ਹ ਦੀ ਇਕ ਬੈਰਕ ਲੈ ਲਈ ਉਸ ਬੈਰਕ ਵਿਚ ਸਾਨੂੰ ਰੱਖਿਆ ਗਿਆ। ਸਾਡਾ ਸਾਰਾ ਰਿਮਾਂਡ ਜੇਲ੍ਹ ਵਿਚ ਹੀ ਚੱਲਿਆ। ਸਾਡੇ ਹੱਥਾਂ ਨੂੰ ਹੱਥਕੜੀ ਲਾ ਕੇ ਪਿੱਛੇ ਬੰਨ੍ਹ ਦਿੱਤਾ ਗਿਆ ਤੇ ਪੈਰਾਂ ਵਿਚ ਬੇੜੀਆਂ ਲਾ ਦਿੱਤੀਆਂ ਗਈਆ। ਜਿਸ ਨਾਲ ਸਾਨੂੰ ਸੋਣ ਦੀ ਬਹੁਤ ਤਕਲੀਫ ਹੋਣ ਲੱਗ ਪਈ ਨਾ ਸਿੱਧੇ ਅਤੇ ਨਾ ਹੀ ਸਾਈਡ 'ਤੇ ਸੋ ਸਕਦੇ ਸੀ। ਹੱਥ ਪਿੱਛੇ ਬੰਨ੍ਹੇ ਹੋਣ ਕਾਰਨ ਸਾਨੂੰ ਬਹੁਤ ਤਕਲੀਫ ਸੀ। ਦਸੰਬਰ ਦੇ ਆਖਰ ਵਿਚ ਸਾਨੂੰ ਬੰਬੇ ਪੁਲਿਸ ਰਿਮਾਂਡ ਤੇ ਲੈ ਗਏ ਤੇ ਬੋਰੀਵੀਅਮ ਲਾਕ ਅਪ ਦੀ ਚੋਥੀ ਮੰਜ਼ਿਲ 'ਤੇ ਸਾਨੂੰ ਰੱਖਿਆ ਗਿਆ ਜਿਸ ਵਿਚ ਪਹਿਲਾਂ ਸ. ਸਿਮਰਨਜੀਤ ਸਿੰਘ ਮਾਨ ਨੂੰ ਵੀ ਬੰਬੇ ਪੁਲਿਸ ਨੇ ਰੱਖਿਆ ਸੀ। ਉੱਪਰ ਕਮਰਿਆਂ ਦੇ ਸੀਖਾਂ ਵਾਲੇ ਦਰਵਾਜ਼ੇ ਸਨ ਤੇ ਸੀਖਾਂ ਵਾਲੀਆਂ ਖਿੜਕੀਆਂ ਸਨ ਤੇ ਉੱਪਰੋਂ ਬਾਰਿਸ਼ ਹੋਈ ਤੇ ਜਿਸ ਨਾਲ ਠੰਡ ਕਾਫੀ ਵੱਧ ਗਈ ਸੀ। ਪਰ ਸਾਡੇ ਉੱਪਰ ਲੈਣ ਲਈ ਕੋਈ ਕੱਪੜਾ ਆਦਿ ਵੀ ਨਹੀਂ ਸੀ ਤੇ ਨਾ ਹੀ ਥੱਲੇ ਵਿਛਾਈ ਸੀ। ਸਾਨੂੰ ਦੋਨਾਂ ਨੂੰ ਵੱਖਰੇ ਵੱਖਰੇ ਕਮਰੇ ਵਿਚ ਰੱਖਿਆ ਗਿਆ। ਜੋ ਨਾਲ ਨਾਲ ਸਨ। ਅਸੀਂ ਜਦੋਂ ਪੁੱਛਗਿੱਛ ਤੋਂ ਵਿਹਲੇ ਹੋਣਾ ਤਾਂ ਅਸੀਂ ਲੱਤਾਂ ਵਿਚ ਸਿਰ ਦੇ ਬੈਠ ਜਾਣਾ। ਬੰਬੇ ਸਾਨੂੰ ਟਾਰਚਰ ਨਹੀਂ ਕੀਤਾ ਗਿਆ। ਕੁਝ ਦਿਨਾਂ ਵਿਚ ਸਾਨੂੰ ਪੂਨੇ ਜੇਲ੍ਹ ਵਿਚ ਛੱਡ ਗਏ । ਛੇ ਮਹੀਨੇ ਬਾਅਦ ਸਾਡੇ ਹੱਥ ਤਾਂ ਖੋਲ੍ਹ ਦਿੱਤੇ ਗਏ ਪਰ ਪੈਰਾਂ ਵਿਚ ਬੇੜੀਆਂ ਪਈਆਂ ਰਹਿਣ ਦਿੱਤੀਆਂ। ਜੋ ਢਾਈ ਸਾਲ ਬਾਅਦ ਖੋਲ੍ਹੀਆ। ਸਾਨੂੰ ਜੇਲ੍ਹ ਵਿਚ ਵੀ ਕਮਰਿਆਂ ਵਿਚ ਬੰਦ ਰੱਖਿਆ ਗਿਆ। ਬਾਹਰ ਘੁੰਮਣ ਫਿਰਨ ਲਈ ਨਹੀਂ ਸੀ ਖੋਲ੍ਹਿਆ ਜਾਂਦਾ। ਅਸੀਂ ਦੋਵਾਂ ਨੇ ਭੁੱਖ ਹੜਤਾਲ ਰੱਖ ਦਿੱਤੀ। ਭੁੱਖ ਹੜਤਾਲ 14 ਦਿਨਾਂ ਤਕ ਚੱਲੀ, ਜਿਸ ਨਾਲ ਅਸੀਂ ਬਹੁਤ ਕਮਜ਼ੋਰ ਹੋ ਗਏ। ਫਿਰ ਸਾਨੂੰ ਇਕ ਇਕ ਜਾਣੇ ਨੂੰ ਘੰਟਾ ਘੰਟਾ ਖੋਲ੍ਹਣਾ ਸ਼ੁਰੂ ਕਰ ਦਿੱਤਾ ਤਾਂ ਅਸੀਂ ਭੁੱਖ ਹੜਤਾਲ ਖਤਮ ਕਰ ਦਿੱਤੀ।

ਸਾਡਾ ਕੇਸ ਚਲਾਉਣ ਲਈ ਕਈ ਜੱਜ ਆਏ ਪਰ ਕੇਸ ਕਿਸੇ ਨੇ ਵੀ ਨਹੀਂ ਚਲਾਇਆ। ਇਕ



ਜੱਜ ਵੀ ਐਲ ਰੂਈਕਰ ਆਇਆ ਜਿਸ ਨੇ ਸਾਡਾ ਕੇਸ ਚਲਾਇਆ। ਸਾਨੂੰ ਤਰੀਕ ਤੇ ਜੇਲ੍ਹ ਵਿਚ ਹੀ ਜੱਜ ਸਾਹਮਣੇ ਪੇਸ਼ ਕੀਤਾ ਤਾਂ ਜੱਜ ਆਖਦਾ ਅਸੀਂ ਤੁਹਾਡਾ ਕੇਸ ਚਲਾਉਣਾ ਹੈ ਤੁਸੀਂ ਵਕੀਲ ਕਰੋ। ਤਾਂ ਅਸੀਂ ਜਵਾਬ ਦਿੱਤਾ ਕਿ ਅਸੀਂ ਵਕੀਲ ਨਹੀਂ ਕਰਨਾ। ਸਾਨੂੰ ਕਹਿੰਦਾ ਤੁਸੀਂ ਸਰਕਾਰੀ ਵਕੀਲ ਕਰ ਲਵੋ ਅਸੀਂ ਉਸ ਤੋਂ ਵੀ ਇਨਕਾਰ ਕਰ ਦਿੱਤਾ।

ਸਾਨੂੰ ਜੱਜ ਨੇ ਵਕੀਲ ਨਾ ਕਰਨ ਦਾ ਕਾਰਨ ਪੁੱਛਿਆ ਤਾਂ ਅਸੀਂ ਕਿਹਾ ਕਿ ਪੂਨੇ ਦੀ ਪੁਲਿਸ ਸਾਡੇ ਘਰਦਿਆਂ ਨਾਲ ਸਾਡੀ ਮੁਲਾਕਾਤ ਨਹੀਂ ਹੋਣ ਦਿੰਦੀ। ਇਸ ਕਰਕੇ ਅਸੀਂ ਕੋਈ ਵਕੀਲ ਹੀ ਨਹੀਂ ਕਰਨਾ। ਜੱਜ ਕਹਿੰਦਾ ਕਿ ਤੁਸੀਂ ਘਰ ਟੈਲੀਗ੍ਰਾਮ ਕਰੋ ਤੇ ਪਤਾ ਮੇਰਾ ਦਿਉ। ਇਸ ਤਰ੍ਹਾਂ ਇਕ ਸਾਲ ਬਾਅਦ ਸਾਡੀ ਘਰਦਿਆਂ ਨਾਲ ਮੁਲਾਕਾਤ ਹੋਈ ਤਾਂ ਅਸੀਂ ਵਕੀਲ ਕੀਤੇ।

31 ਅਗਸਤ 1987 ਨੂੰ ਵੀਰ ਹਰਜਿੰਦਰ ਸਿੰਘ ਨੂੰ ਦਿੱਲੀ ਵਿਚ ਫੜ ਲਿਆ ਗਿਆ। ਅਸੀਂ ਰਹਿਰਾਸ ਸਾਹਿਬ ਦਾ ਪਾਠ ਕਰਕੇ ਅਰਦਾਸ ਕਰਕੇ ਜੈਕਾਰਾ ਗਜਾਇਆ ਤਾਂ ਸਾਡੇ ਤੋਂ ਅਗਲੀ ਬੈਰਕ ਵਿਚੋਂ ਇਕ ਜੈਕਾਰੇ ਦੀ ਆਵਾਜ਼ ਆਈ ਅਤੇ ਭਾਈ ਸੁਖਦੇਵ ਸਿੰਘ ਆਖਦੇ, ਬਾਈ ਕੀ ਹਾਲ ਹੈ। ਕਿਉਂਕਿ ਇਕ ਬਾਈ ਅਸੀਂ ਪੁੱਛਿਆ ਬਾਈ ਕਿਹੜਾ ਹੈ ਪਹਿਲਾਂ ਉਸ ਬੈਰਕ ਵਿਚ ਸੀ ਜੋ ਪੰਜਾਬੀ ਬੋਲਦਾ ਸੀ ਅਤੇ ਉਹ ਵੀ ਸਾਡੇ ਨਾਲ ਜੈਕਾਰਾ ਲਾਉਂਦਾ ਹੁੰਦਾ ਸੀ ਤਾਂ ਅਗਲੇ ਪਾਸੇ ਤੋਂ ਆਵਾਜ਼ ਆਈ, ਮੈਂ ਜਿੰਦਾ ਹਾਂ। ਅਸੀਂ ਸੁਣ ਕੇ ਬਹੁਤ ਖੁਸ਼ ਹੋਏ। ਸਾਡੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਅਸੀਂ ਇਸ ਖੁਸ਼ੀ ਵਿਚ ਹੋਰ ਜੈਕਾਰੇ ਲਾਏ। ਕੁਝ ਦਿਨਾਂ ਬਾਅਦ ਸਾਡੀ ਤਾਰੀਖ ਸੀ। ਅਸੀਂ ਕੋਰਟ ਵਿਚ ਗਏ ਤਾਂ ਭਾਈ ਹਰਜਿੰਦਰ ਸਿੰਘ ਨੂੰ ਵੀ ਸਟਰੈਚਰ 'ਤੇ ਪਾ ਕੇ ਕੋਰਟ ਵਿਚ ਲੈ ਆਏ। ਅਸੀਂ ਗਲੇ ਲੱਗ ਕੇ ਮਿਲੇ। ਸਾਡੇ ਹੱਥ ਪਿਛੇ ਬੰਨ੍ਹੇ ਹੋਏ ਸਨ। ਅਸੀਂ ਧੱਕੇ ਨਾਲ ਹੀ ਪੁਲਿਸ ਵਾਲਿਆਂ ਕੋਲੋਂ ਛੁੱਟ ਕੇ ਵੀਰ ਨੂੰ ਪਿਆਰ ਨਾਲ ਮਿਲੇ ਤੇ ਕੁਝ ਦਿਨ ਬਾਅਦ ਹੀ ਵੀਰ ਨੂੰ ਨਾਸਕ ਜੇਲ੍ਹ ਵਿਚ ਲੈ ਗਏ ਅਤੇ ਸਾਡਾ ਪਹਿਲਾ ਕੇਸ ਜਿਸ ਵਿਚ ਸਾਨੂੰ ਗ੍ਰਿਫਤਾਰ ਕੀਤਾ ਸੀ ਉਹ ਚੱਲਦਾ ਰਿਹਾ। ਟਾਡਾ ਐਕਟ ਅਧੀਨ ਮੈਨੂੰ 5 ਸਾਲ ਅਤੇ ਵੀਰ ਸੁਖਦੇਵ ਨੂੰ 7 ਸਾਲ ਦੀ ਸਜ਼ਾ ਹੋ ਗਈ। ਇਸ ਤੋਂ ਬਾਅਦ ਜਨਰਲ ਵੈਦਿਆ ਕੇਸ ਚੱਲਿਆ।

ਫੇਰ ਵੀਰ ਹਰਜਿੰਦਰ ਸਿੰਘ ਨੂੰ ਵੀ ਨਾਸਕ ਜੇਲ੍ਹ ਤੋਂ ਪੂਨੇ ਜੇਲ੍ਹ ਲੈ ਆਏ। ਅਸੀਂ ਸਾਰੇ ਇਕੱਠੇ ਹੀ ਤਰੀਖ 'ਤੇ ਜਾਂਦੇ ਸੀ। ਜਿਸ ਦਿਨ ਜਨਰਲ ਅਰੁਣ ਸ੍ਰੀ ਧਰ ਵੈਦਿਆ ਕੇਸ ਦਾ ਸਾਡੇ ਸਾਰਿਆਂ ਤੇ ਚਾਰਜ ਲਗਾਇਆ ਤਾਂ ਸਾਡੇ ਸਾਰਿਆਂ ਨਾਲੋਂ ਇਕ ਚਾਰਜ ਭਾਈ ਸੁਖਦੇਵ ਸਿੰਘ ਤੇ ਵੱਖਰਾ ਸੀ.ਬੀ.ਆਈ ਨੇ ਵੱਧ ਲਾਇਆ ਸੀ। ਸੀ.ਬੀ.ਆਈ ਦਾ ਕਹਿਣ ਦਾ ਭਾਵ ਸੀ ਕਿ ਸਾਰੇ ਬਰੀ ਹੋ ਜਾਣ ਪਰ ਸੁਖਦੇਵ ਸਿੰਘ ਬਰੀ ਨਾ ਹੋਵੇ। ਨਿਰਮਲ ਸਿੰਘ ਬਰੀ ਹੋ ਜਾਵੇ ਹਰਜਿੰਦਰ ਸਿੰਘ ਬਰੀ ਹੋ ਜਾਵੇ ਪਰ ਸੁਖਦੇਵ ਸਿੰਘ ਬਰੀ ਨਾ ਹੋਵੇ। ਭਾਈ ਸੁਖਦੇਵ ਸਿੰਘ ਨੂੰ ਸਾਰਿਆਂ ਤੋਂ ਵੱਧ ਖਤਰਨਾਕ ਸੀ.ਬੀ.ਆਈ ਮੰਨਦੀ ਸੀ। ਕਿਉਂਕਿ ਜਿਥੇ ਵੀ ਕਿਤੇ ਗੋਲੀ ਚੱਲੀ ਵੀਰ ਸੁਖਦੇਵ ਸਿੰਘ ਨੇ ਪਹਿਲੇ ਗੋਲੀ ਚਲਾਈ, ਜਿਸ ਕਰਕੇ ਵੀਰ ਸੁਖਦੇਵ ਸਿੰਘ ਜੀ ਨੂੰ ਸੀ.ਬੀ.ਆਈ ਸਾਡੇ ਸਾਰਿਆਂ ਨਾਲੋਂ ਵੱਧ ਖਤਰਨਾਕ ਸਿੰਘ ਮੰਨਦੀ ਸੀ।

ਵੈਦਿਆ ਕੇਸ ਵਿਚ ਚਾਰਜ ਲੱਗਣ ਤੋਂ ਬਾਅਦ ਅਸੀਂ ਜੇਲ੍ਹ ਵਿਚ ਆ ਗਏ ਰਾਤ ਨੂੰ ਸਲਾਹ ਮਸ਼ਵਰਾ ਕਰਨ ਲੱਗ ਪਏ ਕਿ ਆਪਾਂ ਨੂੰ ਕੇਸ ਮੰਨ ਲੈਣਾ ਚਾਹੀਦਾ ਹੈ ਕਿ ਅਸੀਂ ਵੈਦਿਆਂ ਨੂੰ ਕਿਉਂ ਮਾਰਿਆ ਹੈ? ਇਸ ਵਿਸ਼ੇ ਉੱਤੇ ਵਿਚਾਰ ਵਟਾਂਦਰੇ ਤੋਂ ਬਾਅਦ ਵੀਰ ਸੁਖਦੇਵ ਸਿੰਘ ਆਖਦਾ ਕਿ ਹੁਣ ਆਪਾਂ ਨੂੰ ਸੌਂ ਜਾਣਾ ਚਾਹੀਦਾ ਹੈ। ਆਪਾਂ ਸਵੇਰੇ ਇਸ ਵਿਸ਼ੇ ਉੱਤੇ ਗੱਲ ਕਰਾਂਗੇ। ਮੈ ਭਾਈ ਸੁਖਦੇਵ ਸਿੰਘ ਅਤੇ ਯਾਦਵਿੰਦਰ ਸਿੰਘ ਪੀਰਜਾਦਾ ਇਕ ਬੈਰਕ ਵਿਚ ਸੀ ਅਤੇ ਭਾਈ ਹਰਜਿੰਦਰ ਸਿੰਘ ਅਤੇ ਬਲਵਿੰਦਰ ਸਿੰਘ ਦੂਸਰੀ ਬੈਰਕ ਵਿਚ ਸਨ। ਸਵੇਰ ਦੇ ਟਾਈਮ ਜਦੋਂ ਸਾਡੀ ਬੰਦੀ ਖੁੱਲ੍ਹੀ ਤਾਂ ਸ. ਸੁਖਦੇਵ ਸਿੰਘ ਨੇ ਜੇਲ੍ਹ ਦੇ ਸਿਪਾਹੀ ਨੂੰ ਆਵਾਜ਼ ਮਾਰ ਕੇ ਪਹਿਲਾਂ ਖੋਲ੍ਹਣ ਲਈ ਕਿਹਾ। ਪਹਿਲਾਂ ਮੈਂ ਬਾਹਰ ਆਉਂਦਾ ਸੀ। ਉਸ ਦਿਨ ਵੀਰ ਪਹਿਲਾਂ ਬਾਹਰ ਆ ਕੇ ਮੇਰੇ ਕੋਲ ਆ ਗਿਆ ਅਤੇ ਮੇਰੇ ਕਮਰੇ ਦੇ ਬਾਹਰ ਆ ਕੇ ਆਖਿਆ ਕਿ ਨਿਰਮਲ ਤੁਹਾਨੂੰ ਮੇਰੀ ਕਸਮ ਹੈ ਜੇ ਤੁਸੀਂ ਬਰੀ ਹੋ ਗਏ ਤਾਂ ਮੇਰੇ ਘਰਦਿਆਂ ਲਈ ਸੁਖਦੇਵ ਬਣ ਜਾਣਾ। ਇਹ ਗੱਲ ਸੁਣ ਕੇ ਮੇਰੀਆਂ ਅੱਖਾਂ ਵਿਚ ਪਾਣੀ ਭਰ ਆਇਆ ਅਤੇ ਮੈਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਵੀਰ ਜੀ ਤੁਸੀ ਇਹ ਕਸਮ ਮੈਨੂੰ ਨਾ ਪਾਓ ਮੈਂ ਵੀ ਤੁਹਾਡੇ ਨਾਲ ਹੀ ਰਹਿਣਾ ਚਾਹੁੰਦਾ ਹਾਂ। ਮੈਨੂੰ ਤੁਸੀਂ ਛੱਡ ਕੇ ਨਾ ਜਾਇਓ। ਆਪਾਂ ਇਕੱਠੇ ਤੁਰੇ ਸੀ ਇਕੱਠੇ ਹੀ ਰਹਾਂਗੇ ਪਰ ਵੀਰ ਨੇ ਮੇਰੀ ਇਕ ਨਾ ਸੁਣੀ।

ਇਕ ਹਫਤੇ ਬਾਅਦ ਸਾਡੀ ਦੁਬਾਰਾ ਤਰੀਕ ਸੀ ਅਤੇ ਉਸ ਦਿਨ ਜਨਰਲ ਵੈਦਿਆ ਨੂੰ ਮਾਰਨਾ ਮੰਨ ਲੈਣ ਦੀ ਤਿਆਰੀ ਕੀਤੀ ਗਈ। ਉਸ ਦਿਨ ਕਿਸੇ ਨੂੰ ਕੋਈ ਪਤਾ ਨਹੀਂ ਸੀ ਅੱਜ ਕੋਰਟ ਵਿਚ ਕੀ ਹੋਣ ਵਾਲਾ ਹੈ। ਅਦਾਲਤ ਲੱਗੀ ਪਹਿਲਾਂ ਦੀ ਤਰ੍ਹਾਂ ਜੱਜ ਗਵਾਹਾਂ ਦੀਆਂ ਤਰੀਖਾਂ ਬਾਰੇ ਵਕੀਲਾਂ ਨਾਲ ਗੱਲਬਾਤ ਕਰ ਰਿਹਾ ਸੀ। ਜਦੋਂ ਵਕੀਲਾਂ ਨਾਲ ਗੱਲਬਾਤ ਕਰਕੇ ਜੱਜ ਦੂਸਰੀ ਤਰੀਕ ਦੇਣ ਲੱਗਾ ਤਾਂ ਵੀਰ ਸੁਖਦੇਵ ਸਿੰਘ ਹੋਰੀ ਖੜ੍ਹੇ ਹੋ ਗਏ ਅਤੇ ਜੱਜ ਨੂੰ ਆਖਿਆ ਕਿ ਮੈਂ ਕੁਝ ਗੱਲਾਂ ਤੁਹਾਡੇ ਨਾਲ ਕਰਨੀਆਂ ਚਾਹੁੰਦਾ ਹਾਂ। ਜੱਜ ਨੇ ਉਸੇ ਟਾਈਮ ਹਾਂ ਕਰ ਦਿੱਤੀ ਉਦੋਂ ਤਕ ਮੇਰੇ 'ਤੇ ਯਾਦਵਿੰਦਰ ਸਿੰਘ ਤੋਂ ਬਗੈਰ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ ਕਿ ਵੀਰ ਸੁਖਦੇਵ ਕੀ ਕਹਿਣ ਵਾਲਾ ਹੈ। ਜਦੋਂ ਵੀਰ ਜੱਜ ਦੇ ਕੋਲ ਪਹੁੰਚ ਕੇ ਬੋਲਣ ਲੱਗਾ ਕਿ ਜੱਜ ਸਾਹਿਬ ਮੈਂ ਕੇਸ ਨਹੀਂ ਲੜਨਾ ਚਾਹੁੰਦਾ ਕਿਉਂਕਿ ਜਨਰਲ ਵੈਦਿਆ ਨੂੰ ਮੈਂ ਹੀ ਮਾਰਿਆ ਹੈ। ਇੰਨੀ ਗੱਲ ਸੁਣਦਿਆਂ ਸਾਰ ਜੱਜ ਦੇ ਚਿਹਰੇ ਦਾ ਰੰਗ ਬਦਲ ਗਿਆ ਅਤੇ ਸਰਕਾਰੀ ਵਕੀਲ ਹੜਬੜਾ ਕੇ ਖੜ੍ਹਾ ਹੋ ਗਿਆ। ਉਸ ਨੂੰ ਕੋਈ ਸਮਝ ਨਹੀਂ ਆਈ ਕਿ ਇਹ ਕੀ ਹੋ ਗਿਆ ਹੈ। ਇਹ ਕੀ ਇਹ ਕੀ। ਉਸ ਟਾਂਈਮ ਕੋਰਟ ਵਿਚ ਇਕਦਮ ਖਾਮੋਸ਼ੀ ਪਸਰ ਗਈ। ਕਿਸੇ ਨੂੰ ਕੋਈ ਸਮਝ ਨਾ ਆਏ ਕਿ ਇਹ ਕੀ ਹੋ ਗਿਆ। ਮੈਨੂੰ ਸਮਝ ਨਹੀਂ ਆਉਂਦੀ ਉਸ ਸਮੇਂ ਦੇ ਮਾਹੌਲ ਨੂੰ ਮੈਂ ਕਿਸ ਤਰ੍ਹਾਂ ਬਿਆਨ ਕਰਾਂ। ਕੁਝ ਹੌਸਲਾ ਕਰਕੇ ਜੱਜ ਨੇ ਆਖਿਆ ਸੁਖਦੇਵ ਸਿੰਘ ਤੁਸੀਂ ਭਾਵੇਂ ਕੇਸ ਮੰਨ ਲਓ ਪਰ ਕੇਸ ਫਿਰ ਵੀ ਸਾਨੂੰ ਚਲਾਉਣਾ ਹੀ ਪੈਣਾ ਹੈ। ਇਹ ਕੇਸ ਆਪ ਦੇ ਦੂਸਰੇ ਸਾਥੀਆਂ ਉੱਪਰ ਵੀ ਹੈ। ਇਹ ਕੇਸ ਤਾਂ ਚੱਲੇਗਾ।

ਤੁਹਾਨੂੰ ਇਕ ਹਫਤੇ ਦਾ ਸਮਾਂ ਦਿੱਤਾ ਜਾਂਦਾ ਹੈ। ਤੁਸੀਂ ਆਪਣੇ ਫੈਸਲੇ 'ਤੇ ਦੁਬਾਰਾ ਵਿਚਾਰ ਕਰੋ ਹਮ ਆਪ ਕੋ ਇਕ ਹਫਤੇ ਦਾ ਸਮਾਂ ਸੋਚਨੇ ਕੇ ਲੀਏ ਦੇਤੇ ਹੈਂ। ਸਾਡੀ ਇਕ ਹਫਤੇ ਦੀ ਤਰੀਖ ਪਾ



ਦਿਤੀ ਗਈ। ਜੋ ਵਕੀਲ ਸੁਖਦੇਵ ਸਿੰਘ ਲਈ ਕੀਤਾ ਸੀ। ਉਸ ਨੇ ਕੇਸ ਲੜਨ ਤੋਂ ਇਨਕਾਰ ਕਰ ਦਿਤਾ। ਅਸੀਂ ਵਕੀਲ ਨੂੰ ਆਖਿਆ ਕਿ ਤੁਸੀਂ ਕੇਸ ਲੜੋ ਪਰ ਲੜੋ ਇਹ ਸਾਬਤ ਕਰਨ ਲਈ ਕਿ ਅਸੀਂ ਜਨਰਲ ਵੈਦਿਆ ਨੂੰ ਮਾਰਿਆ ਤਾਂ ਠੀਕ ਹੀ ਮਾਰਿਆ। ਵਕੀਲ ਸੋਰੀ ਕਹਿ ਕੇ ਚਲਾ ਗਿਆ ਕਿ ਮੈਂ ਤੁਹਾਨੂੰ ਬਚਾਉਣ ਲਈ ਤਾਂ ਕੇਸ ਲੜ ਸਕਦਾ ਹਾਂ ਪਰ ਤੁਹਾਨੂੰ ਸਜ਼ਾ ਦਿਵਾਉਣ ਲਈ ਨਹੀਂ।

ਇਕ ਹਫਤੇ ਬਾਅਦ ਸਾਡੀ ਦੁਬਾਰਾ ਤਰੀਖ ਸੀ ਅਸੀਂ ਉਸ ਤਰੀਖ ਤਕ 8-10 ਸਫਿਆਂ ਦੀ ਸਟੇਟਮੈਂਟ ਤਿਆਰ ਕਰ ਲਈ ਅਤੇ ਉਸ ਵਿਚ ਵੀਰ ਹਰਜਿੰਦਰ ਸਿੰਘ ਦੀ ਜਗ੍ਹਾਂ 'ਤੇ ਮਥਰਾ ਸਿੰਘ ਨੂੰ ਸ਼ਾਮਿਲ ਕਰ ਲਿਆ ਕਿ ਵੀਰ ਮਥਰਾ ਸਿੰਘ ਮੋਟਰਸਾਇਕਲ ਚਲਾ ਰਿਹਾ ਸੀ ਅਤੇ ਮੈਂ (ਸੁਖਦੇਵ ਸਿੰਘ) ਪਿੱਛੇ ਬੈਠਾ ਸੀ। ਜਦੋਂ ਅਸੀਂ ਆਪਣਾ ਮੋਟਰਸਾਈਕਲ ਵੈਦਿਆ ਦੀ ਕਾਰ ਨੇੜੇ ਕੀਤਾ ਤਾਂ ਮੈਂ (ਸੁਖਦੇਵ ਸਿੰਘ) ਨੇ ਤਿੰਨ ਗੋਲੀਆਂ ਵੈਦਿਆ ਨੂੰ ਮਾਰੀਆਂ ਅਤੇ ਅਸੀਂ ਨਾ ਤਾਂ ਵੈਦਿਆ ਦੀ ਪਤਨੀ ਨੂੰ ਗੋਲੀਆਂ ਮਾਰੀਆਂ ਅਤੇ ਨਾ ਹੀ ਵੈਦਿਆ ਦੇ ਬਾਡੀਗਾਰਡ ਨੂੰ ਮਾਰੀਆਂ ਕਿਉਂਕਿ ਸਾਡੀ ਉਹਨਾਂ ਨਾਲ ਕੋਈ ਦੁਸ਼ਮਣੀ ਨਹੀਂ ਸੀ। ਪਰ ਜਨਰਲ ਵੈਦਿਆ ਦੇ ਹੁਕਮਾਂ ਨਾਲ ਜੋ ਕੁਝ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਹੋਇਆ ਸਾਡੇ ਗੁਰਧਾਮਾਂ 'ਤੇ ਹਮਲਾ ਕਰਾਉਣ ਵਾਲੇ ਨਾਲ ਦੁਸ਼ਮਣੀ ਸੀ। ਕਿਉਂਕਿ ਉਸਦੇ ਹੁਕਮ 'ਤੇ ਅਣਗਿਣਤ ਸਿੰਘ ਸਿੰਘਣੀਆਂ ਨੂੰ ਫੌਜ ਨੇ ਫੜ੍ਹ ਕੇ ਗੋਲੀਆਂ ਮਾਰੀਆਂ ਅਤੇ ਹਜ਼ਾਰਾਂ ਨਿਰਦੋਸ਼ਾਂ ਨੂੰ ਜੋ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ 'ਤੇ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਆਏ ਸੀ ਨੂੰ ਫੜ ਕੇ ਸ਼ਹੀਦ ਕਰ ਦਿੱਤਾ। ਜਦ ਕਿ ਅੰਤਰਰਾਸ਼ਟਰੀ ਕਾਨੂੰਨ ਮੁਤਾਬਕ ਕਿਸੇ ਵੀ ਜ਼ਖਮੀ ਨੂੰ ਅਤੇ ਜੋ ਫੜ ਲਿਆ ਗਿਆ ਹੋਵੇ ਉਸ ਨੂੰ ਮਾਰਿਆ ਨਹੀਂ ਜਾ ਸਕਦਾ। ਇਹ ਲੜਾਈ ਸਰਕਾਰ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਖਿਲਾਫ ਹੀ ਨਹੀਂ ਸੀ ਕੀਤੀ ਸਗੋਂ ਸਾਰੀ ਸਿੱਖ ਕੌਮ ਨੂੰ ਖਤਮ ਕਰਨ ਦੀ ਇਕ ਚਾਲ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤਾਂ ਸ੍ਰੀ ਅਕਾਲ ਤਖਤ ਸਾਹਿਬ 'ਤੇ ਸਨ ਬਾਕੀ 35 ਗੁਰਦੁਆਰਿਆਂ ਤੇ ਕਿਸ ਲਈ ਅਟੈਕ ਕੀਤਾ ਸੀ। ਉਥੇ ਕਿਹੜੇ ਸੰਤ ਜੀ ਬੈਠੇ ਸਨ। ਅਟੈਕ ਤਾਂ ਸਿਰਫ ਸਿੱਖ ਕੌਮ ਨੂੰ ਖਤਮ ਕਰਨ ਲਈ ਕੀਤਾ ਸੀ। ਇਸ ਤਰ੍ਹਾਂ ਕਾਫੀ ਲੰਮਾ ਚੌੜਾ ਬਿਆਨ ਅਦਾਲਤ ਵਿਚ ਲਿਖ ਕੇ ਦਿੱਤਾ। ਇਹ ਵੀਰ ਜੀ ਦਾ ਇਕਬਾਲੀਆ ਬਿਆਨ ਕਈ ਜਗ੍ਹਾ ਮੌਜੂਦ ਹੈ।

ਇਸ ਦੇ ਨਾਲ ਹੀ ਇਕ ਹੋਰ ਗੱਲ ਹਿੰਦੋਸਤਾਨ ਦੇ ਕਾਨੂੰਨ ਦੀ ਦੱਸ ਦਵਾਂ ਕਿ ਇਕ ਏ ਕਲਾਸ ਦੇ ਮੈਜਿਸਟਰੇਟ ਨੇ ਵੀ ਵੀਰ ਸੁਖਦੇਵ ਸਿੰਘ ਦਾ ਬਿਲਕੁਲ ਝੂਠਾ ਇਕਬਾਲੀਆ ਬਿਆਨ ਤਿਆਰ ਕਰ ਦਿੱਤਾ ਕਿ ਮੇਰੇ ਸਾਹਮਣੇ ਸੁਖਦੇਵ ਸਿੰਘ ਨੇ ਇਹ ਬਿਆਨ ਦਿੱਤਾ ਹੈ ਕਿ ਮੈਂ ਅਤੇ ਹਰਜਿੰਦਰ ਸਿੰਘ ਨੇ ਜਨਰਲ ਵੈਦਿਆ ਨੂੰ ਮਾਰਿਆ ਹੈ। ਜੋ ਕਿ ਬਿਲਕੁਲ ਝੂਠਾ ਸੀ। ਜੱਜ "ਵੀ ਐਲ ਰੁਈਕਰ" ਨੇ ਵੀ ਇਸ ਮੈਜਿਸਟਰੇਟ ਦੇ ਬਿਆਨ ਨੂੰ ਝੂਠਾ ਕਰਾਰ ਦਿੱਤਾ। ਜਦੋਂ ਸਾਨੂੰ ਚਾਰਜਸ਼ੀਟ ਦੀ ਕਾਪੀ ਮਿਲੀ ਤਾਂ ਅਸੀਂ ਵੀਰ ਦਾ ਬਿਆਨ ਦੇਖ ਕੇ ਹੈਰਾਨ ਰਹਿ ਗਏ। ਅਸੀਂ ਇਕ ਐਪਲੀਕੇਸ਼ਨ ਕੋਰਟ ਵਿਚ ਦੇ ਦਿੱਤੀ ਕਿ ਸੁਖਦੇਵ ਸਿੰਘ ਜੀ ਹੁਰਾਂ ਇਸ ਤਰ੍ਹਾਂ ਦਾ ਕੋਈ ਵੀ ਇਕਬਾਲੀਆ ਬਿਆਨ ਨਹੀਂ ਦਿੱਤਾ। ਅਸੀਂ ਉਸ ਐਪਲੀਕੇਸ਼ਨ ਦੀਆਂ ਦੋ ਕਾਪੀਆਂ ਕਰ ਲਈਆਂ ਸਨ ਅਤੇ ਜੱਜ ਦੀ ਮੋਹਰ

ਤੇ ਸਾਈਨ ਕਰਵਾ ਕੇ ਆਪਣੀ ਜੇਲ੍ਹ ਵਾਲੀ ਫਾਈਲ ਵਿਚ ਲਗਾ ਦਿੱਤੀ। ਜਦੋਂ ਕੇਸ ਚੱਲਿਆ ਤਾਂ ਸਾਡੇ ਵਕੀਲਾਂ ਨੇ ਉਸ ਐਪਲੀਕੇਸ਼ਨ ਦਾ ਜ਼ਿਕਰ ਕੀਤਾ ਕਿ ਜਿਸ ਟਾਈਮ ਚਾਰਜਸ਼ੀਟ ਦੀ ਕਾਪੀ ਸੁਖਦੇਵ ਸਿੰਘ ਨੂੰ ਮਿਲੀ ਸੀ ਤਾਂ ਉਸ ਵਿਚ ਇਕਬਾਲੀਆ ਬਿਆਨ ਦੇਖ ਕੇ ਉਸ ਦੇ ਬਾਰੇ ਕੋਰਟ ਨੂੰ ਪਹਿਲਾਂ ਹੀ ਐਪਲੀਕੇਸ਼ਨ ਦੇ ਕੇ ਦੱਸ ਦਿੱਤਾ ਸੀ ਕਿ ਮੈਂ ਕੋਈ ਇਕਬਾਲੀਆ ਬਿਆਨ ਨਹੀਂ ਦਿੱਤਾ। ਜਦੋਂ ਜੱਜ ਨੇ ਉਹ ਐਪਲੀਕੇਸ਼ਨ ਆਪਣੇ ਸਟਾਫ ਤੋਂ ਮੰਗੀ ਤਾਂ ਉਹ ਐਪਲੀਕੇਸ਼ਨ ਵੀ ਕੋਰਟ ਵਿਚੋਂ ਗਾਇਬ ਹੋ ਚੁੱਕੀ ਸੀ ਤਾਂ ਅਸੀਂ ਆਪਣੇ ਵਕੀਲਾਂ ਨੂੰ ਦਸਿਆ ਕਿ ਉਸ ਦੀ ਇਕ ਕਾਪੀ ਜੇਲ੍ਹ ਵਿਚ ਸਾਡੀ ਪਰਸਨਲ ਫਾਈਲ ਵਿਚ ਲੱਗੀ ਹੈ। ਤੁਸੀਂ ਹੁਣੇ ਜੇਲ੍ਹ ਵਿਚੋਂ ਮੰਗਵਾ ਲਵੋ। ਸਾਡੇ ਵਕੀਲਾਂ ਨੇ ਜੱਜ ਸਾਹਿਬ ਨੂੰ ਇਸ ਬਾਰੇ ਆਖਿਆ ਤਾਂ ਜੱਜ ਨੇ ਉਸੇ ਟਾਈਮ ਜੇਲ੍ਹ ਅਧਿਕਾਰੀਆਂ ਨੂੰ ਆਰਡਰ ਕਰ ਦਿੱਤਾ ਕਿ ਸੁਖਦੇਵ ਸਿੰਘ ਦੀ ਪਰਸਨਲ ਫਾਈਲ ਕੋਰਟ ਵਿਚ ਪੇਸ਼ ਕਰੋ। ਜੇਲ੍ਹ ਵਾਲਿਆਂ ਵੀਰ ਸੁਖਦੇਵ ਸਿੰਘ ਦੀ ਫਾਈਲ ਕੋਰਟ ਵਿਚ ਪੇਸ਼ ਕਰ ਦਿੱਤੀ ਤਾਂ ਉਸ ਵਿਚੋਂ ਉਹ ਐਪਲੀਕੇਸ਼ਨ ਜੱਜ ਨੂੰ ਦੇ ਦਿੱਤੀ ਗਈ ਅਤੇ ਇਹ ਦੇਖ ਕੇ ਜੱਜ ਬਹੁਤ ਹੈਰਾਨ ਹੋਇਆ ਅਤੇ ਆਪਣੇ ਸਟਾਫ ਨੂੰ ਅਗੋਂ ਤੋਂ ਇਸ ਤਰ੍ਹਾਂ ਦੀ ਗਲਤੀ ਨਾ ਕਰਨ ਦੀ ਹਦਾਇਤ ਕੀਤੀ ਅਤੇ ਉਸ ਤੋਂ ਬਾਅਦ ਜੋ ਵੀ ਕੋਰਟ ਦੀ ਕਾਰਵਾਈ ਹੁੰਦੀ ਉਸ ਦੀ ਇਕ ਕਾਪੀ ਆਪਣੇ ਅਟੈਚੀ ਵਿਚ ਪਾ ਕੇ ਆਪਣੇ ਨਾਲ ਲੈ ਜਾਂਦਾ ਅਤੇ ਇਕ ਕਾਪੀ ਸਾਡੇ ਵਕੀਲ ਨੂੰ ਦੇ ਦਿੰਦੇ। ਇਹ ਸੀ ਪੁਲਿਸ ਤੇ ਜੁਡੀਸ਼ਰੀ ਦਾ ਰਿਸ਼ਤਾ।

ਜਦੋਂ ਸਾਡੇ ਕੇਸ ਦੀਆਂ ਗਵਾਹੀਆਂ ਖਤਮ ਹੋ ਗਈਆਂ ਤਾ ਸਾਡੇ ਨਾਲ ਜੱਜ ਦੇ ਸਵਾਲ ਜਵਾਬ ਹੋਏ ਉਸ ਟਾਈਮ ਵੀਰ ਹਰਜਿੰਦਰ ਸਿੰਘ ਜੀ ਹੋਰਾਂ ਵੀ ਕੇਸ ਮੰਨ ਲਿਆ ਉਹਨਾਂ ਨੇ ਆਪਣੇ ਇਕਬਾਲੀਆ ਬਿਆਨ ਤਿਆਰ ਕੀਤਾ ਅਤੇ ਕੋਰਟ ਵਿਚ ਦੇ ਦਿੱਤਾ ਕਿਉਂਕਿ ਪਿੱਛੋਂ ਜੁਝਾਰੂ ਜਥੇਬੰਦੀਆਂ ਦਾ ਸੁਨੇਹਾ ਆਇਆ ਕਿ ਵੀਰ ਹਰਜਿੰਦਰ ਸਿੰਘ ਹੋਰਾਂ ਨੂੰ ਵੀ ਕੇਸ ਮੰਨ ਕੇ ਇਕਬਾਲੀਆ ਬਿਆਨ ਦੇਣਾ ਚਾਹੀਦਾ ਹੈ। ਸੋ ਵੀਰ ਹਰਜਿੰਦਰ ਸਿੰਘ ਦਾ ਬਿਆਨ ਤਿਆਰ ਕੀਤਾ ਜੋ ਵੀਰ ਸੁਖਦੇਵ ਸਿੰਘ ਜੀ ਦੇ ਬਿਆਨ ਤੋਂ ਵੀ ਵੱਡਾ ਸੀ।

21 ਅਕਤੂਬਰ 1989 ਨੂੰ ਸਾਡੇ ਕੇਸ ਦਾ ਫੈਸਲਾ ਹੋਣਾ ਸੀ, ਸਾਨੂੰ ਕੋਰਟ ਵਿਚ ਲੈ ਕੇ ਗਏ ਜੋ ਕੋਰਟ ਜੇਲ੍ਹ ਦੇ ਬਾਹਰ ਜੇਲ੍ਹ ਦੀ ਜ਼ਮੀਨ ਵਿਚ ਹੀ ਤਿਆਰ ਕੀਤਾ ਗਿਆ ਸੀ, ਉਥੇ ਇਸ ਤਰ੍ਹਾਂ ਦਾ ਮਾਹੌਲ ਸੀ ਜਿਸ ਤਰ੍ਹਾਂ ਕਿਸੇ ਦੁਸ਼ਮਣ ਨਾਲ ਕੋਈ ਜੰਗ ਹੋਣ ਲੱਗੀ ਹੋਵੇ। ਇਸ ਤਰ੍ਹਾਂ ਸਟੇਟ ਪੁਲਿਸ, ਆਰਮਡ ਪੁਲਿਸ ਅਤੇ ਸੀ. ਆਰ. ਪੀ. ਐਫ. ਦਾ ਜਾਲ ਵਿਛਾਇਆ ਗਿਆ ਸੀ। ਜਦੋਂ ਸਾਡੀ ਗੱਡੀ ਕੋਰਟ ਦੇ ਕੋਲ ਜਾ ਕੇ ਰੁਕੀ ਤਾਂ ਜੱਜ ਨੇ ਆਪਣੇ ਅਰਦਲੀ ਨੂੰ ਸਾਡੇ ਕੋਲ ਭੇਜਿਆ ਤਾਂ ਉਹ ਆ ਕੇ ਸਾਨੂੰ ਆਖਦਾ ਕਿ ਜੱਜ ਸਾਹਿਬ ਆਖਦੇ ਕਿ ਆਪਣੇ ਜੋੜੇ ਗੱਡੀ ਵਿਚ ਉਤਾਰ ਕੇ ਆਵੋ ਪਰ ਅਸੀਂ ਜੱਜ ਨੂੰ ਜਵਾਬ ਭੇਜ ਦਿੱਤਾ ਕਿ ਅਸੀਂ ਤਾਂ ਜੁੱਤੀਆਂ ਗੱਡੀ ਵਿਚ ਉਤਾਰ ਕੇ ਨਹੀਂ ਆਉਣਾ, ਅਸੀਂ ਤਾਂ ਜੁੱਤੀਆਂ ਪੈਰੀਂ ਪਾ ਕੇ ਹੀ ਕੋਰਟ ਵਿਚ ਆਵਾਂਗੇ। ਇਹ ਸੁਨੇਹਾ ਜੱਜ ਨੇ ਸਾਨੂੰ ਇਸ ਕਰਕੇ ਭੇਜਿਆ ਸੀ ਕਿ ਜੇ ਤੁਸੀਂ ਚਾਹੋ ਤਾਂ ਅਸੀਂ ਸੀ.ਬੀ.ਆਈ. ਦੇ ਅਧਿਕਾਰੀਆਂ ਨੂੰ ਛਿੱਤਰ ਮਾਰ ਦਿੰਦੇ ਹਾਂ ਕਿਉਂਕਿ ਇਹ ਤੁਹਾਨੂੰ ਪਰੇਸ਼ਾਨ ਕਰਦੇ ਰਹੇ ਹਨ। ਸੀ.ਬੀ.ਆਈ. ਨਹੀਂ ਸੀ ਚਾਹੁੰਦੀ ਕਿ ਇਸ ਕੇਸ ਦਾ ਫੈਸਲਾ



ਇਸ ਜੱਜ ਕੋਲੋਂ ਹੋਵੇ, ਇਸ ਕਰਕੇ ਜੱਜ ਨੂੰ ਡਰ ਸੀ ਕਿ ਇਹ ਕਿਤੇ ਸੀ.ਬੀ.ਆਈ. ਅਧਿਕਾਰੀਆਂ ਨੂੰ ਕੁੱਟ ਨਾ ਦੇਣ। ਅਸੀਂ ਆਖਿਆ ਕਿ ਅਸੀਂ ਤੁਹਾਡੀ ਰਜ਼ਾਮੰਦੀ ਤੋਂ ਬਗੈਰ ਇਸ ਤਰ੍ਹਾਂ ਦੀ ਹਰਕਤ ਨਹੀਂ ਕਰਾਂਗੇ। ਪਰ ਅਸੀਂ ਜੋੜੇ ਉਤਾਰ ਕੇ ਕੋਰਟ ਵਿਚ ਨਹੀਂ ਆਉਣਾ। ਇਹ ਤਾਂ ਸਾਡੀ ਬੇਇਜ਼ਤੀ ਵਾਲੀ ਗੱਲ ਹੈ। ਜੋ ਅਸੀਂ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੇ। ਇਸ ਲਈ ਅਸੀਂ ਜੋੜੇ ਪਾ ਕੇ ਹੀ ਕੋਰਟ ਵਿਚ ਦਾਖਲ ਹੋਣਾ ਹੈ ਜੱਜ ਮੰਨ ਗਿਆ ਤੇ ਜੋੜੇ ਪਾ ਕੇ ਕੋਰਟ ਵਿਚ ਹਾਜ਼ਰ ਹੋਏ।

ਜਦੋਂ ਅਦਾਲਤ ਲੱਗੀ ਤਾਂ ਜੱਜ ਨੇ ਆ ਕੇ ਕੇਸ ਦੀ ਕਾਰਵਾਈ ਸ਼ੁਰੂ ਕੀਤੀ ਤਾਂ ਪਹਿਲਾਂ ਵੀਰ ਸੁਖਦੇਵ ਸਿੰਘ ਜੀ ਹੋਰਾਂ ਨੂੰ ਆਵਾਜ਼ ਪਈ ਅਤੇ ਵੀਰ ਸੁਖਦੇਵ ਸਿੰਘ ਕਟਿਹਰੇ ਵਿਚ ਗਏ ਤਾਂ ਜੱਜ ਨੇ ਆਖਿਆ ਕਿ ਤੁਹਾਨੂੰ ਇਸ ਕੇਸ ਵਿਚ ਦੋਸ਼ੀ ਪਾਇਆ ਗਿਆ ਹੈ। ਤੁਹਾਡੇ 'ਤੇ ਇਕ ਗਵਾਹ ਮੰਨਿਆ ਹੈ ਜੋ ਵੈਦਿਆ ਦਾ ਬਾਡੀਗਾਰਡ ਹੈ। ਵੀਰ ਸੁਖਦੇਵ ਸਿੰਘ ਜੀ ਨੇ ਜੈਕਾਰਾ ਗਜਾਇਆ ਅਤੇ ਖ਼ਾਲਿਸਤਾਨ ਜ਼ਿੰਦਾਬਾਦ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜ਼ਿੰਦਾਬਾਦ ਦੇ ਨਾਅਰੇ ਲਾ ਦਿੱਤੇ ਅਤੇ ਜੱਜ ਦਾ ਰੰਗ ਪੀਲਾ ਪੈ ਗਿਆ। ਵੀਰ ਸੁਖਦੇਵ ਸਿੰਘ ਜੱਜ ਨੂੰ ਸੰਬੋਧਨ ਕਰਕੇ ਬੋਲੇ ਕਿ ਜੱਜ ਸਾਹਿਬ ਅੱਜ ਖ਼ਾਲਿਸਤਾਨ ਲਈ ਬਹੁਤ ਖੁਸ਼ੀਆਂ ਭਰਿਆ ਦਿਨ ਹੈ। ਅੱਜ ਉਹ ਮਕਸਦ ਸਾਡਾ ਪੂਰਾ ਹੋ ਗਿਆ ਹੈ ਜਿਸ ਲਈ ਅਸੀਂ ਆਪਣੇ ਘਰ ਬਾਰ ਛੱਡ ਕੇ ਇਹ ਪਵਿੱਤਰ ਕਾਰਜ ਲਈ ਚੱਲੇ ਸੀ। ਉਹ ਕਾਰਜ ਅੱਜ ਸਾਡਾ ਪੂਰਾ ਹੋ ਗਿਆ ਹੈ। ਅਸੀਂ ਬਹੁਤ ਖੁਸ਼ ਹਾਂ। ਸਜ਼ਾ ਦੀ ਕਿਹੜੀ ਗੱਲ ਹੈ। ਸਾਨੂੰ ਤੁਹਾਡੀ ਕਿਸੇ ਵੀ ਸਜ਼ਾ ਤੋਂ ਕੋਈ ਡਰ ਨਹੀਂ ਲੱਗਾ। ਅਸੀਂ ਤੁਹਾਡੇ ਵਲੋਂ ਦਿੱਤੀ ਜਾਣ ਵਾਲੀ ਹਰ ਸਜ਼ਾ ਨੂੰ ਅਸੀਂ ਖਿੜੇ ਮੱਥੇ ਪ੍ਰਵਾਨ ਕਰਦੇ ਹਾਂ। ਕਾਫੀ ਕੁਝ ਵੀਰ ਨੇ ਜੱਜ ਦੇ ਸਾਹਮਣੇ ਆਖਿਆ।

ਦੂਸਰੇ ਨੰਬਰ 'ਤੇ ਮੈਨੂੰ ਬੁਲਾਇਆ ਗਿਆ ਅਤੇ ਮੈਨੂੰ ਕੇਸ ਵਿਚੋਂ ਬਰੀ ਕਰ ਦਿੱਤਾ ਤੇ ਕਿਹਾ ਕਿ ਨਿਰਮਲ ਸਿੰਘ ਦੇ ਖਿਲਾਫ ਸਰਕਾਰ ਕੋਈ ਸਬੂਤ ਨਹੀਂ ਦੇ ਸਕੀ। ਇਸ ਲਈ ਨਿਰਮਲ ਸਿੰਘ ਨੂੰ ਬਰੀ ਕੀਤਾ ਜਾਂਦਾ ਹੈ।

ਫਿਰ ਵੀਰ ਹਰਜਿੰਦਰ ਸਿੰਘ ਨੂੰ ਅਵਾਜ਼ ਪਈ ਤਾਂ ਵੀਰ ਨੂੰ ਜੱਜ ਆਖਦਾ ਕਿ ਤੁਹਾਡੇ 'ਤੇ ਕੋਈ ਵੀ ਗਵਾਹੀ ਸਾਬਤ ਨਹੀਂ ਹੋ ਸਕਦੀ ਪਰ ਤੁਹਾਨੂੰ ਤੁਹਾਡੇ ਇਕਬਾਲੀਆ ਬਿਆਨ ਦੇ ਅਧਾਰ 'ਤੇ ਦੋਸ਼ੀ ਪਾਇਆ ਗਿਆ ਹੈ। ਵੀਰ ਨੇ ਵੀ ਜੈਕਾਰਾ ਲਗਾਇਆ ਅਤੇ ਖ਼ਾਲਿਸਤਾਨ ਜ਼ਿੰਦਾਬਾਦ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜ਼ਿੰਦਾਬਾਦ ਦੇ ਨਾਅਰੇ ਲਾਏ ਅਤੇ ਜੱਜ ਨੂੰ ਸੰਬੋਧਨ ਕਰਦਿਆਂ ਆਖਿਆ ਜੱਜ ਸਾਹਿਬ ਅੱਜ ਸਾਡੀਆਂ ਮਾਵਾਂ ਦਾ ਦੁੱਧ ਸਫਲ ਹੋ ਗਿਆ ਹੈ। ਅੱਜ ਅਸੀਂ ਬਹੁਤ ਖੁਸ਼ ਹਾਂ। ਅੱਜ ਅਸੀਂ ਆਪ ਸਭ ਨੂੰ ਇਸ ਸਜ਼ਾ ਦੀ ਖੁਸ਼ੀ ਵਿਚ ਇਕ ਪਾਰਟੀ ਦੇਣੀ ਚਾਹੁੰਦੇ ਹਾਂ। ਤੁਸੀਂ ਉਸ ਪਾਰਟੀ ਵਿਚ ਸ਼ਾਮਲ ਹੋਵੋ। ਇਹ ਸਾਡੇ ਲਈ ਬਹੁਤ ਖੁਸ਼ੀ ਦੀ ਗੱਲ ਹੋਵੇਗੀ। ਪਰ ਜੱਜ ਨੇ ਨਿਮਰਤਾ ਸਹਿਤ ਨਾਂਹ ਕਰ ਦਿੱਤੀ। ਅਸੀਂ ਵਾਪਸ ਜੇਲ੍ਹ ਵਿਚ ਗਏ ਤਾਂ ਸਾਨੂੰ ਹੱਸਦਿਆਂ ਵੇਖ ਕੇ ਜੇਲ੍ਹ ਵਾਲਿਆਂ ਸੋਚਿਆਂ ਕਿ ਕੇਸ ਵਿਚੋਂ ਬਰੀ ਹੋ ਗਏ ਹਨ ਵੀਰ ਹਰਜਿੰਦਰ ਸਿੰਘ ਆਪਣੇ ਨਾਲ ਕੁਝ ਬਰਫੀ ਦੇ ਪੀਸ ਕੋਰਟ ਵਿਚ ਲੈ ਗਏ ਸਨ। ਜੋ ਮੁਲਾਕਾਤ 'ਤੇ ਆਈ ਸੀ। ਜਦੋਂ ਜੇਲ੍ਹ ਵਾਲਿਆਂ ਫਾਂਸੀ ਦੀ ਸਜਾ ਦਾ ਪਤਾ ਲਗਾ ਤਾਂ ਜੇਲ੍ਹ ਵਾਲਿਆਂ ਦੇ ਹੱਥਾਂ ਵਿਚ ਹੀ ਬਰਫੀ ਫੜੀ ਰਹਿ ਗਈ। 23-10-89 ਨੂੰ ਮੇਰੀ ਦੂਸਰੇ ਇਕ ਕੇਸ

ਵਿਚ ਤਰੀਖ ਸੀ, ਮੈਨੂੰ ਕੋਰਟ ਵਿਚ ਪੇਸ਼ ਕੀਤਾ ਗਿਆ ਤਾਂ ਜੱਜ ਨੇ ਮੈਨੂੰ ਆਪਣੇ ਕੋਲ ਬੁਲਾਇਆ ਤੇ ਆਖਿਆ, ਨਿਰਮਲ ਸਿੰਘ ਮੈਂ ਤੁਹਾਨੂੰ ਫੋਟੋ ਖਿੱਚਣ ਦੀ ਇਜਾਜ਼ਤ ਦਿੱਤੀ ਸੀ ਤੁਹਾਡੇ ਕੋਲ ਫੋਟੋਆਂ ਹੋਣੀਆਂ ਹਨ। ਤੁਸੀਂ ਇਕ ਇਕ ਕਾਪੀ ਸਾਰਿਆਂ ਦੀ ਮੈਨੂੰ ਦੇ ਦੇਵੋ ਮੈਂ ਆਪਣੀ ਐਲਬਮ ਵਿਚ ਲਾ ਕੇ ਰੱਖਾਂਗਾ ਇਹ ਆਖ ਕੇ ਜੱਜ ਦਾ ਗਲਾ ਭਰ ਆਇਆ। ਅੱਖਾਂ ਵਿਚ ਪਾਣੀ ਭਰ ਆਇਆ। ਜੱਜ ਤੋਂ ਅੱਗੇ ਗੱਲ ਨਾ ਹੋਵੇ। ਮੈਂ ਆਖਿਆ ਕਿ ਸਰ, ਅਸੀਂ ਅਪਣੇ ਵਕੀਲਾਂ ਰਾਹੀਂ ਤੁਹਾਨੂੰ ਫੋਟੋ ਭੇਜ ਦੇਵਾਂਗੇ। ਸੋ ਅਸੀਂ ਸਾਰੇ ਵੀਰਾਂ ਦੀਆਂ ਫੋਟੋਆਂ ਆਪਣੇ ਵਕੀਲਾਂ ਰਾਹੀਂ ਜੱਜ ਨੂੰ ਭੇਜ ਦਿੱਤੀਆਂ।

ਅਸੀਂ ਸਾਰਿਆਂ ਨੇ ਪਹਿਲਾਂ ਹੀ ਇਹ ਫੈਸਲਾ ਕਰ ਰੱਖਿਆ ਸੀ ਕਿ ਅਸੀਂ ਉਪਰਲੇ ਕੋਰਟ ਵਿਚ ਅਪੀਲ ਨਹੀਂ ਕਰਾਂਗੇ। ਜੋ ਵੀ ਸਜ਼ਾ ਸਾਨੂੰ ਹੋਵੇਗੀ ਸਾਨੂੰ ਮਨਜ਼ੂਰ ਹੋਵੇਗੀ। ਅਸੀਂ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਕਰਨੀ। ਸਾਨੂੰ ਜੇਲ੍ਹ ਅਧਿਕਾਰੀਆਂ ਨੇ ਬਹੁਤ ਜ਼ੋਰ ਲਾਇਆ ਕਿ ਤੁਸੀਂ ਸੁਪਰੀਮ ਕੋਰਟ ਵਿਚ ਅਪੀਲ ਕਰੋ ਪਰ ਅਸੀਂ ਨਹੀਂ ਮੰਨੇ। ਸੁਪਰੀਮ ਕੋਰਟ ਤੋਂ ਵੀ ਅਧਿਕਾਰੀ ਆਏ ਕਿ ਤੁਸੀਂ ਅਪੀਲ ਕਰੋ, ਬਹੁਤ ਕੋਸ਼ਿਸ਼ ਕੀਤੀ ਮਨਾਉਣ ਲਈ ਕਿ ਅਪੀਲ ਜ਼ਰੂਰ ਕਰੋ ਜੇ ਨਹੀਂ ਕਰੋਗੇ ਤਾਂ ਇਹ ਪਹਿਲਾਂ ਫਾਂਸੀ ਦਾ ਕੇਸ ਹੋਵੇਗਾ ਜਿਸ ਦੀ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਹੋਈ ਸੀ.ਬੀ.ਆਈ ਨੇ ਆਪਣੇ ਵਲੋਂ ਸੁਪਰੀਮ ਕੋਰਟ ਵਿਚ ਅਪੀਲ ਕੀਤੀ ਕਿ ਇਕ ਤਾਂ ਸਜ਼ਾ ਟਾਡਾ ਵਿਚ ਹੋਣੀ ਚਾਹੀਦੀ ਹੈ ਤੇ ਦੂਸਰਾ ਨਿਰਮਲ ਸਿੰਘ ਨੂੰ ਵੀ ਫਾਂਸੀ ਦੀ ਸਜ਼ਾ ਹੋਣੀ ਚਾਹੀਦੀ ਹੈ ਜੱਜ ਨੇ ਆਪਣੇ ਫੈਸਲੇ ਵਿਚ ਆਖਿਆ ਸੀ ਕਿ ਇਨ੍ਹਾਂ ਕੋਈ ਦਹਿਸ਼ਤ ਨਹੀਂ ਫਲਾਈ ਸਿਰਫ ਇਕ ਵਿਅਕਤੀ ਜਨਰਲ ਵੈਦਿਆ ਮਾਰਿਆ ਹੈ ਉਸ ਦੀ ਪਤਨੀ ਤੇ ਬਾਡੀਗਾਰਡ ਸਹੀ ਸਲਾਮਤ ਹਨ।

15 ਜੁਲਾਈ 1992 ਨੂੰ ਸੁਪਰੀਮ ਕੋਰਟ ਨੇ ਵੀ ਮੈਨੂੰ ਬਰੀ ਕਰ ਦਿੱਤਾ ਅਤੇ ਵੀਰਾਂ ਦੀ ਫਾਂਸੀ ਬਹਾਲ ਰੱਖੀ।

ਫਾਂਸੀ ਚੱੜਣ ਤੋਂ ਪਹਿਲਾਂ ਵੀਰ ਪੂਰੀ ਤਰ੍ਹਾਂ ਗੁਰਬਾਣੀ ਵਿਚ ਰੰਗੇ ਹੋਏ ਸਨ। ਆਪਣੀ ਸੁਰਤ ਨੂੰ ਬਹੁਤ ਉੱਚਾ ਲੈ ਚੁੱਕੇ ਸਨ। ਕਈ ਵਾਰਾਂ ਸੁੱਤਿਆਂ ਪਇਆ ਹੀ ਜਪੁਜੀ ਸਾਹਿਬ ਦੇ ਕਈ ਕਈ ਪਾਠ ਕਰ ਲੈਂਦੇ ਇਉਂ ਲਗਦਾ ਜਿਵੇਂ ਮੌਤ ਵੀਰਾਂ ਕੋਲੋਂ ਡਰਦੀ ਹੋਵੇ।

ਪੂਨਾ ਦੀ ਯੇਰਵਾੜਾ ਜੇਲ੍ਹ ਵਿਚ ਰਹਿੰਦਿਆਂ ਹੀ ਪੰਜ ਛੇ ਫਾਂਸੀਆਂ ਹੋਈਆਂ। ਫਾਂਸੀ ਦੇਣ ਵਾਲਿਆਂ ਨੂੰ ਜੇਲ੍ਹ ਅਧਿਕਾਰੀ ਚੁੱਕ ਕੇ ਫਾਂਸੀ ਦੇ ਤਖ਼ਤੇ ਵੱਲ ਖੜਦੇ ਪਰ ਵੀਰਾਂ ਦਾ ਵਜਣ ਦਿਨੋਂ ਦਿਨ ਵਧਦਾ ਜਾ ਰਿਹਾ ਸੀ। ਉਨ੍ਹਾਂ ਦੇ ਚਹਿਰੇ ਦਗ-ਦਗ ਕਰਦੇ ਸਨ।

ਫਾਂਸੀ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ 8 ਅਕਤੂਬਰ ਨੂੰ ਮੇਰੀ ਵੀਰਾਂ ਨਾਲ ਮੁਲਾਕਾਤ ਹੋਈ। ਬੜੀ ਚੜ੍ਹਦੀ ਕਲਾ ਵਾਲੀਆਂ ਵੀਰਾਂ ਨੇ ਗੱਲਾਂ ਕੀਤੀਆਂ ਤੇ ਵੀਰ ਸੁਖਦੇਵ ਨੇ ਇਕ ਵਾਰ ਫਿਰ ਕਿਹਾ ਨਿਰਮਲ ਤੁਸੀਂ ਮੇਰਾ ਮਾਤਾ ਪਿਤਾ ਦਾ ਸੁਖਦੇਵ ਬਣ ਜਾਣਾ। ਸਾਡੀ ਸ਼ਹੀਦੀ 'ਤੇ ਅਥਰੂ ਨਹੀਂ ਵਹਾਉਣੇ। ਉਸ ਰਾਤ ਮੈਂ ਪਾਠ ਕਰਦਾ ਰਿਹਾ। ਸਵੇਰੇ ਚਾਰ ਵਜੇ ਵੀਰ ਤਿਆਰ-ਬਰ-ਤਿਆਰ ਹੋ ਕੇ ਫਾਂਸੀ ਦੇ ਫੰਦੇ ਵੱਲ ਚੱਲ ਪਏ। ਮੈਂ ਫਾਂਸੀ ਵਾਲੀ ਬੈਠਕ ਦੇ ਬਿਲਕੁਲ ਨਾਲ ਬਣੀ ਕੋਠੜੀ ਵਿਚ ਬੰਦ ਸੀ। ਅੰਤਮ ਸਮੇਂ ਵੀ ਵੀਰ ਸੁਖਦੇਵ ਸਿੰਘ ਨੇ ਮੈਨੂੰ ਹਦਾਇਤ ਕੀਤੀ ਕਿ ਨਿਰਮਲ ਤੁਹਾਡੀ ਛੇਤੀ ਹੀ



ਰਿਹਾਈ ਹੋ ਜਾਣੀ ਹੈ ਮੈਂ ਰਾਜਸਥਾਨ ਵਾਲੇ ਆਪਣੇ ਰਿਸ਼ਤੇਦਾਰਾਂ ਨੂੰ ਕਹਿ ਦਿੱਤਾ ਹੈ ਉਹ ਚੰਗਾ ਵਕੀਲ ਕਰ ਕੇ ਤੁਹਾਡੀ ਰਿਹਾਈ ਲਈ ਯਤਨ ਕਰਨਗੇ ਅਤੇ ਵੀਰ ਜੈਕਾਰੇ ਗੁੰਜ਼ਾਦੇ ਹੋਏ ਫਾਂਸੀ ਦੇ ਤਖਤੇ ਵੱਲ ਵੱਧਣ ਲਗੇ। ਵੀਰ, ਖਾਲਿਸਤਾਨ ਜ਼ਿੰਦਾਬਾਦ, ਸੰਤ ਜਰਨੈਲ ਸਿੰਘ ਖਾਲਸਾ ਜ਼ਿੰਦਾਬਾਦ ਦੇ ਨਾਅਰੇ ਮਾਰ ਰਹੇ ਸਨ ਤੇ ਮੈਂ ਉਨ੍ਹਾਂ ਦੇ ਨਾਅਰਿਆਂ ਅਤੇ ਜੈਕਾਰਿਆਂ ਦਾ ਜੁਆਬ ਦੇ ਰਿਹਾ ਸਾਂ। ਸਵੇਰੇ ਠੀਕ ਛੇ ਵਜੇ ਜਲਾਦ ਨੇ ਫਾਂਸੀ ਦੇ ਤਖਤੇ ਦਾ ਲੀਵਰ ਖਿੱਚ ਦਿੱਤਾ ਤੇ ਵੀਰ ਸ਼ਹੀਦੀਆਂ ਪਾ ਗਏ।

## ਬੀਬੀ ਰਵਿੰਦਰ ਕੌਰ ਦੀ ਜ਼ੁਬਾਨੀ



ਦੂਸਰੀ ਸਟੇਟ (ਜੰਮੂ) ਵਿਚ ਰਹਿੰਦੇ ਹੋਣ ਕਰਕੇ ਸਾਨੂੰ ਪੰਜਾਬ ਦੇ ਹਲਾਤਾਂ ਬਾਰੇ ਬਹੁਤਾ ਪਤਾ ਨਹੀਂ ਸੀ ਲੱਗਦਾ, ਪਰ ਅਖਬਾਰਾਂ ਜਾਂ ਆਮ ਲੋਕਾਂ ਵਿਚ ਗਲਬਾਤ ਦੌਰਾਨ ਇਸ ਗੱਲ ਦਾ ਜ਼ਰੂਰ ਪਤਾ ਲਗਦਾ ਸੀ ਕਿ ਪੰਜਾਬ ਵਿਚ ਕੋਈ ਲਹਿਰ ਚੱਲ ਰਹੀ ਹੈ ਅਤੇ ਲੋਕ ਆਪਣਾ ਸਭ ਕੁਛ ਨਿਛਾਵਰ ਕਰਨ ਲਈ ਤਿਆਰ-ਬਰ-ਤਿਆਰ ਹਨ। ਇਹ ਵੀ ਪਤਾ ਲੱਗਦਾ ਸੀ ਕਿ ਕੋਈ ਦੋ ਵੀਰ ਭਾਈ ਜਿੰਦਾ ਤੇ ਭਾਈ ਸੁਖਾ ਨੂੰ ਫਾਂਸੀ ਦੀ ਸਜ਼ਾ ਹੋਈ ਹੈ। ਅਕਸਰ ਮੈਂ ਸੋਚਦੀ ਹੁੰਦੀ ਸੀ ਕਿ ਮੈਂ ਉਨ੍ਹਾਂ ਵੀਰਾਂ ਦੇ ਦਰਸ਼ਨ ਕਰਾਂ ਪਰ ਦੂਰ ਹੋਣ ਕਾਰਣ ਇਹ ਸੰਭਵ ਨਹੀਂ ਸੀ। ਮੈਂ ਹੌਸਲਾਂ ਕਰਕੇ ਇਕ ਚਿੱਠੀ ਦੋਵਾਂ ਵੀਰਾਂ ਨੂੰ ਪੂਨੇ ਜੇਲ੍ਹ ਵਿਚ ਭਾਈ ਜਿੰਦਾ ਅਤੇ ਭਾਈ ਸੁਖਾ ਨੂੰ ਲਿਖ ਭੇਜੀ। ਵੀਰਾਂ ਦਾ ਤਕਰੀਬਨ ਪੰਦਰਾਂ-ਵੀਹ ਦਿਨ ਬਾਅਦ ਜੁਆਬ ਆਇਆ ਜਿਸਨੂੰ ਪੜ੍ਹ ਕੇ ਮੈਨੂੰ ਜਿਵੇਂ ਚਾਅ ਹੀ ਚੜ੍ਹ ਗਿਆ ਕੋਈ ਅਨਮੋਲ ਖਜ਼ਾਨਾ ਹੱਥ ਲੱਗਾ ਮਹਿਸੂਸ ਹੋ ਰਿਹਾ ਸੀ। ਵੀਰਾਂ ਦੀ ਚਿੱਠੀ ਪੜ੍ਹਨ ਤੋਂ ਬਾਅਦ ਮੈਂ ਆਪਣੀ ਮਾਤਾ ਜੀ ਨਾਲ ਵੀਰਾਂ ਨੂੰ ਮਿਲਣ ਦੀ ਖਵਾਹਿਸ਼ ਪ੍ਰਗਟ ਕੀਤੀ। ਉਨ੍ਹਾਂ ਨੇ ਇਨਕਾਰ ਕਰ ਦਿੱਤਾ ਮੈਂ ਬਹੁਤ ਜ਼ੋਰ ਲਾਇਆ ਪਰ ਮਾਤਾ ਜੀ ਨਾ ਮੰਨੇ ਫਿਰ ਮੈਂ ਆਪਣੇ ਛੋਟੇ ਭਰਾ ਨਾਲ ਗੱਲ ਕੀਤੀ ਆਪਣੀ ਵੱਡੀਹ ਭੈਣ ਨਾਲ ਵੀ ਗੱਲ ਕੀਤੀ ਤੇ ਮੈਂ ਵੀਰਾਂ ਦੀ ਮੁਲਾਕਾਤ 'ਤੇ ਜਾਣਾ ਚਾਹੁੰਦੀ ਹਾਂ ਮੇਰੀ ਵੱਡੀ ਭੈਣ ਨੇ ਮਾਤਾ ਜੀ ਨਾਲ ਗੱਲ ਕੀਤੀ ਤੇ ਮੁਲਾਕਾਤ ਲਈ ਮੰਨਾ ਲਿਆ। ਅਸੀਂ 6 ਅਕਤੂਬਰ ਨੂੰ ਅੰਮ੍ਰਿਤਸਰ ਤੋਂ ਗੱਡੀ ਵਿਚ ਸਵਾਰ ਹੋਣਾ ਸੀ ਪਰ ਰਿਜ਼ਰਵੇਸ਼ਨ ਵਾਲੇ ਨੇ ਟਿਕਟਾਂ 5 ਅਕਤੂਬਰ ਦੀਆਂ ਬਣਾ ਦਿੱਤੀਆਂ। ਜੰਡਿਆਲੇ ਤੋਂ ਭੈਣ ਚਰਨਜੀਤ ਕੌਰ ਮੇਰੀ ਵੱਡੀ ਭੈਣ ਬੀਬੀ ਪਰਮਜੀਤ ਕੌਰ ਅਤੇ ਮੈਂ ਅਤੀਂ ਤਿੰਨੇ 5 ਅਕਤੂਬਰ ਨੂੰ ਵੀਰਾਂ ਨਾਲ ਮੁਲਾਕਾਤ ਲਈ ਪੂਨੇ ਵੱਲ ਰਵਾਨਾ ਹੋ ਗਏ। ਪੂਨੇ ਪਹੁੰਚ ਕੇ ਪਤਾ ਲਗਾ ਕਿ ਜੇਲ੍ਹ ਅਧਿਕਾਰੀ ਸਿਰਫ ਪਰਿਵਾਰ ਦੇ ਮੈਂਬਰਾ ਨੂੰ ਹੀ ਆਖਰੀ ਮੁਲਾਕਾਤ ਕਰਵਾ ਰਹੇ ਹਨ। ਜਦ ਵੀਰਾਂ ਨੂੰ ਪਤਾ ਲੱਗਾ ਕਿ ਜੰਮੂ ਵਾਲੀਆਂ ਭੈਣਾ ਵੀ ਆਈਆਂ ਹਨ ਤਾਂ ਉਨ੍ਹਾਂ ਜੇਲ੍ਹ ਅਧਿਕਾਰੀਆਂ ਨੂੰ ਮੁਲਾਕਾਤ ਕਰਵਾਉਣ ਲਈ ਕਿਹਾ। ਜੇਲ੍ਹ ਵਾਲਿਆਂ ਨੇ ਬੜੀ ਮੁਸ਼ਕਿਲ ਨਾਲ ਸਾਡੀ ਮੁਲਾਕਾਤ ਕਰਵਾਈ। ਵੀਰਾਂ ਨੂੰ ਚੜ੍ਹਦੀ ਕਲਾ ਵਿਚ ਵੇਖ ਕੇ ਸਾਨੂੰ ਬੜੀ ਖੁਸ਼ੀ ਹੋਈ। ਮੁਲਾਕਾਤ ਤੋਂ ਬਾਅਦ ਅਸੀਂ ਵੀ ਪਰਿਵਾਰ ਨਾਲ ਗੁਰਦੁਆਰਾ ਸਾਹਿਬ ਆ ਗਏ। ਜਿਥੇ ਸਾਰੀ ਰਾਤ ਸੁਖਮਨੀ ਸਾਹਿਬ, ਚੌਪਈ



ਸਾਹਿਬ ਦੇ ਪਾਠ ਹੁੰਦੇ ਰਹੇ। ਸਵੇਰੇ 6 ਵਜੇ ਪੁਲਿਸ ਅਧਿਕਾਰੀ ਗੱਡੀਆਂ ਲੈ ਕੇ ਆ ਗਏ। ਅਸੀਂ ਸਾਰੇ ਗੱਡੀਆਂ ਵਿਚ ਸਵਾਰ ਹੋ ਉਸ ਥਾਂ ਤੇ ਪਹੁੰਚੇ ਜਿਥੇ ਵੀਰਾਂ ਦਾ ਅੰਤਿਮ ਸਸਕਾਰ ਹੋਣਾ ਸੀ। ਸਾਰੇ ਰਸਤੇ ਅਸੀਂ ਘੋੜੀਆਂ ਗਾਉਂਦੇ ਗਏ ਅਤੇ ਵਿਆਹ ਵਾਲੇ ਸਾਰੇ ਸ਼ਗਨ ਕਰਦੇ ਗਏ। ਸਸਕਾਰ ਵਾਲੀ ਥਾਂ ਤੇ ਪਹੁੰਚ ਕੇ ਅਸੀਂ ਦੇਖਿਆ ਕਿ ਵੀਰਾਂ ਦੀਆਂ ਸ਼ਹੀਦੀ ਦੇਹਾਂ ਚਾਦਰ ਵਿਚ ਲਪੇਟੀਆਂ ਗੱਡੀ ਵਿਚ ਰਖੀਆਂ ਹੋਈਆਂ ਸਨ। ਪ੍ਰੀਵਾਰ ਦੇ ਕਿਸੇ ਮੈਂਬਰ ਨੇ ਵੀ ਅੱਖਾਂ 'ਚੋਂ ਅੱਥਰੂ ਨਹੀਂ ਕੇਰਿਆ ਸਗੋਂ ਸਾਰੇ ਹੀ ਬੜੇ ਹੌਂਸਲੇ ਨਾਲ ਵੀਰਾਂ ਦੀਆਂ ਅੰਤਿਮ ਰਸਮਾਂ ਨਿਭਾਉਂਦੇ ਰਹੇ।

## "ਜਿੰਦੇ ਹੁਰਾਂ ਕਿਹਾ ਸੀ ਇਹ ਫਾਂਸੀ ਨਹੀਂ, ਸਾਡਾ ਵਿਆਹ ਹੈ"

### ਮਾਤਾ ਗੁਰਨਾਮ ਕੌਰ (ਭਾਈ ਜਿੰਦੇ ਦੀ ਮਾਤਾ)

ਸਵਾਲ: ਭਾਈ ਜਿੰਦੇ ਦੇ ਬਚਪਨ ਦੇ ਸੁਭਾਅ ਤੇ ਸਕੂਲ ਵਿਚਲੇ ਵਤੀਰੇ ਬਾਰੇ ਕੁਝ ਦੱਸੋ?

ਜਵਾਬ: ਉਹਦੇ ਛੋਟੇ ਹੁੰਦਿਆਂ ਦਾ ਸੁਭਾਅ ਆਮ ਨਿਆਣਿਆਂ ਨਾਲੋਂ ਹਟ ਕੇ ਹੀ ਸੀ.... ਮੈਨੂੰ ਨਹੀਂ ਚੇਤਾ ਕਿ ਓਨ੍ਹੇ ਕਦੀ ਕੁਛ ਮੰਗਿਆ ਹੋਵੇ ਜਾਂ ਰੋਟੀ-ਪਾਣੀ ਲਈ ਕਦੀ ਕਾਹਲੀ ਪਾਈ ਹੋਵੇ... ਬੜਾ ਸਿਦਕ ਸੰਤੋਖ ਵਾਲਾ ਸੁਭਾਅ ਸੀ....।

ਸਵਾਲ: ਤੁਸੀਂ ਉਸ ਨੂੰ ਕੀ ਬਣਾਉਣਾ ਚਾਹੁੰਦੇ ਸੀ?

ਜਵਾਬ: ਡਾਕਟਰ....। ਇਨ੍ਹਾਂ ਦਾ ਪਿਉ ਆਪ ਤਾਂ ਸ਼ੁਰੂ ਤੋਂ ਈ ਮਿਹਨਤੀ ਸੁਭਾਅ ਦਾ ਐ ਤੇ ਹੱਥ 'ਤੇ ਹੱਥ ਰੱਖ ਕੇ ਈ ਰੋਟੀ ਖਾ ਲੈਂਦੇ, ਪਰ ਨਿਆਣਿਆਂ ਨੂੰ ਪੜ੍ਹਾਉਣ ਲਈ ਇਹਦੀ ਸ਼ੁਰੂ ਤੋਂ ਰੀਝ ਰਹੀ ਐ... ਜਿਹੜੇ ਬੱਚੇ ਪੜ੍ਹਦੇ ਸੀ, ਉਨ੍ਹਾਂ ਦਾ ਬੜਾ ਹੌਂਸਲਾ ਵਧਾਉਂਦੇ ਰਹੇ ਨੇ ....।

ਸਵਾਲ: ਖ਼ਾਲਸਾ ਕਾਲਜ 'ਚ ਪੜ੍ਹਦਿਆਂ ਇਹ ਸੰਤ ਜਰਨੈਲ ਸਿੰਘ ਜੀ ਦੇ ਸੰਪਰਕ 'ਚ ਕਿਵੇਂ ਆਏ.... ਇਸ ਬਾਰੇ ਤੁਹਾਨੂੰ ਕੁਝ ਪਤੈ?

ਜਵਾਬ: ਮੈਨੂੰ ਤਾਂ ਏਨਾਂ ਪਤੈ ਕਿ ਮਥਰਾ ਸਿੰਘ ਹੋਰਾਂ ਨਾਲ ਇਨ੍ਹਾਂ ਕੁਛ ਗਰੁੱਪ ਫੈਡਰੇਸ਼ਨ ਨਾਲ ਜੁੜਿਆ ਸੀ ਤੇ ਫਿਰ ਇਕ ਵਾਰੀ ਇਨ੍ਹਾਂ ਦੀ ਓਥੇ ਲੜਾਈ ਹੋਈ.... ਦੂਜੇ ਪਾਸੇ 60-70 ਜਣੇ ਸੀ ਤੇ ਇਹ ਇਧਰ ਚਾਰ ਜਣੇ ਈ ਸੀ.... ਫੇਰ ਇਨ੍ਹਾਂ ਨੇ ਗੋਲੀ ਚਲਾ ਦਿੱਤੀ.... ਇਹ ਝਗੜਾ ਫਿਰ ਸੰਤਾਂ ਕੋਲ ਗਿਆ... ਸੰਤਾਂ ਪੁੱਛਿਆ ਕਿ 'ਤੁਸੀਂ ਗੋਲੀ ਕਿਉਂ ਚਲਾਈ ਸੀ?' ਇਹ ਅੱਗੋਂ ਕਹਿੰਦੇ, 'ਤੁਸੀਂ ਆਪੇ ਈ ਤਾਂ ਕਹਿੰਦੇ ਓ ਕਿ ਸ਼ਸਤਰਧਾਰੀ ਹੋ ਕੇ ਤਿਆਰ ਬਰ ਤਿਆਰ ਰਹੋ'.. ਫਿਰ ਸੰਤਾਂ ਨੇ ਹੱਸ ਕੇ ਧੋਲਾ ਜਿਹਾ ਤੀਰ ਇਹਦੇ ਮਾਰਿਆ ਤੇ ਬਚਨ ਕੀਤਾ 'ਜਾਹ ਚੜ੍ਹਦੀ ਕਲਾ 'ਚ ਈ ਰਹੇਂਗਾਂ...।'

ਸਵਾਲ: ਪੁਲੀਸ ਨਾਲ ਪਰਿਵਾਰ ਦਾ ਵਾਹ ਕਦੋਂ ਪਿਆ?

ਜਵਾਬ: ਤਰੀਕ ਤਾਂ ਪਤਾ ਨਹੀਂ ਪਰ ਦਰਬਾਰ ਸਾਹਿਬ 'ਤੇ ਹਮਲੇ ਤੋਂ ਵਾਹਵਾ ਚਿਰ ਪਹਿਲਾਂ ਈ ਜਦੋਂ ਲੁਧਿਆਣੇ ਇਕ ਡੀ. ਆਈ. ਜੀ 'ਤੇ ਹਮਲਾ ਹੋਇਆ, ਉਦੋਂ ਪੁਲਸ ਨੇ ਪਿੰਡ ਛਾਪਾ ਮਾਰਿਆ। ਜਿੰਦੇ ਨੂੰ ਤਾਂ ਖੜਨਾ (ਲਿਜਾਣਾ) ਹੀ ਸੀ, ਨਾਲ ਸਾਡੇ ਜਵਾਈ ਨੂੰ ਵੀ ਲੈ ਗਏ। ਮੈਂ ਅਰਦਾਸ ਕੀਤੀ... ਸੱਚੇ ਪਾਤਿਸ਼ਾਹ, ਪੁੱਤ ਛੁੱਟੇ ਨਾ ਛੁੱਟੇ, ਜਵਾਈ ਛੁੱਟ ਜਾਵੇ



... ਮੇਰੀ ਧੀ ਨੂੰ ਕਿਤੇ ਨਣਾਨਾਂ ਮਿਹਣੇ ਨਾ ਮਾਰਨ ਕਿ ਤੇਰੇ ਭਰਾ ਕਰਕੇ ਸਾਡਾ ਭਰਾ ਪੁਲਸ ਨੇ ਫੜ ਲਿਆ... ਤੇ ਫਿਰ ਜਵਾਈ ਸੱਚ-ਮੁਚ ਹੀ ਪਹਿਲਾਂ ਛੁੱਟ ਆਇਆ ਤੇ ਜਿੰਦਾ ਚਾਰ ਦਿਨ ਬਾਅਦ ਛੁੱਟ ਕੇ ਆਇਆ।

ਸਵਾਲ: ਜਿੰਦਾ ਕਿਵੇਂ ਛੁੱਟ ਕੇ ਆਇਆ?

ਜਵਾਬ: ਉਦੋਂ ਤੋਂ ਅਕਾਲ ਤਖ਼ਤ ਸਾਹਿਬ 'ਤੇ ਸੰਤ (ਸੰਤ ਜਰਨੈਲ ਸਿੰਘ ਜੀ) ਹੈਗੇ ਸੀ। ਉਨ੍ਹਾਂ ਨੇ ਸਿੱਧਾ ਐਸ. ਐਸ. ਪੀ ਨੂੰ ਟੈਲੀਫੂਨ ਕਰਕੇ ਦਬਕਾ ਮਾਰਿਆ ਤੇ ਅਗਲਿਆ ਨੇ ਉਸੇ ਵੇਲੇ ਛੱਡ ਦਿੱਤਾ। ਬਾਕੀ ਲੀਡਰਾਂ ਵਾਗੂੰ ਥੋੜਾ ਸੀ ਸੰਤ.... ਜਈਂ ਜਈਂ ਕਰਦੇ।

ਸਵਾਲ: ਜਿੰਦੇ ਨੇ ਆ ਕੇ ਦਸਿਆ ਕਿ ਕਿਵੇਂ ਪੁੱਛ ਗਿੱਛ ਕੀਤੀ।

ਜਵਾਬ: ਉਹ ਤਾਂ ਮਖੌਲੀਆ ਸੀ ਤੇ ਮਖੌਲ ਨਾਲ ਹੀ ਦਸਦਾ ਸੀ ਕਿ ਪੁਲਸ ਵਾਲਿਆਂ ਬੜੀ ਸੇਵਾ ਕੀਤੀ ਹੈ। ਵਾਕਿਆ ਹੀ ਉਦੋਂ ਉਹਨੂੰ ਕਿਸੇ ਹੱਥ ਨਹੀਂ ਲਾਇਆ।

ਸਵਾਲ: ਦਰਬਾਰ ਸਾਹਿਬ 'ਤੇ ਫੌਜੀ ਹਮਲੇ ਵੇਲੇ ਤੁਹਾਡਾ ਪ੍ਰੀਵਾਰ ਤੇ ਜਿੰਦਾ ਕਿਸ ਹਾਲ ਵਿਚ ਸੀ?

ਜਵਾਬ: ਉਦੋਂ ਉਹ ਪਿੰਡ ਵਿਚ ਹੀ ਸੀ। ਜਦੋਂ ਹਮਲੇ ਦਾ ਪਤਾ ਲੱਗਾ ਤਾਂ ਸਾਡੇ ਪਿੰਡ ਦੀ ਸੰਗਤ ਜਥਾ ਬਣਾ ਕੇ ਸ੍ਰੀ ਦਰਬਾਰ ਸਾਹਿਬ ਨੂੰ ਤੁਰ ਪਏ। ਜਿੰਦਾ ਤੇ ਨਿੰਮਾ ਵੀ ਵਿਚ ਸੀ। ਜਿੰਦੇ ਨੇ ਗੁੜ ਦੀ ਭੇਲੀ ਕਪੜੇ ਵਿਚ ਬਣ ਕੇ ਮੋਡੇ 'ਤੇ ਰੱਖ ਲਈ ਸੀ। ਪਈ ਰਾਹ ਜਿਥੇ ਭੁੱਖ ਲਗੀ ਤਾਂ ਖਾਵਾਂਗੇ। ਇਹ ਵੀ ਉਹਦਾ ਚੜ੍ਹਦੀ ਕਲਾ ਵਾਲਾ ਸੁਭਾਅ ਸੀ। ਰਾਹ ਵਿਚ ਜਦੋਂ ਫੌਜ ਅੱਗੇ ਨਾ ਜਾਣ ਦੇਵੇ ਤਾਂ ਜਥੇ ਦੇ ਆਗੂ ਸਲਾਂਹਾ ਕਰਨ ਲੱਗ ਪਏ ਤਾਂ ਜਿੰਦੇ ਹੋਰੀਂ ਮੱਲੀਆਂ ਦੇ ਪੁੱਲ ਕੋਲ ਸਾਰੇ ਮੁੰਡਿਆਂ ਨਾਲ ਸਲਾਹਾਂ ਕਰ ਰਹੇ ਸਨ ਕਿ ਗੱਡੀ ਦੀ ਲਾਇਨ ਤੋੜ ਦੇਈਏ। ਤਾਂ ਕਿ ਇਹਨਾਂ (ਫੌਜੀਆਂ) ਦੀ ਸਪਲਾਈ ਟੁੱਟ ਜਾਵੇ ਪਰ ਪਿੰਡ ਵਾਲਿਆਂ ਇਨ੍ਹਾਂ ਨੂੰ ਕੁਛ ਕਰਨ ਨਹੀਂ ਦਿੱਤਾ।

ਸਵਾਲ: ਆਖਰੀ ਮੁਲਾਕਾਤ ਤੋਂ ਫਾਂਸੀ ਤਕ ਦਾ ਸਮਾਂ ਕਿਵੇਂ ਬਤੀਤ ਹੋਇਆ?

ਜਵਾਬ: ਸਾਡੇ ਵਿਚੋਂ ਰਾਤ ਕੋਈ ਨਹੀਂ ਸੁੱਤਾ, ਸਾਰੇ ਗੁਰਬਾਣੀ ਪੜ੍ਹਦੇ ਤੇ ਸਿਮਰਨ ਕਰਦੇ ਰਹੇ ਫਾਂਸੀ ਦਾ ਸਮਾਂ ਲੰਘ ਜਾਉਣ ਤੇ ਮੈਂ ਕੁੜੀਆਂ ਨੂੰ ਆਖਿਆ ਉਨ੍ਹਾਂ ਨੇ ਸ਼ਗਨ ਮਨਾਉਣ ਲਈ ਆਖਿਆ ਸੀ ਹੁਣ ਸ਼ਗਨ ਮਨਾਓ, ਨਚੋ ਸਾਰੀਆਂ ਜਿਣੀਆਂ। ਫਿਰ ਅਸੀਂ ਸਾਰੇ ਸ਼ਗਨ ਕੀਤੇ ਫੇਰ ਸਾਨੂੰ ਸਸਕਾਰ ਤੇ ਵੀ ਲੈ ਕੇ ਗਏ ਅਸੀਂ ਹੱਥੀ ਉਨ੍ਹਾਂ ਦੇ ਇਸ਼ਨਾਨ ਕਰਵਾਏ ਤੇ ਸਸਕਾਰ ਕੀਤਾ।





ਮੈਂ ਕੋਈ ਲੇਖਕ ਨਹੀਂ ਸੀ ਮੈਂ ਤਾਂ ਘੜੀਸਾਜ਼ ਸਾਂ ਲਿਖਣ ਨਾਲ ਮੇਰਾ ਕੋਈ ਦੂਰ ਦੂਰ ਦਾ ਵੀ ਵਾਹ ਵਾਸਤਾ ਨਹੀਂ ਸੀ। ਗੁਰਮਤਿ ਪ੍ਰਕਾਸ਼ ਦੇ ਸਾਬਕਾ ਸੰਪਾਦਕ ਸ੍ਰ: ਚਮਕੌਰ ਸਿੰਘ ਨੇ ਕਲਮ ਫੜਨੀ ਸਿਖਾਈ ਤੇ ਖਾਲਸਾ ਖੰਡੇਧਾਰ ਦੇ ਸੰਪਾਦਕ ਭਾਈ ਮੋਹਕਮ ਸਿੰਘ ਨੇ ਮੇਰੀ ਕਲਮ ਨੂੰ ਰਵਾਨਗੀ ਦਿੱਤੀ।

ਦਮਦਮੀ ਟਕਸਾਲ ਦੇ ਮੁੱਖੀ ਸੰਤ ਬਾਬਾ ਰਾਮ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲਿਆਂ ਨੇ ਮੈਨੂੰ ਦਮਦਮੀ ਟਕਸਾਲ ਦੇ ਮਾਸਿਕ ਪਤੱਰ ਸਿੰਘ ਗਰਜ ਦੀ ਸੇਵਾ ਸੌਂਪ ਕੇ ਸਮੇਂ ਦਾ ਹਾਣੀ ਬਣਾ ਦਿਤਾ ਤੇ ਮੈਨੂੰ ਫ਼ਖ਼ਰ ਹੈ ਕਿ ਮੇਰੀ ਪਹਿਲੀ ਸੰਪਾਦਿਤ ਕੀਤੀ ਪੁਸਤਕ ਵੀ ਦਮਦਮੀ ਟਕਸਾਲ ਵਲੋਂ ਹੀ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਮੈਂ ਆਪਣੀ ਪਹਿਲੀ ਕ੍ਰਿਤ ਸੰਗਤ ਦੇ ਸਾਹਮਣੇ ਲੈ ਕੇ ਹਾਜ਼ਰ ਹਾਂ ਜੇ ਕੋਈ ਉਣਤਾਈ ਰਹਿ ਗਈ ਹੋਵੇ ਤਾਂ ਉਹ ਮੇਰੀ ਗਲਤੀ ਦੇ ਕਾਰਨ ਹੈ ਜੇ ਕੁਝ ਪਾਠਕ ਵਰਗ ਦੀ ਸੇਵਾ ਕਰਨ ਵਿਚ ਸਫਲ ਹੋਇਆ ਤਾਂ ਉਹ ਸਤਿਕਾਰ ਯੋਗ ਸੰਤ ਬਾਬਾ ਰਾਮ ਸਿੰਘ ਜੀ ਖ਼ਾਲਸਾ ਦੇ ਮਾਰਗ ਦਰਸ਼ਨ ਨਾਲ ਹੀ ਸੰਭਵ ਹੋਇਆ ਹੈ।

ਸੰਗਤ ਦੇ ਅਸ਼ੀਰਵਾਦ ਤੇ ਸਹਿਯੋਗ ਦੀ ਆਸ ਵਿਚ

ਚਰਨਜੀਤ ਸਿੰਘ




## ਪ੍ਰਕਾਸ਼ਕ:

## ਦਮਦਮੀ ਟਕਸਾਲ ਜੱਥਾ ਭਿੰਡਰਾਂ ਮਹਿਤਾ, ਸੰਗਰਾਵਾਂ